ੴ ਸਤਿਗੁਰਪ੍ਰਸਾਦਿ ॥

## ਨਿਤ-ਨੇਮ ਬੋਧ—ਭਾਗ ੧

# ਨਿਤ-ਨੇਮ

## ਸਰਲ ਸਟੀਕ

*ਟੀਕਾਕਾਰ :*

**ਭਾਈ ਜੋਗਿੰਦਰ ਸਿੰਘ ਤਲਵਾੜਾ**

**ਸਿੰਘ ਬ੍ਰਦਰਜ਼**

ਅੰਮ੍ਰਿਤਸਰ

ISBN 81-7205-164-6

ਪਹਿਲੀ ਵਾਰ ਜੁਲਾਈ 1996
ਦੂਜੀ ਵਾਰ ਦਸੰਬਰ 1997
ਤੀਜੀ ਵਾਰ ਜਨਵਰੀ 2000
ਚੌਥੀ ਵਾਰ ਅਪ੍ਰੈਲ 2003
ਪੰਜਵੀਂ ਵਾਰ ਮਾਰਚ 2005
ਛੇਵੀਂ ਵਾਰ ਜਨਵਰੀ 2011

**ਮੁੱਲ : 100-00 ਰੁਪਏ**

*ਪ੍ਰਕਾਸ਼ਕ :*

# ਸਿੰਘ ਬ੍ਰਦਰਜ਼

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

ਪੀਊ ਦਾਦੇ ਦੇ ਰਤਨ-ਖ਼ਜ਼ਾਨੇ ਵਿਚੋਂ
ਨਿਤਾ-ਪ੍ਰਤਿ ਪ੍ਰੇਮ-ਨੇਮ ਨਾਲ
ਅੰਮ੍ਰਿਤ ਬਾਣੀ ਦਾ ਅੰਮ੍ਰਿਤ-ਰਸ ਭੂੰਚਣਹਾਰੇ,
ਅੰਮ੍ਰਿਤ-ਧਾਰੀ, ਖ਼ਾਲਸਾ ਗੁਰ-ਭਾਈਆਂ
ਨੂੰ !

# ਤਤਕਰਾ

# ਮੁਢਲੀ ਜਾਣਕਾਰੀ

## ਮਨੁੱਖਾ ਜਨਮ ਦੀ ਸਫਲਤਾ

ਮਨੁੱਖਾ ਜੂਨ ਸਾਰੀਆਂ ਜੂਨੀਆਂ ਦੀ ਸਰਦਾਰ ਮੰਨੀ ਜਾਂਦੀ ਹੈ। ਫ਼ਾਰਸੀ ਭਾਸ਼ਾ ਵਿਚ ਮਨੁੱਖ ਨੂੰ 'ਅਸ਼ਰਫ਼ੁਲ ਮਖ਼ਲੂਕਾਤ' ਕਿਹਾ ਜਾਂਦਾ ਹੈ। ਇਸ ਦਾ ਕਾਰਨ ਇਹ ਹੈ ਕਿ ਮਨੁੱਖ ਨੂੰ ਵਾਹਿਗੁਰੂ ਵਲੋਂ ਵਿਕਸਿਤ ਬੁਧੀ ਦੀ ਦਾਤਿ ਮਿਲੀ ਹੋਈ ਹੈ, ਜਿਸ ਦੀ ਹੋਰ ਜੂਨਾਂ ਵਾਲੇ ਜੀਵ-ਜੰਤੂਆਂ ਵਿਚ ਅਣਹੋਂਦ ਹੈ।

ਗੁਰਮਤਿ ਦੀ ਵਿਚਾਰ-ਧਾਰਾ ਅਨੁਸਾਰ ਮਨੁੱਖਾ ਜਨਮ ਉਸੇ ਦਾ ਸਫਲ ਜਾਣੀਦਾ ਹੈ ਜੋ ਆਪਾ-ਭਾਵ ਗੁਆ ਕੇ ਗੁਰੂ ਦੀ ਸ਼ਰਨੀ ਢਹਿ ਪਵੇ, ਗੁਰ-ਦੀਖਿਅਤ ਹੋ ਕੇ ਗੁਰੂ ਨਾਲ ਆਤਮ ਸੰਬੰਧ ਜੋੜ ਲਵੇ, ਫਿਰ ਜੀਵਨ ਪ੍ਰਯੰਤ ਗੁਰੂ ਦਾ ਅਨੁਸਾਰੀ ਹੋ ਕੇ ਵਿਚਰੇ ਅਤੇ ਸਾਸ-ਗ੍ਰਾਸ ਗੁਰੂ ਗੁਰੂ ਜਪਦਾ ਲੋਕ ਪਰਲੋਕ ਵਿਚ ਸੁਰਖ਼ਰੂ ਹੋ ਜਾਵੇ।

## ਖ਼ਾਲਸਾ-ਰਹਿਤ ਅਤੇ ਨਿਤ-ਨੇਮ

ਸਿਖ ਜਗਿਆਸੂਆਂ ਨੂੰ ਗੁਰ-ਦੀਖਿਅਤ ਕੀਤੇ ਜਾਣ, ਅਥਵਾ ਅੰਮ੍ਰਿਤ ਪਾਨ ਕਰਾਉਣ ਸਮੇਂ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਆਤਮ-ਜਾਗ ਵਾਲੇ ਪੰਜਾਂ ਪਿਆਰਿਆਂ ਵਲੋਂ ਨਾਮ-ਗੁਰ-ਮੰਤ੍ਰ ਦਸਿਆ-ਦ੍ਰਿੜ੍ਹਾਇਆ ਜਾਂਦਾ ਹੈ ਅਤੇ ਇਸ ਨੂੰ ਸਾਸ-ਗ੍ਰਾਸ ਜਪਣ ਦਾ ਤਾਕੀਦੀ ਹੁਕਮ ਕੀਤਾ ਜਾਂਦਾ ਹੈ। ਇਸ ਦੇ ਨਾਲ ਹੀ ਜੀਵਨ-ਪ੍ਰਯੰਤ ਨਿਭਾਉਣ ਵਾਲੀ ਖ਼ਾਲਸਾ-ਰਹਿਤ ਦੱਸੀ-ਦ੍ਰਿੜ੍ਹਾਈ ਜਾਂਦੀ ਹੈ, ਜਿਸ ਦੇ ਕਈ ਪੱਖ ਹਨ।

ਖ਼ਾਲਸਾ-ਰਹਿੰਤ ਅਧੀਨ ਜਿਹੜੀਆਂ ਬਾਣੀਆਂ ਦਾ ਨਿਤਾ-ਪ੍ਰਤਿ ਪਾਠ ਕੀਤੇ ਜਾਣ ਦੀ ਤਾਕੀਦ ਕੀਤੀ ਜਾਂਦੀ ਹੈ ਉਨ੍ਹਾਂ ਦੇ ਨੇਮ ਨਾਲ ਨਿਭਾਉਣ ਨੂੰ ਖ਼ਾਲਸਈ ਸ਼ਬਦਾਵਲੀ ਵਿਚ 'ਨਿਤ-ਨੇਮ' ਕਿਹਾ ਜਾਂਦਾ ਹੈ।

ਉਪਰ ਸੰਕੇਤ ਕੀਤੇ 'ਨਿਤ-ਨੇਮ' ਵਿਚ ਹੇਠ-ਲਿਖੀਆਂ ਬਾਣੀਆਂ ਸ਼ਾਮਲ ਹਨ :

**ਅੰਮ੍ਰਿਤ ਵੇਲੇ :**

੧. ਸ੍ਰੀ ਜਪੁ ਜੀ ਸਾਹਿਬ।
੨. ਸ੍ਰੀ ਜਾਪੁ ਸਾਹਿਬ।
੩. ਅੰਮ੍ਰਿਤ ਸਵੱਯੇ (ਸ੍ਰਾਵਗ ਸੁੱਧ ਸਮੂਹ.....)।
੪. ਬੇਨਤੀ ਚੌਪਈ (ਹਮਰੀ ਕਰੋ ਹਾਥ ਦੈ ਰੱਛਾ)।
੫. ਸ੍ਰੀ ਅਨੰਦੁ ਸਾਹਿਬ (ਸੰਪੂਰਨ ੪੦ ਪਉੜੀਆਂ)।

**ਸ਼ਾਮ ਸਮੇਂ :**

ਸੋ ਦਰੁ ਰਹਰਾਸਿ ਸਾਹਿਬ।

**ਰਾਤ ਸਮੇਂ :**

ਸੋਹਿਲਾ ਸਾਹਿਬ।

ਕਿਸੇ ਵੀ ਅੰਮ੍ਰਿਤ-ਧਾਰੀ ਸਿੰਘ ਨੂੰ ਉਪ੍ਰੋਕਤ ਬਾਣੀਆਂ ਦੇ ਨਿਤ-ਨੇਮ ਕਰਨ ਤੋਂ ਛੋਟ ਨਹੀਂ, ਹਰੇਕ ਲਈ ਇਨ੍ਹਾਂ ਬਾਣੀਆਂ ਦਾ ਪਾਠ ਨੇਮ ਨਾਲ ਖ਼ੁਦ ਕਰਨਾ ਜਾਂ ਕਿਸੇ ਤੋਂ ਸ੍ਰਵਣ ਕਰਨਾ ਲਾਜ਼ਮੀ (ਜ਼ਰੂਰੀ) ਹੈ। ਗੁਰਬਾਣੀ ਦੇ ਸ਼ਰਧਾ ਭਾਵਨੀ ਨਾਲ ਪਠਨ-ਪਾਠਨ ਸਦਕਾ ਚੂੰਕਿ ਨਾਮ-ਅਭਿਆਸ ਪਰਪੱਕ ਹੁੰਦਾ ਹੈ ਅਤੇ ਸਫਲ ਜੀਵਨ ਦੀ ਸੇਧ ਮਿਲਦੀ ਹੈ, ਇਸ ਲਈ ਸ਼ਰਧਾਲੂ ਗੁਰਸਿਖ ਉਪ੍ਰੋਕਤ ਬਾਣੀਆਂ ਤੋਂ ਇਲਾਵਾ ਕਈ ਹੋਰ ਬਾਣੀਆਂ ਦਾ ਪਾਠ ਵੀ ਨਿਤਾ-ਪ੍ਰਤਿ ਨੇਮ ਨਾਲ ਕਰਦੇ ਹਨ।

## ਨਿਤ-ਨੇਮ ਦੀਆਂ ਬਾਣੀਆਂ—ਸੰਖਿਆ ਅਤੇ ਆਕਾਰ ਦਾ ਵਖਰੇਵਾਂ

ਬੜੇ ਖੇਦ ਦੀ ਗੱਲ ਹੈ ਕਿ ਨਿਤ-ਨੇਮ ਦੀਆਂ ਸਵੇਰੇ ਸ਼ਾਮ ਪੜ੍ਹੇ ਜਾਣ ਵਾਲੀਆਂ ਬਾਣੀਆਂ ਦੀ ਸੰਖਿਆ ਅਤੇ ਕੁਝ ਬਾਣੀਆਂ (ਖ਼ਾਸ ਕਰ ਕੇ 'ਸੋ ਦਰੁ') ਦੇ ਆਕਾਰ ਬਾਰੇ ਪੰਥ ਵਿਚ ਇਕ-ਸਾਰਤਾ ਨਹੀਂ। ਪੰਥ ਦੇ ਧਾਰਮਿਕ ਆਗੂਆਂ ਦੀ ਇਸ ਪੱਖੋਂ ਅਣਗਹਿਲੀ ਜਾਂ ਅਵੇਸਲੇ-ਪਣ ਦੇ ਫਲ-ਸਰੂਪ ਵਖ ਵਖ ਜਥੇਬੰਦੀਆਂ ਵਲੋਂ ਇਸ ਸੰਬੰਧੀ ਆਪੋ-ਧਾਪੀ ਵਰਤੀ ਜਾ ਰਹੀ ਹੈ। ਕੁਝ ਕੁ ਜਥੇਬੰਦੀਆਂ ਨੇ ਆਪੋ ਆਪਣੀ ਧਾਰਨਾ ਦੇ ਆਧਾਰ 'ਤੇ ਵਾਧੇ ਘਾਟੇ ਕਰ ਕੇ ਆਪਣੇ ਨਾਂ ਥਲੇ, ਨਿਤ-ਨੇਮ ਦੇ ਗੁਟਕੇ ਛਪਵਾ ਰਖੇ ਹਨ। ਪੰਥ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਵੀ ਨਿਤ-ਨੇਮ ਦੇ ਗੁਟਕੇ ਛਾਪੇ ਹੋਏ ਹਨ। ਅਤੀਅੰਤ ਖੇਦ ਅਤੇ ਚਿੰਤਾ-ਜਨਕ ਗੱਲ ਇਹ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਹੇਠ ਹੀ ਆਉਂਦੇ ਕੁਝ ਇਤਿਹਾਸਕ ਗੁਰ-ਧਾਮਾਂ ਵਿਖੇ ਕੀਤੇ ਜਾਂਦੇ 'ਸੋ ਦਰੁ ਰਹਰਾਸਿ' ਦੇ ਪਾਠ ਦਾ ਆਕਾਰ ਉਨ੍ਹਾਂ ਵਲੋਂ ਹੀ ਛਪੇ ਗੁਟਕਿਆਂ ਦੇ ਆਕਾਰ ਤੋਂ ਵਿਭਿੰਨ ਹੈ। ਪੰਥ ਦੀ ਪ੍ਰਤੀਨਿਧ ਸੰਸਥਾ ਦਾ ਇਹ ਹਾਲ ਹੋਵੇ ਤਾਂ ਬਾਕੀ ਸੰਸਥਾਵਾਂ ਨੂੰ ਕਿਸ ਦਾ ਡਰ-ਭਉ ਹੋ ਸਕਦਾ ਹੈ। ਖ਼ਾਲਸਾ ਰਹਿਤ ਦਾ ਮੁਹਾਫ਼ਿਜ਼ (ਪਹਿਰੇਦਾਰ) ਸ੍ਰੀ ਅਕਾਲ ਤਖ਼ਤ ਸਾਹਿਬ ਵੀ ਇਸ ਪੱਖੋਂ ਖ਼ਾਮੋਸ਼ ਹੈ।

ਸੋ, ਵਖ ਵਖ ਜਥੇਬੰਦੀਆਂ ਵਲੋਂ ਪ੍ਰਕਾਸ਼ਤ ਗੁਟਕਿਆਂ ਵਿਚ ਨਿਤ-ਨੇਮ ਦੀਆਂ ਬਾਣੀਆਂ ਦੀ ਸੰਖਿਆ ਅਤੇ ਆਕਾਰ ਦੇ ਵਖਰੇਵੇਂ ਕਾਰਨ ਇਕ ਪਾਸੇ ਤਾਂ ਸਥਿਤੀ ਹਾਸੋ-ਹੀਣੀ ਹੋਈ ਪਈ ਹੈ, ਦੂਜੇ ਪਾਸੇ ਇਹ ਵਖਰੇਵਾਂ ਪੰਥਕ ਏਕਤਾ ਅਤੇ ਨਿਸਚੇ ਦੀ ਪਰਪੱਕਤਾ ਵਿਚ ਰੁਕਾਵਟ ਬਣਿਆ ਹੋਇਆ ਹੈ। ਇਸ ਪਾਸੇ ਤੁਰੰਤ ਧਿਆਨ ਦੇ ਕੇ ਇਕ-ਸਾਰਤਾ ਕੀਤੇ ਜਾਣ ਦੀ ਅਤੀਅੰਤ ਲੋੜ ਹੈ।

## ਗੁਟਕਿਆਂ ਵਿਚ ਲਗ-ਮਾਤ੍ਰੀ ਭੇਦ

ਇਸ ਤੋਂ ਵੀ ਵਧੇਰੇ ਚਿੰਤਾ ਵਾਲੀ ਗੱਲ ਵਖ ਵਖ ਪ੍ਰਕਾਸ਼ਕਾਂ ਦੇ ਗੁਟਕਿਆਂ ਵਿਚ ਗੁਰਬਾਣੀ ਦੇ ਲਗ-ਮਾਤ੍ਰੀ ਅੱਖਰਾਂ ਆਦਿ ਦੇ ਪਰਸਪਰ ਭੇਦਾਂ ਦੀ ਹੈ। ਧਾਰਮਿਕ ਆਗੂਆਂ ਦੀ ਇਸ ਪੱਖੋਂ ਅਣਗਹਿਲੀ ਅਤੇ ਧਾਰਮਿਕ ਜਥੇਬੰਦੀਆਂ ਵਿਚ ਪਰਸਪਰ ਇਕ-ਸੁਰਤਾ ਅਤੇ ਸਦ-ਭਵਨਾ ਦੀ ਘਾਟ ਕਾਰਨ, ਇਹ ਪੱਖ ਬਿਲਕੁਲ ਅਣਗੌਲਿਆ ਪਿਆ ਹੈ। ਕਿਸ ਅਗੇ ਦੁਹਾਈ ਦੇਈਏ! ਕੋਈ ਸੁਣਨ ਨੂੰ ਤਿਆਰ ਨਹੀਂ।

## ਛਪਾਈ ਵਿਚ ਅਣਗਹਿਲੀ

ਇਸ ਤੋਂ ਇਲਾਵਾ ਇਕ ਹੋਰ ਪੱਖ ਵਲ ਵੀ ਲਾਪਰਵਾਹੀ ਵਰਤੀ ਜਾ ਰਹੀ ਹੈ। ਗੁਰਬਾਣੀ ਦੀ ਪੁਰਾਤਨ ਲਿਖਤ ਵਿਚ 'ਯ' ਅਤੇ 'ਹ' ਇਨ੍ਹਾਂ ਦੋਹਾਂ ਅੱਖਰਾਂ ਦੀ, ਪੈਰ-ਚਿੰਨ੍ਹ ਅਥਵਾ ਸੂਰ ਵਜੋਂ ਵਰਤੋਂ ਬਹੁਤੀ ਥਾਈਂ ਕੀਤੀ ਹੋਈ ਹੈ। ਇਨ੍ਹਾਂ ਦੋ ਚਿੰਨ੍ਹਾਂ ਤੋਂ ਇਲਾਵਾ ਇਕ ਹੋਰ ਹਲੰਤ-ਚਿੰਨ੍ਹ ਦੀ ਵੀ ਕਾਫ਼ੀ ਵਰਤੋਂ ਮਿਲਦੀ ਹੈ। ਪਰੰਤੂ ਗੁਰਬਾਣੀ ਦੇ ਛਾਪਕਾਂ/ਪ੍ਰਕਾਸ਼ਕਾਂ ਵਿਚ ਇਨ੍ਹਾਂ ਪਦ-ਚਿੰਨ੍ਹਾਂ ਦੇ ਵਖਰੇਵੇਂ ਸੰਬੰਧੀ ਚੇਤਨਤਾ ਦੀ ਘਾਟ ਕਰਕੇ ਇਨ੍ਹਾਂ ਦੀ ਛਪਾਈ ਬਹੁਤ ਅਣਗਹਿਲੀ ਨਾਲ ਹੋ ਰਹੀ ਹੈ ਅਤੇ ਇਨ੍ਹਾਂ ਪਦ-ਚਿੰਨ੍ਹਾਂ ਨੂੰ ਰਲ-ਗੱਡ ਕਰ ਕੇ ਛਾਪਿਆ ਜਾ ਰਿਹਾ ਹੈ। ਕੌਮੀ ਪਧਰ 'ਤੇ ਵਰਤੀ ਜਾ ਰਹੀ ਇਹ ਲਾਪਰਵਾਹੀ ਬੱਜਰ ਪਾਪ ਦੇ ਤੁੱਲ ਹੈ। (ਗੁਸਤਾਖ਼ੀ ਲਈ ਖਿਮਾ ਦੀ ਜਾਚਨਾ ਹੈ)। ਇਸ ਨਾਲ ਸੰਬੰਧਤ ਸ਼ਬਦਾਂ ਦੇ ਸਹੀ ਉਚਾਰਣ ਅਤੇ ਉਹਨਾਂ ਦੇ ਸਹੀ ਅਰਥ ਸਮਝਣ ਵਿਚ ਦਿੱਕਤ ਆਉਂਦੀ ਹੈ।

## ਸਟੀਕ ਵਿਚ ਅੰਕਤ ਬਾਣੀ ਦਾ ਮੂਲ-ਆਧਾਰ

ਵਖ ਵਖ ਗੁਟਕਿਆਂ ਵਿਚ ਨਿਤ-ਨੇਮ ਦੀਆਂ ਬਾਣੀਆਂ ਦੇ ਵਖਰੇਵੇਂ ਸੰਬੰਧੀ ਚੂੰਕਿ ਹਰ ਪਾਸੇ ਆਪੋ-ਧਾਪੀ ਪਈ ਹੋਈ ਹੈ, ਨਿਤ-ਨੇਮ ਦੀਆਂ ਬਾਣੀਆਂ ਦਾ ਟੀਕਾ ਤਿਆਰ ਕਰਨ ਸਮੇਂ ਇਹ ਸਮੱਸਿਆ ਸਾਹਮਣੇ ਆ ਖੜੀ ਹੋਈ ਕਿ ਟੀਕੇ ਦਾ ਆਧਾਰ ਕਿਸ ਗੁਟਕੇ ਨੂੰ ਬਣਾਇਆ ਜਾਵੇ ?[੧]

ਅਜਿਹੀ ਧੁੰਧਲੀ ਸਥਿਤੀ ਵਿਚ ਨਿਰਸੰਦੇਹ ਪੰਥ ਦੀ ਪ੍ਰਤੀਨਿਧ ਸੰਸਥਾ ਦੀ ਹੈਸੀਅਤ ਰਖਣ ਵਾਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪ੍ਰਕਾਸ਼ਿਤ ਗੁਟਕੇ ਨੂੰ ਹੀ ਫ਼ਿਲਹਾਲ ਆਧਾਰ ਮੰਨ ਲੈਣਾ ਉਚਿਤ ਭਾਸਦਾ ਹੈ। ਪਰ ਇਸ ਵਿਚ ਅੜਿੱਚਣ

---

੧. ਇਸ ਸਮੇਂ ਖ਼ਾਲਸਾ ਰਹਿਤ ਮਰਯਾਦਾ ਸੰਬੰਧੀ ਜੋ ਵਾਦ-ਵਿਵਾਦ ਕੌਮ ਵਿਚ ਚਲ ਰਿਹਾ ਹੈ, ਉਸ ਵਲ ਵਿਸ਼ੇਸ਼ ਧਿਆਨ ਦੇ ਕੇ ਪੰਥਕ ਪਧਰ 'ਤੇ ਕੋਈ ਸਰਬ-ਪ੍ਰਵਾਣਿਤ ਪੰਥਕ ਨਿਰਣਾ ਤੁਰਤ ਲਏ ਜਾਣ ਦੀ ਲੋੜ ਹੈ, ਤਾਂ ਜੁ ਸਮੁੱਚੇ ਪੰਥ ਵਿਚ ਨਿਤ-ਨੇਮ ਦੀਆਂ ਬਾਣੀਆਂ ਦੀ ਗਿਣਤੀ ਅਤੇ ਆਕਾਰ ਬਾਰੇ ਇਕ-ਸਾਰਤਾ ਅਤੇ ਇਕ-ਸੁਰਤਾ ਆ ਸਕੇ।

ਇਹ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਗੁਟਕਿਆਂ ਦੀਆਂ ਵਖ ਵਖ ਐਡੀਸ਼ਨਾਂ ਵਿਚ, ਖ਼ਾਸ ਕਰਕੇ ਦਸਮ ਪਾਤਸ਼ਾਹ ਜੀ ਦੀ ਬਾਣੀ ਵਿਚ, ਸ਼ਬਦਾਂ, ਲਗਾਂ ਮਾਤ੍ਰਾਂ ਦੇ ਕਈ ਭੇਦ ਹਨ।

ਸੋ, ਮੂਲ ਰੂਪ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਗੁਟਕੇ ਨੂੰ ਹੀ ਆਧਾਰ ਬਣਾ ਕੇ ਇਸ ਦੀਆਂ ਵਖ ਵਖ ਐਡੀਸ਼ਨਾਂ ਵਿਚੋਂ ਵਖਰੇਵੇਂ ਵਾਲੇ ਸ਼ਬਦਾਂ ਵਿਚੋਂ ਜਿਹੜਾ ਸਰੂਪ ਸ਼ੁਧ ਜਾਪਿਆ ਹੈ, ਅਪਣਾਅ ਲਿਆ ਗਿਆ ਹੈ। ਬ-ਹਰ ਹਾਲ ਇਹ ਮਸਲਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਵਿਸ਼ੇਸ਼ ਧਿਆਨ ਅਤੇ ਯੋਗ ਚਾਰਾਜੋਈ ਦੀ ਮੰਗ ਕਰਦਾ ਹੈ।

***ਨੋਟ :*** 'ਸੋ ਦਰੁ ਰਹਰਾਸਿ' ਬਾਣੀ ਵਿਚ "ਨਾਨਕ ਨਾਮੁ ਮਿਲੈ.....ਤਨੁ ਮਨੁ ਥੀਵੈ ਹਰਿਆ ॥" ਤੋਂ ਮਗਰੋਂ ਇਕ ਪਉੜੀ ਤੇ ਦੋ ਸਲੋਕ, ਜੋ ਆਮ ਤੌਰ 'ਤੇ ਪੜ੍ਹੇ ਜਾਣੇ ਪ੍ਰਚਲਤ ਹਨ, ਵੀ ਸਟੀਕ ਵਿਚ ਸ਼ਾਮਲ ਕਰ ਲਏ ਗਏ ਹਨ।

## ਸਟੀਕ—ਖ਼ਾਲਸਾ ਜੀ ਦੀ ਤੀਜੀ ਸਿਰਜਨਾ-ਸ਼ਤਾਬਦੀ ਨੂੰ ਸਮਰਪਤ

ਮਨੁੱਖੀ ਜੀਵਨ ਦਾ ਪ੍ਰਯੋਜਨ ਪ੍ਰਭੂ-ਪ੍ਰਾਪਤੀ ਹੈ ਅਤੇ ਇਸ ਲਈ ਪ੍ਰਮੁਖ ਸਾਧਨ ਨਾਮ-ਸਿਮਰਨ ਹੈ। ਗੁਰਬਾਣੀ, 'ਨਾਮ' ਅਤੇ ਨਾਮ ਜਪਣ ਵਾਲਿਆਂ ਦੀ ਮਹਿਮਾ ਨਿਰੂਪਣ ਕਰ ਕੇ, ਜਗਿਆਸੂ ਨੂੰ ਨਾਮ ਜਪਣ ਦਾ ਉਤਸ਼ਾਹ ਪ੍ਰਦਾਨ ਕਰਦੀ ਹੈ। ਗੁਰਬਾਣੀ ਦਾ ਪੜ੍ਹਨਾ ਸੁਣਨਾ, ਵਿਚਾਰਨਾ ਅਤੇ ਕਮਾਉਣਾ, ਇਹ ਸਾਰੇ ਉਪਰਾਲੇ ਆਪੋ ਆਪਣੀ ਥਾਵੇਂ ਸਫਲ ਹਨ। ਵਿਚਾਰਨ ਅਤੇ ਅਮਲ ਵਿਚ ਲਿਆਉਣ ਲਈ ਬਾਣੀ ਦਾ ਅਰਥ-ਬੋਧ ਹੋਣਾ ਲਾਜ਼ਮੀ ਹੈ। ਇਸ ਬੋਧ ਦੇ ਤੁਫ਼ੈਲ ਮਨੁੱਖੀ ਮਨ ਨੂੰ ਨਾਮ-ਬਾਣੀ ਦੇ ਪਰਚੇ ਦੁਆਰਾ ਜੀਵਨ ਸਫਲ ਕਰਨ ਦਾ ਉਤਸ਼ਾਹ ਦੂਣ ਸਵਾਇਆ ਹੁੰਦਾ ਹੈ।

ਅਜੋਕੇ ਸਮੇਂ ਵਿਚ ਇਕ ਪਾਸੇ ਤਾਂ ਗੁਰਬਾਣੀ ਦਾ ਅਰਥ-ਬੋਧ ਕਰਾਉਣ ਵਾਲੀਆਂ ਪੰਥਕ ਸੰਸਥਾਵਾਂ ਦੀ ਘਾਟ ਅਤੇ ਦੂਜੇ ਪਾਸੇ ਸਾਧਾਰਨ ਮਨੁੱਖ ਕੋਲ ਸੰਸਥਾਵਾਂ ਵਿਚ ਚਿਰੰਕਾਲ ਰਹਿ ਕੇ ਅਰਥ-ਬੋਧ ਦੀ ਸਿੱਖਿਆ ਪ੍ਰਾਪਤ ਕਰਨ ਲਈ ਸਮੇਂ ਦੀ ਥੁੜ ਨੂੰ ਮੁਖ ਰਖਦਿਆਂ ਗੁਰਬਾਣੀ ਦੇ ਸਟੀਕਾਂ ਦੀ ਲੋੜ ਵਧੇਰੇ ਮਹਿਸੂਸ ਹੁੰਦੀ ਹੈ।

੧੯੯੯ ਈ: ਵਿਚ ਖ਼ਾਲਸਾ ਜੀ ਦੀ ਤੀਜੀ ਸਿਰਜਨਾ-ਸ਼ਤਾਬਦੀ ਆ ਰਹੀ ਹੈ। ਹਰ ਪੰਥ-ਹਿਤੈਸ਼ੀ ਦੀ ਇਹ ਦਿਲੀ ਰੀਝ ਹੈ ਕਿ ਓਦੋਂ ਤਕ ਹਰ ਗੁਰੂ-ਨਾਨਕ-ਨਾਮ-ਲੇਵਾ ਅੰਮ੍ਰਿਤ ਪਾਨ ਕਰ ਕੇ ਤਿਆਰ-ਬਰ-ਤਿਆਰ ਸਿੰਘ ਸਜ ਜਾਵੇ। ਹਰ ਪੰਥ-ਹਿਤੈਸ਼ੀ ਵਿਅਕਤੀ ਅਤੇ ਜਥੇਬੰਦੀ ਵਲੋਂ ਇਸ ਰੀਝ ਨੂੰ ਸਾਰਥਕ ਰੂਪ ਦੇਣ ਲਈ ਆਪੋ ਆਪਣੇ ਵਿਤ ਅਨੁਸਾਰ ਜਤਨ ਅਰੰਭੇ ਜਾ ਰਹੇ ਹਨ।

ਇਸੇ ਕੜੀ ਵਿਚ ਇਹ ਨਿਮਾਣਾ ਜਿਹਾ ਜਤਨ ਕੀਤਾ ਗਿਆ ਹੈ ਕਿ ਖ਼ਾਲਸਾ

ਨਿਤ-ਨੇਮ ਦੀਆਂ ਬਾਣੀਆਂ ਦਾ ਸਰਲ ਟੀਕਾ, ਇਨ੍ਹਾਂ ਦੀ ਸਰਲ ਵਿਚਾਰ-ਧਾਰਾ ਅਤੇ ਇਨ੍ਹਾਂ ਦੀ ਸਰਲ-ਸਾਧਨਾ ਬਾਰੇ ਪੁਸਤਕ ਅੰਮ੍ਰਿਤ-ਧਾਰੀ ਗੁਰ-ਭਾਈਆਂ ਨੂੰ ਭੇਟ ਕਰ ਕੇ, ਉਨ੍ਹਾਂ ਦੀ ਅਤੇ ਉਨ੍ਹਾਂ ਰਾਹੀਂ ਗੁਰੂ ਪਾਤਸ਼ਾਹ ਦੀ ਖ਼ੁਸ਼ੀ ਪ੍ਰਾਪਤ ਕੀਤੀ ਜਾਵੇ।

## ਸਟੀਕ-ਵੇਰਵਾ

ਹੱਥਲੀ ਪੁਸਤਕ ਦੇ ਤਿੰਨ ਭਾਗ ਹਨ:

ਭਾਗ ੧—ਨਿਤ-ਨੇਮ, ਸਰਲ ਸਟੀਕ।

ਭਾਗ ੨—ਨਿਤ-ਨੇਮ, ਸਰਲ ਵਿਚਾਰ-ਧਾਰਾ।

*ਨੋਟ:* ਇਸ ਭਾਗ ਵਿਚ ਨਿਤ-ਨੇਮ ਦੀਆਂ ਬਾਣੀਆਂ ਵਿਚਲੇ ਸਿਧਾਂਤਕ ਨੁਕਤਿਆਂ ਦੀ ਸਰਲ ਵਿਆਖਿਆ ਪ੍ਰਸ਼ਨ-ਉੱਤਰ ਰੂਪ ਵਿਚ ਨਿਰੂਪਣ ਕੀਤੀ ਗਈ ਹੈ। ਸਾਧਾਰਨ ਜਗਿਆਸੂਆਂ ਦੀ ਸਹੂਲਤ ਨੂੰ ਮੁਖ ਰਖਦਿਆਂ ਵਿਚਾਰਾਂ ਦੀ ਸਰਲਤਾ ਅਤੇ ਸੰਖੇਪਤਾ ਵਲ ਵਿਸ਼ੇਸ਼ ਧਿਆਨ ਦਿੱਤਾ ਗਿਆ ਹੈ।

ਭਾਗ ੩—ਨਿਤ-ਨੇਮ, ਸਰਲ ਸਾਧਨਾ।

*ਨੋਟ:* ਪਿਛਲੇ ਕੁਝ ਸਾਲਾਂ ਵਿਚ ਗੁਰਬਾਣੀ-ਸਾਧਨਾ ਸਕੀਮ ਅਧੀਨ 'ਇੰਟਰਨੈਸ਼ਨਲ ਗੁਰਬਾਣੀ ਥਰੈਪੀ ਟ੍ਰਸਟ', ਅੰਮ੍ਰਿਤਸਰ ਵਲੋਂ ਵਖ ਵਖ ਬਾਣੀਆਂ ਦੀ ਸਾਧਨਾ ਸੰਬੰਧੀ ਸਮੇਂ ਸਮੇਂ ਇਨਾਮੀ ਪ੍ਰੀਖਿਆਵਾਂ ਕਰਵਾਈਆਂ ਜਾਂਦੀਆਂ ਰਹੀਆਂ ਹਨ। ਇਨ੍ਹਾਂ ਬਾਣੀਆਂ ਸੰਬੰਧੀ ਵੰਡੇ ਗਏ ਮਾਡਲ ਟੈਸਟ ਪੇਪਰ ਅਤੇ ਅੰਤਮ ਪ੍ਰੀਖਿਆ-ਪੱਤਰ ਸਵਾਲਾਂ ਜਵਾਬਾਂ ਸਮੇਤ ਇਸ ਤੀਜੇ ਭਾਗ ਵਿਚ ਅੰਕਤ ਕੀਤੇ ਗਏ ਹਨ। ਇਸ ਭਾਗ ਦੇ ਅਧਿਐਨ ਸਦਕਾ ਜਗਿਆਸੂ ਗੁਰਸਿੱਖਾਂ ਦਾ ਗੁਰਬਾਣੀ ਨਾਲ ਡੂੰਘੀ ਆਤਮਿਕ ਸਾਂਝ ਪਾਉਣ ਦਾ ਸੁਭਾਅ ਪਕੇਗਾ ਅਤੇ ਗੁਰੂ-ਗਿਆਨ ਹੱਡੀਂ ਰਚਾਉਣ ਦਾ ਪਰਚਾ ਪਵੇਗਾ। ਬ-ਹਰ ਹਾਲ ਗੁਰੂ ਨਾਲ ਨੇੜਤਾ ਵਧੇਗੀ। ਗੁਰਸਿਖ ਪਰਵਾਰਾਂ ਵਿਚ ਬੱਚਿਆਂ ਨੂੰ ਗੁਰਬਾਣੀ ਨਾਲ ਜੋੜਨ ਲਈ ਪ੍ਰਵਾਰਕ ਪਧਰ 'ਤੇ ਗੁਰਬਾਣੀ ਸਾਧਨਾ ਦੇ ਅਜਿਹੇ ਇਨਾਮੀ ਮੁਕਾਬਲਿਆਂ ਦੀ ਪਿਰਤ ਨੂੰ ਉਤਸ਼ਾਹਤ ਕੀਤਾ ਜਾਣਾ ਚਾਹੀਦਾ ਹੈ।

ਗੁਰਬਾਣੀ ਦੀ ਟੀਕਾ-ਕਾਰੀ ਦਾ ਕੰਮ ਅਤਿ ਬਿਖਮ ਹੈ। ਇਸ ਕਾਰਜ ਲਈ ਕਰੜੀ ਸਾਧਨਾ ਲੋੜੀਦੀ ਹੈ। ਹਰ ਟੀਕਾਕਾਰ ਆਪੋ ਆਪਣੀ ਬੁਧੀ, ਸੂਝ-ਸਮਝ ਅਤੇ ਸੁਰਤਿ-ਸਮਰੱਥਾ ਅਨੁਸਾਰ ਗੁਰਬਾਣੀ ਦੇ ਅਥਾਹ ਸਾਗਰ ਵਿਚ ਚੁੱਭੀ ਮਾਰ ਕੇ ਇਸ ਦੇ ਅਰਥ-ਬੋਧ ਦੀ ਟੋਹ ਲਾਉਣ ਅਤੇ ਸਪੱਸ਼ਟਾਉਣ ਦਾ ਜਤਨ ਕਰਦਾ ਹੈ। ਕੋਈ ਵੀ ਟੀਕਾਕਾਰ ਅਰਥਾਂ ਦੇ ਸਹੀ ਹੋਣ ਦਾ ਦਾਅਵਾ ਨਹੀਂ ਕਰ ਸਕਦਾ।

ਨਿਤ-ਨੇਮ ਦਾ ਇਹ ਹੱਥਲਾ ਸਟੀਕ ਕਈ ਗੁਰਸਿੱਖ ਵੀਰਾਂ ਦੀ ਸਾਂਝੀ ਨਿਰੰਤਰ ਘਾਲਣਾ ਦਾ ਸਿੱਟਾ ਹੈ। ਵਿਚਾਰ-ਵਟਾਂਦਰੇ ਵਿਚ ਹੇਠ-ਲਿਖੇ ਗੁਰਸਿੱਖ ਸਮੇਂ ਸਮੇਂ ਆਪੋ ਆਪਣਾ ਯੋਗਦਾਨ ਪਾਉਂਦੇ ਰਹੇ ਹਨ:

੧. ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ ਵੇਦਾਂਤੀ,

੨. ਭਾਈ ਸੇਵਾ ਸਿੰਘ ਜੀ, ੩. ਗੁਰਪੁਰ-ਵਾਸੀ ਭੈਣ ਦਲਜੀਤ ਕੌਰ ਜੀ, ੪. ਗਿਆਨੀ ਭਰਪੂਰ ਸਿੰਘ ਜੀ ਗ੍ਰੰਥੀ, ੫. ਭਾਈ ਸਾਹਿਬ ਹਰਭਜਨ ਸਿੰਘ ਜੀ।

## ਸਟੀਕ-ਵਿਸ਼ੇਸ਼ਤਾਈਆਂ

ਇਸ ਟੀਕੇ ਵਿਚ ਹੇਠ-ਲਿਖੇ ਪੱਖਾਂ ਦਾ ਵਿਸ਼ੇਸ਼ ਧਿਆਨ ਰਖਿਆ ਗਿਆ ਹੈ:

(ੳ) ਅਰਥ, ਮੂਲ-ਬਾਣੀ ਦੇ ਬਿਲਕੁਲ ਨੇੜੇ ਰਹਿ ਕੇ ਸੰਖੇਪ ਅਤੇ ਸਰਲ ਸ਼ਬਦਾਂ ਵਿਚ ਕੀਤੇ ਗਏ ਹਨ। ਪੂਰਾ ਖ਼ਿਆਲ ਰਖਿਆ ਗਿਆ ਹੈ ਕਿ ਅਰਥ, ਸੰਬੰਧਤ ਸ਼ਬਦ/ਪਉੜੀ ਦੇ ਪ੍ਰਸੰਗ ਅਤੇ ਗੁਰਮਤਿ ਸਿਧਾਂਤ ਦੇ ਅਨੁਕੂਲ ਹੋਣ।

(ਅ) ਅਰਥ, ਗੁਰਬਾਣੀ ਦੀ ਲਗ-ਮਾਤ੍ਰੀ ਨਿਯਮਾਵਲੀ ਦੀ ਰੌਸ਼ਨੀ ਵਿਚ ਇਸ ਦੇ ਅਨੁਕੂਲ ਕਰਨ ਦਾ ਪੂਰਾ ਜਤਨ ਕੀਤਾ ਗਿਆ ਹੈ।

(ੲ) ਹਰੇਕ ਤੁਕ ਦੇ ਅਰਥ, ਉਸ ਦੇ ਸਾਹਮਣੇ ਪੰਨੇ 'ਤੇ ਦਿੱਤੇ ਗਏ ਹਨ, ਤਾਂ ਜੁ ਇਸ ਪੋਥੀ ਤੋਂ ਨਿਤ-ਨੇਮ ਕਰਨ ਵਾਲੇ ਵੀਰਾਂ ਨੂੰ ਲੋੜ ਅਨੁਸਾਰ ਅਰਥਾਂ ਦੀ ਸਹਾਇਤਾ ਲੈਣ ਵਿਚ ਸੁਵਿਧਾ ਹੋ ਸਕੇ।

(ਸ) ਹਰੇਕ ਤੁਕ ਵਿਚਲੇ ਕਠਨ ਸ਼ਬਦਾਂ ਦੇ ਪਦ-ਅਰਥ ਫ਼ੁਟ-ਨੋਟਾਂ ਵਿਚ ਦਿੱਤੇ ਗਏ ਹਨ ਅਤੇ ਵਿਲੱਖਣ ਬਣਤਰ ਵਾਲੇ ਸ਼ਬਦਾਂ ਦੇ ਉਚਾਰਣ ਸੰਬੰਧੀ ਸੇਧ, ਸੰਬੰਧਤ ਪੰਗਤੀ ਦੇ ਹੇਠ ਦੇ ਦਿੱਤੀ ਗਈ ਹੈ।

(ਹ) ਮੂਲ-ਬਾਣੀ ਦੀ ਸ਼ੁਧ ਛਪਾਈ ਦਾ ਵਿਸ਼ੇਸ਼ ਧਿਆਨ ਰਖਿਆ ਗਿਆ ਹੈ।

ਪੂਰੀ ਸਾਵਧਾਨੀ ਵਰਤਣ ਦੇ ਬਾਵਜੂਦ ਕਈ ਪੱਖੋਂ ਕੁਝ ਉਕਾਈਆਂ ਰਹਿ ਜਾਣੀਆਂ ਸੰਭਵ ਹਨ। ਪਾਠਕ ਵੀਰਾਂ ਦੀ ਸੇਵਾ ਵਿਚ ਸਨਿਮਰ ਬੇਨਤੀ ਹੈ ਕਿ ਅਜਿਹੀਆਂ ਉਕਾਈਆਂ ਸਾਡੇ ਨੋਟਿਸ ਵਿਚ ਲਿਆਉਣ ਦੀ ਕਿਰਪਾਲਤਾ ਕਰਨ, ਤਾਂ ਜੁ ਅਗਲੀ ਐਡੀਸ਼ਨ ਵਿਚ ਲੋੜੀਂਦੀ ਸੋਧ ਕੀਤੀ ਜਾ ਸਕੇ।

ਅਰਥਾਂ ਬਾਰੇ ਵੀਚਾਰਾਂ ਦਾ ਵਖਰੇਵਾਂ ਹੋਣਾ ਕੁਦਰਤੀ ਹੈ। ਫਿਰ ਵੀ ਸਾਰਥਿਕ ਅਤੇ ਉਸਾਰੂ ਗੁਰਮਤੀ ਸੁਝਾਵਾਂ ਸੰਬੰਧੀ ਪੂਰਨ ਸੁਹਿਰਦਤਾ ਨਾਲ ਵਿਚਾਰ ਕੀਤਾ ਜਾਵੇਗਾ।

ਜੋਦੜੀ ਹੈ, ਅਰਦਾਸ ਕਰੋ : ਗੁਰੂ ਨਾਲ ਬਣ ਆਵੇ ! ਗੁਰਬਾਣੀ ਅੰਦਰ ਵਸੇ !! ਜਨਮ ਸੰਵਰੇ !!! ਅਤੇ ਬਾਕੀ ਰਹਿੰਦੇ ਗੁਰਮਤਿ ਕਾਰਜਾਂ ਵਿਚ ਅਰਸ਼ੀ ਸਹਾਇਤਾ ਮਿਲੇ !!!!

*ਚਰਨ ਦਾਸਰਾ,*

ਅੰਮ੍ਰਿਤਸਰ **ਜੋਗਿੰਦਰ ਸਿੰਘ ਤਲਵਾੜਾ**

੧੭-੧੦-੯੫

# ਪੁਸਤਕ ਅੰਦਰ ਗੁਰਬਾਣੀ ਦੀਆਂ ਮੂਲ-ਤੁਕਾਂ ਦੇ ਹੇਠ ਟਿੱਪਣੀਆਂ ਦੇ ਰੂਪ ਵਿਚ ਉਚਾਰਣ ਸੰਬੰਧੀ ਦਿੱਤੀ ਗਈ ਸੇਧ ਲਈ ਵਰਤੀ ਗਈ ਵਿਆਕਰਣਿਕ ਸ਼ਬਦਾਵਲੀ ਦੀ ਵਿਆਖਿਆ

ਜਿਨ੍ਹਾਂ ਸਾਧਾਰਨ ਪਾਠਕਾਂ ਨੂੰ ਪੰਜਾਬੀ ਵਿਆਕਰਣ ਅਥਵਾ ਗੁਰਬਾਣੀ ਵਿਆਕਰਣ ਬਾਰੇ ਜਾਣਕਾਰੀ ਨਹੀਂ, ਉਨ੍ਹਾਂ ਦੇ ਸੌਖ ਲਈ ਪੁਸਤਕ ਵਿਚ ਉਚਾਰਣ ਸੰਬੰਧੀ ਵਰਤੀ ਗਈ ਵਿਆਕਰਣਿਕ ਸ਼ਬਦਾਵਲੀ ਬਾਰੇ ਸੰਖੇਪ ਜਾਣਕਾਰੀ ਹੇਠਾਂ ਦਿੱਤੀ ਜਾਂਦੀ ਹੈ:

**ਧੁਨੀ**—ਧੁਨੀ ਦਾ ਅਰਥ ਹੈ ਅਵਾਜ਼ (Sound)। ਭਾਸ਼ਾ (ਬੋਲੀ) ਧੁਨੀਆਂ ਤੋਂ ਬਣਦੀ ਹੈ। ਧੁਨੀਆਂ ਦੇ ਪ੍ਰਗਟਾਅ ਲਈ ਧੁਨੀ-ਚਿੰਨ੍ਹਾਂ ਦੀ ਵਰਤੋਂ ਕੀਤੀ ਜਾਂਦੀ ਹੈ, ਜਿਨ੍ਹਾਂ ਨੂੰ ਲਿੱਪੀ ਵਿਚ 'ਅੱਖਰ' ਜਾਂ 'ਵਰਣ' ਕਹੀਦਾ ਹੈ। ਭਾਸ਼ਾ ਨੂੰ ਲਿਖਤੀ ਰੂਪ ਦੇਣ ਦੇ ਸਾਧਨ ਨੂੰ 'ਲਿੱਪੀ' ਆਖੀਦਾ ਹੈ।

**ਸੂਰ**—ਪੰਜਾਬੀ ਲਿੱਪੀ ਦੇ ਪੈਂਤੀ ਅੱਖਰਾਂ ਵਿਚ 'ੳ, ਅ, ੲ' ਇਹ ਤਿੰਨੇ [1]ਸੂਰ-ਅੱਖਰ ਮੰਨੇ ਜਾਂਦੇ ਹਨ (ਬਾਕੀ ੩੨ ਅੱਖਰ ਵਿਅੰਜਨ ਕਹੀਦੇ ਹਨ)। ਇਨ੍ਹਾਂ ਸੂਰ-ਅੱਖਰਾਂ ਨਾਲ ਨਿਸਚਿਤ ਚਿੰਨ੍ਹ (ਲਗਾਂ) ਲਾਉਣ ਨਾਲ ਹੇਠ-ਲਿਖੇ ਦਸ ਸੂਰ ਬਣਦੇ ਹਨ:

ਅ (ਮੁਕਤਾ), ਆ, ਇ, ਈ, ਉ, ਊ, ਏ, ਐ, ਓ, ਔ।

ਉਪ੍ਰੋਕਤ ਸੂਰ ਜਦੋਂ ਵਿਅੰਜਨ ਅੱਖਰਾਂ ਨਾਲ ਲਗਦੇ ਹਨ ਤਾਂ ਸੂਰ-ਅੱਖਰਾਂ ਦਾ ਲੋਪ ਹੋ ਜਾਂਦਾ ਹੈ ਅਤੇ ਕੇਵਲ ਚਿੰਨ੍ਹ (ਲਗਾਂ) ਹੀ ਵਿਅੰਜਨ ਅੱਖਰਾਂ ਨਾਲ ਵਰਤੀਂਦੇ ਹਨ। ਜਿਵੇਂ—ਸੀਸ, ਕੀਮਤ, ਚੀਤ, ਜੀਤ। (ਸੂਰ ਦਾ ਪੂਰਾ ਸਰੂਪ 'ਈ' ਹੈ। ਵਿਅੰਜਨ ਅੱਖਰਾਂ ਨਾਲ ਵਰਤੇ ਜਾਣ ਸਮੇਂ 'ੲ' ਦਾ ਲੋਪ ਹੋ ਗਿਆ ਹੈ ਅਤੇ ਕੇਵਲ ' ੀ ' ਚਿੰਨ੍ਹ ਹੀ ਵਿਅੰਜਨ ਅੱਖਰਾਂ ਨੂੰ ਲਗਾ ਹੈ)।

(**ਨੋਟ**—ਚੂੰਕਿ ਉਪਰ ਸੰਕੇਤ ਕੀਤੇ ਚਿੰਨ੍ਹ ਅੱਖਰਾਂ ਨਾਲ ਲਗ ਕੇ ਵਰਤੋਂ ਵਿਚ ਆਉਂਦੇ ਹਨ, ਇਸ ਲਈ ਇਨ੍ਹਾਂ ਨੂੰ ਲਗਾਂ ਕਹੀਦਾ ਹੈ।)

ਉਪ੍ਰੋਕਤ ਸੂਰਾਂ ਵਿਚੋਂ ਜਦੋਂ ਕੋਈ ਕਿਸੇ ਸ਼ਬਦ ਦੇ ਅੰਤਲੇ ਅੱਖਰ ਨਾਲ ਲਗਿਆ ਹੋਵੇ ਤਾਂ ਉਸ ਨੂੰ ਅੰਤਲਾ-ਸੂਰ ਆਖੀਦਾ ਹੈ, ਜਿਵੇਂ:

---

੧. ਜਿਨ੍ਹਾਂ ਧੁਨੀਆਂ ਦਾ ਉਚਾਰਣ ਕਰਨ ਲਗਿਆਂ ਕੋਈ ਦੋ ਅੰਗ ਆਪਸ ਵਿਚ ਸਪਰਸ਼ ਨਾ ਕਰਨ, ਉਹ ਸੂਰ-ਧੁਨੀਆਂ ਕਹੀਦੀਆਂ ਹਨ। ਮੁਕਤਾ, ਇ, ਉ (ਹ੍ਰਸ੍ਵ) ਸੂਰ ਆਖੀਦੇ ਹਨ, ਜਦ ਕਿ ਆ, ਈ, ਊ, ਏ, ਐ, ਓ, ਔ ਦੀਰਘ ਸੂਰ ਕਹੀਦੇ ਹਨ।

- ਵਡਿਆਈਆ, ਖੰਡਾ, ਗੁਣਵੰਤਿਆ, ਭਗਤਾ, ਪੰਚਾ, ਗਲਾ ਆਦਿ ਸ਼ਬਦਾਂ ਵਿਚ 'ਆ' (ਾ) ਅੰਤਲਾ ਸੁਰ ਹੈ।
- ਮੂਰਤਿ, ਪ੍ਰਸਾਦਿ, ਹੁਕਮਿ, ਦਾਤਿ, ਕੋਟਿ ਆਦਿ ਸ਼ਬਦਾਂ ਵਿਚ ' ਿ' ਅੰਤਲਾ ਸੁਰ ਹੈ।
- ਕੋਟੀ, ਅਖਰੀ, ਪੰਡਤੀ, ਮਤੀ, ਸਬਦੀ ਆਦਿ ਸ਼ਬਦਾਂ ਵਿਚ ' ੀ ' ਅੰਤਲਾ ਸੁਰ ਹੈ।
- ਘਰਹੁ, ਸਿਰਹੁ, ਦਿਲਹੁ, ਹਥਹੁ ਆਦਿ ਸ਼ਬਦਾਂ ਵਿਚ ਔਂਕੜ ' ੁ ' ਅੰਤਲਾ ਸੁਰ ਹੈ।
- ਕਰਹਿ, ਬੋਲਹਿ, ਸੁਣਹਿ, ਵੇਖਹਿ ਆਦਿ ਕਿਰਿਆਵੀ ਸ਼ਬਦਾਂ ਵਿਚ ' ਿ' ਅੰਤਲਾ ਸੁਰ ਹੈ।
- ਨਾਉ, ਥਾਉ, ਕਾਉ, ਸਾਉ ਆਦਿ ਸ਼ਬਦਾਂ ਵਿਚ 'ਉ' ਅੰਤਲਾ ਸੁਰ ਹੈ।

ਗੁਰਬਾਣੀ ਅੰਦਰ ਸ਼ਬਦਾਂ ਦੇ ਅੰਤਲੇ ਅੱਖਰ ਨਾਲ, ਲਗਾਂ ਮਾਤ੍ਰਾਂ ਦੇ ਰੂਪ ਵਿਚ ਲਗੇ ਵਿਆਕਰਣਿਕ ਚਿੰਨ੍ਹ ਬਝਵੇਂ ਨੇਮਾਂ ਅਧੀਨ ਲਗੇ ਹੋਏ ਹਨ। ਇਨ੍ਹਾਂ ਦਾ ਜਿਥੇ ਅਰਥਾਂ ਨਾਲ ਗੂੜ੍ਹਾ ਸੰਬੰਧ ਹੈ, ਉਥੇ ਉਚਾਰਣ ਦਾ ਵੀ ਇਹ ਅਨਿਖੜਵਾਂ ਭਾਗ ਹਨ।

**ਨਾਸਕੀ ਉਚਾਰਣ**—ਉਚਾਰਣ ਕਰਨ ਲਗਿਆਂ ਜਦੋਂ ਕਿਸੇ ਵਿਅੰਜਨ ਜਾਂ ਸੁਰ ਦੀ ਧੁਨੀ ਨਾਸਾਂ ਰਾਹੀਂ ਨਿਕਲੇ, ਅਥਵਾ, ਅਵਾਜ਼ ਵਿਚ ਅਨੁਸੁਾਰ (ਟਿੱਪੀ ਜਾਂ ਬਿੰਦੀ ਦੀ ਧੁਨੀ) ਹੋਵੇ, ਤਾਂ ਅਜਿਹਾ ਉਚਾਰਣ ਨਾਸਕੀ ਆਖੀਦਾ ਹੈ।

**ਦੁੱਤ ਉਚਾਰਣ**—ਜਦੋਂ ਕਿਸੇ ਸ਼ਬਦ ਵਿਚਲੇ ਕਿਸੇ ਨਿਸਚਿਤ ਅੱਖਰ ਦੀ ਧੁਨੀ ਉੱਤੇ ਵਿਸ਼ੇਸ਼ ਬਲ ਦੇ ਕੇ, ਅਥਵਾ ਉਸ ਦੀ ਧੁਨੀ ਦਾ ਦੁੱਤ ਕਰ ਕੇ ਉਚਾਰਣ ਕੀਤਾ ਜਾਏ ਤਾਂ ਅਜਿਹੇ ਉਚਾਰਣ ਨੂੰ 'ਦੁੱਤ ਉਚਾਰਣ' ਕਿਹਾ ਜਾਂਦਾ ਹੈ। ਅਜੋਕੀ ਪੰਜਾਬੀ ਵਿਚ ਜਿਸ ਅੱਖਰ ਦੀ ਧੁਨੀ ਦੁੱਤ ਕਰਨੀ ਹੋਵੇ, ਉਸ ਦੇ ਅਤੇ ਉਸ ਦੇ ਪਹਿਲੇ ਅੱਖਰ ਦੇ ਵਿਚਕਾਰ ਉਪਰਲੇ ਪਾਸੇ ਅੱਧਕ ( ੱ ) ਲਾ ਦਿੱਤੀ ਜਾਂਦੀ ਹੈ; ਜਿਵੇਂ—ਮਸਕਤਿ (ਮਸੱਕਤਿ), ਸਰਬਤ (ਸਰਬੱਤ), ਉਚਕਾ (ਉਚੱਕਾ), ਕੁਸਤ (ਕੁਸੱਤ), ਸੁਚਜੀ (ਸੁਚੱਜੀ), ਮੁਕਦਮ (ਮੁਕੱਦਮ), ਮੁਸਲਾ (ਮੁਸੱਲਾ), ਸਵਲੀ (ਸਵੱਲੀ), ਦੁਲਭ (ਦੁਲੱਭ) ਆਦਿ। ਜਦੋਂ ਇਹਨਾਂ ਅਤੇ ਅਜਿਹੇ ਸ਼ਬਦਾਂ ਦੇ ਉਚਾਰਣ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾਵੇ ਤਾਂ ਮਹਿਸੂਸ ਹੁੰਦਾ ਹੈ ਕਿ ਅੱਧਕ ( ੱ ) ਦੇ ਦੋਹਾਂ ਪਾਸਿਆਂ ਵਾਲੇ ਅੱਖਰਾਂ 'ਤੇ ਦਬਾਅ ਦਾ ਪ੍ਰਭਾਵ ਪੈਂਦਾ ਹੈ, ਸੱਜੇ ਪਾਸੇ ਵਾਲੇ ਅੱਖਰ 'ਤੇ ਕੁਝ ਵਧੇਰੇ ਅਤੇ ਖੱਬੇ ਪਾਸੇ ਵਾਲੇ 'ਤੇ ਕੁਝ ਘੱਟ।

**ਦੁੱਤ ਅੱਖਰ**—(ੳ) ਉਪਰ-ਥਲੇ ਲਿਖੇ ਦੋ ਅੱਖਰਾਂ ਦੇ ਜੁੱਟ ਨੂੰ 'ਦੁੱਤ' ਕਹੀਦਾ ਹੈ। ਉਚਾਰਣ ਕਰਨ ਲਗਿਆਂ ਦੁੱਤ ਦੇ ਦੋਹਾਂ ਅੱਖਰਾਂ ਦੀ ਧੁਨੀ ਦਾ ਉਚਾਰਣ ਮਿਲਵਾਂ ਅਤੇ ਕੋਮਲ ਹੁੰਦਾ ਹੈ। ਦੁੱਤ ਨੂੰ ਲਗੀ ਲਗ ਦਾ ਉਚਾਰਣ ਪੈਰ-ਚਿੰਨ੍ਹ ਵਜੋਂ ਆਏ ਅੱਖਰ ਨਾਲ ਹੁੰਦਾ ਹੈ।

(ਅ) ਪੈਰ-ਚਿੰਨ੍ਹ ਵਜੋਂ ਵਰਤੇ ਅਰਧ-ਸ੍ਵਰ 'ਵ' ਦੀ ਬਦਲਵੀਂ ਲਗ-ਮਾਤ੍ਰੀ ਸ੍ਵਰ-ਧੁਨੀ (ਉ + ਅ) ਹੁੰਦੀ ਹੈ, ਜਦ ਕਿ ਅਰਧ-ਸ੍ਵਰ 'ਯ' ਦੀ ਬਦਲਵੀਂ ਲਗ-ਮਾਤ੍ਰੀ ਸ੍ਵਰ-ਧੁਨੀ (ਇ + ਅ) ਹੁੰਦੀ ਹੈ।

**ਵਿਸ਼ੇਸ਼ ਧੁਨੀ**—ਪੰਜਾਬੀ ਲਿੱਪੀ ਦੇ ਪੰਜ ਅੱਖਰਾਂ (ਸ, ਖ, ਗ, ਜ, ਫ) ਦੀਆਂ ਦੋ ਦੋ ਧੁਨੀਆਂ ਹਨ। ਇਨ੍ਹਾਂ ਅੱਖਰਾਂ ਦੀ ਇਕ ਧੁਨੀ ਤਾਂ ਮੂਲਕ ਹੈ, ਪਰ ਦੂਜੀ 'ਵਿਸ਼ੇਸ਼ ਧੁਨੀ' ਨੂੰ ਦਰਸਾਉਣ ਲਈ ਅੱਜ-ਕੱਲ੍ਹ ਦੀ ਪੰਜਾਬੀ ਲਿੱਪੀ ਵਿਚ ਉਪਰੋਕਤ ਅੱਖਰਾਂ ਦੇ ਥਲੇ ਬਿੰਦੀ ਦੀ ਵਰਤੋਂ ਕੀਤੀ ਜਾਂਦੀ ਹੈ (ਸ਼, ਖ਼, ਗ਼, ਜ਼, ਫ਼)। ਇਨ੍ਹਾਂ ਅੱਖਰਾਂ ਦਾ, ਥਲੜੀ ਬਿੰਦੀ ਸਹਿਤ ਉਚਾਰਣ ਦੱਸਣ ਨੂੰ ਇਹਨਾਂ ਅੱਖਰਾਂ ਦੀ 'ਵਿਸ਼ੇਸ਼ ਧੁਨੀ' ਕਿਹਾ ਗਿਆ ਹੈ।

**ਹ**—'ਸਹਜ', 'ਸਹਸਾ', 'ਜਹ', 'ਕਰਹ' ਸ਼ਬਦਾਂ ਵਿਚ 'ਹ' ਮੁਕਤਾ (ਲਗ-ਰਹਿਤ) ਹੈ, ਪਰ ਇਸ ਦਾ ਉਚਾਰਣ ਬਹੁਤ ਕਰਕੇ ('ਹਿ') ਵਾਂਗ ਕੀਤਾ ਜਾਣਾ ਪ੍ਰਚਲਤ ਹੈ, ਜੋ ਠੀਕ ਨਹੀਂ। 'ਹ' (ਮੁਕਤਾ) ਦੀ ਧੁਨੀ ਖੜੀ-ਤੜੀ ਹੁੰਦੀ ਹੈ।

**ਭਾਰ ਸਹਿਤ**—'ਹ' ਅੱਖਰ ਜਦੋਂ ਆਪਣੇ ਛੋਟੇ ਆਕਾਰ ਅਥਵਾ ਚਿੰਨ੍ਹ-ਰੂਪ ਵਿਚ, ਕਿਸੇ ਅੱਖਰ ਦੇ ਪੈਰ ਵਿਚ 'ਦੁੱਤ-ਅੱਖਰ' ਦੇ ਤੌਰ 'ਤੇ ਵਰਤਿਆ ਜਾਵੇ ਤਾਂ ਇਸ ਦੇ ਫਲ-ਸਰੂਪ ਸੰਬੰਧਤ ਅੱਖਰ ਦੀ ਧੁਨੀ ਭਾਰੀ ਹੋ ਜਾਂਦੀ ਹੈ। ਸੋ 'ਭਾਰ ਸਹਿਤ ਉਚਾਰਣ' ਦਾ ਭਾਵ ਹੈ ਕਿ ਇਸ ਅੱਖਰ ਨੂੰ ਪੈਰ-ਚਿੰਨ੍ਹ ( ੍ਹ ) ਦੀ ਸ੍ਵਰ-ਧੁਨੀ ਸਹਿਤ ਉਚਾਰਨਾ ਹੈ।

**ਸਮਾਸੀ ਸ਼ਬਦ**—ਜਦੋਂ ਦੋ ਵਖ ਵਖ ਸ਼ਬਦਾਂ ਦਾ, ਉਨ੍ਹਾਂ ਦੇ ਅਗਲੇ ਪਿਛਲੇ ਹਿੱਸੇ ਵਿਚ ਕੋਈ ਵਾਧਾ ਘਾਟਾ ਕੀਤੇ ਬਗ਼ੈਰ, ਉਨ੍ਹਾਂ ਦੇ ਸਗਵੇਂ ਰੂਪ ਵਿਚ, ਇਕ ਸਾਂਝਾ (ਸੰਜੁਕਤ) ਸ਼ਬਦ ਬਣਾਇਆ ਜਾਵੇ ਤਾਂ ਉਸ ਜੁੜਵੇਂ ਸ਼ਬਦ ਨੂੰ 'ਸਮਾਸੀ ਸ਼ਬਦ' ਕਿਹਾ ਜਾਂਦਾ ਹੈ; ਜਿਵੇਂ—ਗੁਰ-ਬਾਣੀ, ਨਾਮ-ਰਸ, ਗੁਰ-ਸਿਖ, ਹਰਾਮ-ਖ਼ੋਰ, ਬੋਲ-ਵਿਗਾੜ, ਗਲ-ਵਢ, ਆਤਮ-ਗਿਆਨ, ਧਰਮ-ਖੰਡ, ਗਿਆਨ-ਖੰਡ, ਸਰਮ-ਖੰਡ, ਕਰਮ-ਖੰਡ, ਸਚ-ਖੰਡ ਆਦਿ। ਅਜਿਹੇ ਸ਼ਬਦ-ਜੁਟ ਦਾ ਉਚਾਰਣ ਇਕੱਠਾ ਕਰਨ ਨਾਲ ਅਰਥ ਨਿਖਰਦਾ ਹੈ।

***ਨੋਟ ੧.*** : ਵਧੇਰੇ ਜਾਣਕਾਰੀ ਲਈ ਪੜ੍ਹੋ—*ਸ੍ਰੀ ਗੁਰੂ ਗ੍ਰੰਥ ਸਾਹਿਬ ਬੋਧ ਭਾਗ ੨—ਗੁਰਬਾਣੀ ਉਚਾਰਣ*।

***ਨੋਟ ੨.*** : ਤੁਕਾਂ ਵਿਚ ਅਰਧ-ਬਿਸ੍ਰਾਮ ਲਈ ਚਿੰਨ੍ਹ ',' ਲਾਇਆ ਗਿਆ ਹੈ, ਪਰ ਜਿਹੜੀ ਤੁਕ ਵਿਚ ਅਰਥ-ਭਾਵ ਨੂੰ ਵਧੇਰੇ ਸਪਸ਼ਟ ਕਰਨ ਲਈ ਕਿਧਰੇ ਹੋਰ ਬਿਸ੍ਰਾਮ ਦੀ ਲੋੜ ਭਾਸੀ ਹੈ, ਓਥੇ ਅਜਿਹਾ ਹੀ ਚਿੰਨ੍ਹ ਫਿਕੇ ਰੂਪ ਵਿਚ ' , ' ਲਾਇਆ ਗਿਆ ਹੈ।

## ਸਿਖ-ਪੁੱਤਰਾਂ ਲਈ
## ਪਿਤਾ-ਸਤਿਗੁਰੂ ਜੀ ਦਾ ਅਸੀਸ-ਮਈ ਹੁਕਮ

ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ ॥
ਗੁਰੂ ਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ ॥
ਸਾਹਿਬੁ ਸਦਾ ਹਜੂਰਿ ਹੈ
ਭਰਮੈ ਕੇ ਛਉੜ ਕਟਿ ਕੈ ਅੰਤਰਿ ਜੋਤਿ ਧਰੇਹੁ ॥
ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਏਹੁ ॥
ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮੁ ਸਚਾ ਨੇਹੁ ॥
ਨਾਨਕ ਐਥੈ ਸੁਖੈ ਅੰਦਰਿ ਰਖਸੀ ਅਗੈ ਹਰਿ ਸਿਉ ਕੇਲ ਕਰੇਹੁ ॥੨॥

*(ਮ: ੩, ਬਿਹਾਗੜੇ ਕੀ ਵਾਰ ਮ: ੪, ਪੰਨਾ ੫੫੪)*

ੴ

(੧—ਉਚਾਰਣ 'ਇਕ'। ੴ—ਉਚਾਰਣ 'ਓਅੰਕਾਰ'।)

ਸਤਿ ਨਾਮੁ

ਕਰਤਾ ਪੁਰਖੁ[1]

ਨਿਰਭਉ ਨਿਰਵੈਰੁ

ਅਕਾਲ ਮੂਰਤਿ

ਅਜੂਨੀ ਸੈਭੰ[2]

ਗੁਰ ਪ੍ਰਸਾਦਿ ॥

॥ ਜਪੁ ॥

ਆਦਿ ਸਚੁ, ਜੁਗਾਦਿ ਸਚੁ ॥

---

੧. ਵਿਆਪਕ। ੨. ਸੁਤੇ-ਪ੍ਰਕਾਸ਼।

ਸਿਰਜਨਾਤਮਿਕ ਅਤੇ ਵਿਆਪਕ-ਸੱਤਾ-ਸੰਪੰਨ ਬ੍ਰਹਮ ਕੇਵਲ ਇਕ (ਅਦੁੱਤੀ) ਹੈ।

(ਸਤਿ-ਸਰੂਪ ਓਅੰਕਾਰ ਬ੍ਰਹਮ ਦਾ) ਨਾਮ (ਵੀ) ਸਤਿ-ਸਰੂਪ (ਸਦੀਵੀ ਹੋਂਦ ਵਾਲਾ) ਹੈ।

(ਓਅੰਕਾਰ ਬ੍ਰਹਮ ਸਾਰੀ ਦ੍ਰਿਸ਼ਟ ਅਦ੍ਰਿਸ਼ਟ ਰਚਨਾ ਦਾ) ਕਰਨਹਾਰ ਹੈ (ਅਤੇ ਆਪਣੀ ਰਚਨਾ ਵਿਚ ਵੀ) ਵਿਆਪਕ ਹੈ।

(ਓਅੰਕਾਰ ਬ੍ਰਹਮ) ਡਰ ਤੋਂ ਰਹਿਤ ਹੈ (ਕਿਉਂਜੁ ਉਸ ਜਿੱਡਾ ਕੋਈ ਹੋਰ ਹੈ ਈ ਨਹੀਂ)। ਉਹ ਵੈਰ-ਭਾਵਨਾ ਤੋਂ ਰਹਿਤ ਹੈ (ਕਿਉਂਜੁ ਉਸ ਤੋਂ ਵੱਖਰਾ ਕੋਈ ਹੈ ਈ ਨਹੀਂ)।

(ਓਅੰਕਾਰ ਬ੍ਰਹਮ ਦੀ) ਮੂਰਤੀ (ਨੂਰੀ ਹੋਂਦ-ਹਸਤੀ) ਕਾਲ ਦੇ ਪ੍ਰਭਾਵ ਤੋਂ ਮੁਕਤ ਹੈ।

(ਓਅੰਕਾਰ ਬ੍ਰਹਮ) ਜੂਨ-ਜਨਮ ਤੋਂ ਰਹਿਤ ਹੈ, ਸੁਤੇ-ਪ੍ਰਕਾਸ਼ (ਆਪਣੇ ਆਪ ਤੋਂ ਹੋਂਦ ਵਿਚ ਆਇਆ ਹੋਇਆ) ਹੈ।

(ਓਅੰਕਾਰ ਬ੍ਰਹਮ ਦਾ ਗਿਆਨ ਅਥਵਾ ਉਸ ਦੀ ਪ੍ਰਾਪਤੀ) ਗੁਰੂ ਦੇ ਪ੍ਰਸਾਦ (ਫ਼ਜ਼ਲ) ਦੁਆਰਾ (ਹੀ ਸੰਭਵ) ਹੈ।

ਬਾਣੀ ਦਾ ਸਿਰਲੇਖ।

(ਓਅੰਕਾਰ ਬ੍ਰਹਮ ਸ੍ਰਿਸ਼ਟੀ-ਰਚਨਾ ਦੇ) ਅਰੰਭ ਤੋਂ ਪਹਿਲਾਂ ਸੱਚ (ਨੂਰੀ ਹੋਂਦ ਵਾਲਾ) ਸੀ, ਜੁਗਾਂ (ਕਾਲ-ਰਚਨਾ) ਦੇ ਅਰੰਭ ਤੋਂ ਪਹਿਲਾਂ ਸੱਚ (ਨੂਰੀ ਹੋਂਦ ਵਾਲਾ) ਸੀ।

**ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ ॥੧॥**

**ਸੋਚੈ[੧] ਸੋਚਿ[੨] ਨ ਹੋਵਈ, ਜੇ[੩] ਸੋਚੀ[੪] ਲਖ ਵਾਰ ॥**

(ਸੋਚੀ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

**ਚੁਪੈ ਚੁਪ ਨ ਹੋਵਈ, ਜੇ ਲਾਇ ਰਹਾ [੫]ਲਿਵ ਤਾਰ ॥**

(ਰਹਾ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

**ਭੁਖਿਆ ਭੁਖ ਨ ਉਤਰੀ, ਜੇ ਬੰਨਾ ਪੁਰੀਆ ਭਾਰ[੬] ॥**

(ਭੁਖਿਆ, ਬੰਨਾ, ਪੁਰੀਆ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ। ਬੰਨਾ—'ਨ' ਦਾ ਉਚਾਰਣ ਭਾਰ ਸਹਿਤ।)

**ਸਹਸ[੭] ਸਿਆਣਪਾ ਲਖ ਹੋਹਿ, ਤ ਇਕ ਨ ਚਲੈ ਨਾਲਿ ॥**

(ਸਹਸ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਠੀਕ ਨਹੀਂ। ਸਿਆਣਪਾ, ਹੋਹਿ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।)

**ਕਿਵ ਸਚਿਆਰਾ[੮] ਹੋਈਐ, ਕਿਵ ਕੂੜੈ ਤੁਟੈ ਪਾਲਿ[੯] ॥**

(ਸਚਿਆਰਾ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਗ਼ੈਰ।)

**ਹੁਕਮਿ ਰਜਾਈ[੧੦] ਚਲਣਾ, ਨਾਨਕ ਲਿਖਿਆ ਨਾਲਿ ॥੧॥**

(ਰਜਾਈ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਗ਼ੈਰ।)

---

੧. ਸੁੱਚ-ਪਵਿਤਰਤਾ ਕਰਨ ਨਾਲ। ੨. ਸੁੱਚਮਤਾ। ੩. ਜੇਕਰ, ਭਾਵੇਂ। ੪. ਮੈਂ ਸੁੱਚਮਤਾ ਕਰੀ ਜਾਵਾਂ। ੫. ਬਿਰਤੀ ਦੀ ਇਕ-ਰਸ ਇਕਾਗਰਤਾ। ੬. ਬੋਝਲ ਪੰਡਾਂ। ੭. ਹਜ਼ਾਰਾਂ।

ਹੁਣ (ਵਰਤਮਾਨ ਕਾਲ ਵਿਚ) ਵੀ ਸੱਚ (ਨੂਰੀ ਹੋਂਦ ਵਾਲਾ) ਹੈ, 'ਨਾਨਕ' (ਮੁਹਰ ਛਾਪ) ਆਉਣ ਵਾਲੇ ਸਮੇਂ ਵਿਚ ਵੀ ਸੱਚ (ਨੂਰੀ ਹੋਂਦ ਵਾਲਾ) ਹੋਵੇਗਾ ॥੧॥

(ਸਮੁੱਚਾ ਭਾਵ—ਓਅੰਕਾਰ ਬ੍ਰਹਮ ਦੀ ਨੂਰੀ ਹੋਂਦ ਸਦੀਵੀ ਹੈ।)

(ਬਾਹਰਲੀ) ਸੁੱਚ-ਪਵਿੱਤ੍ਰਤਾ ਕੀਤੇ ਜਾਣ ਨਾਲ (ਮਨ ਦੀ) ਸੁੱਚ ਨਹੀਂ ਹੋ ਸਕਦੀ, ਭਾਵੇਂ ਮੈਂ (ਬਾਹਰਲੀ) ਸੁੱਚ ਲੱਖਾਂ ਵਾਰੀ ਕਰੀ ਜਾਵਾਂ।

(ਬਾਹਰੋਂ ਮੂੰਹ ਤੋਂ) ਮੋਨ ਧਾਰਨ ਕੀਤੇ ਜਾਣ ਨਾਲ (ਅੰਦਰਲੇ ਮਨ ਦੀ) ਚੁਪ (ਸੰਕਲਪਾਂ ਵਿਕਲਪਾਂ ਤੋਂ ਖਲਾਸੀ) ਨਹੀਂ ਹੋ ਸਕਦੀ, ਭਾਵੇਂ ਮੈਂ ਇਕ-ਟਕ ਮੋਨ-ਸਮਾਧੀ ਲਾਈ ਰਖਾਂ।

(ਸਰੀਰ ਕਰਕੇ) ਨਿਰ-ਅਹਾਰ ਰਹਿਣ ਨਾਲ (ਮਨ ਦੀ) ਤ੍ਰਿਸ਼ਨਾ-ਭੁਖ ਦੂਰ ਨਹੀਂ ਹੋ ਸਕਦੀ, ਭਾਵੇਂ ਮੈਂ (ਇਕ ਪਾਸੇ, ਬਾਹਰਮੁਖੀ ਮਾਇਕੀ ਪਦਾਰਥਾਂ ਤੋਂ ਪੂਰਨ ਸੰਕੋਚ ਕਰੀ ਰਖਾਂ ਅਤੇ ਦੂਜੇ ਪਾਸੇ) ਮੈਂ ਸਾਰੀਆਂ ਪੁਰੀਆਂ (ਬ੍ਰਹਮੰਡ-ਭਵਨਾਂ ਦੇ ਮਾਇਕੀ ਪਦਾਰਥਾਂ) ਦੀਆਂ ਬੋਝਲ ਪੰਡਾਂ ਬੰਨ੍ਹ ਲਵਾਂ।

ਹਜ਼ਾਰਾਂ (ਸਗੋਂ) ਲੱਖਾਂ ਹੀ ਸਿਆਣਪਾਂ (ਭਾਵੇਂ ਪੱਲੇ) ਹੋਣ, ਪਰ (ਸਚਿਆਰ ਹੋਣ ਲਈ) ਇਕ (ਸਿਆਣਪ) ਵੀ ਨਾਲ ਨਹੀਂ ਚਲਦੀ (ਕਾਰਗਰ ਨਹੀਂ ਹੁੰਦੀ)।

(ਪ੍ਰਸ਼ਨ ਹੈ) ਫਿਰ ਸਚਿਆਰ (ਸੱਚ ਦਾ ਧਾਰਨੀ) ਕਿਵੇਂ ਹੋਈਏ ? (ਪਰਮ-ਆਤਮਾ ਅਤੇ ਜੀਵ-ਆਤਮਾ ਦੇ ਵਿਚਕਾਰ ਪਈ) ਕੂੜ ਦੀ ਕੰਧ ਕਿਵੇਂ ਟੁੱਟੇ ?

(ਉੱਤਰ ਹੈ) 'ਨਾਨਕ' (ਮੁਹਰ-ਛਾਪ)—(ਕੂੜ ਦੀ ਕੰਧ ਹਟਾਉਣ ਅਥਵਾ ਸਚਿਆਰ ਹੋਣ ਲਈ ਸਹੀ ਵਿਧੀ) ਰਜ਼ਾਅ ਦੇ ਮਾਲਕ (ਵਾਹਿਗੁਰੂ) ਦੇ ਹੁਕਮ ਵਿਚ ਵਿਚਰਨਾ (ਹੀ) ਹੈ। ਇਹ ਹੁਕਮ (ਧੁਰ ਦਰਗਾਹੋਂ ਜੀਵ ਦੇ) ਨਾਲ ਹੀ ਲਿਖਿਆ ਹੋਇਆ (ਆਉਂਦਾ) ਹੈ ॥੧॥

---

੮. ਸੱਚ ਦਾ ਧਾਰਨੀ। ੯. ਕੰਧ। ੧੦. ਰਜ਼ਾਅ ਦਾ ਮਾਲਕ (ਵਾਹਿਗੁਰੂ)।

ਹੁਕਮੀ[੧] ਹੋਵਨਿ ਆਕਾਰ[੨], ਹੁਕਮੁ ਨ ਕਹਿਆ ਜਾਈ ॥

(ਕਹਿਆ—ਉਚਾਰਣ 'ਕਿਹਾ' ਕਰਨਾ ਦਰੁਸਤ ਨਹੀਂ।)

ਹੁਕਮੀ ਹੋਵਨਿ ਜੀਅ, ਹੁਕਮਿ ਮਿਲੈ ਵਡਿਆਈ ॥

(ਜੀਅ—'ਅ' ਦਾ ਉਚਾਰਣ 'ਆ' ਨਹੀਂ।)

ਹੁਕਮੀ ਉਤਮੁ ਨੀਚੁ, ਹੁਕਮਿ[੩] ਲਿਖਿ[੪] ਦੁਖ ਸੁਖ ਪਾਈਅਹਿ[੫] ॥

(ਪਾਈਅਹਿ—'ਹਿ' ਦਾ ਉਚਾਰਣ ਨਾਸਕੀ।)

ਇਕਨਾ[੬] ਹੁਕਮੀ ਬਖਸੀਸ, ਇਕਿ[੭] ਹੁਕਮੀ ਸਦਾ ਭਵਾਈਅਹਿ[੮] ॥

(ਇਕਨਾ—'ਨ' ਉਚਾਰਣ ਭਾਰਾ, ਅੰਤਲੇ ਸੂਰ ਦਾ ਉਚਾਰਣ ਨਾਸਕੀ। ਬਖਸੀਸ—ਦੋਵੇਂ 'ਸ' ਉਚਾਰਣ ਵਿਸ਼ੇਸ਼ ਧੁਨੀ। ਭਵਾਈਅਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

ਹੁਕਮੈ ਅੰਦਰਿ ਸਭੁ ਕੋ, ਬਾਹਰਿ ਹੁਕਮ ਨ ਕੋਇ ॥

ਨਾਨਕ, ਹੁਕਮੈ ਜੇ ਬੁਝੈ, ਤ ਹਉਮੈ ਕਹੈ ਨ ਕੋਇ ॥੨॥

ਗਾਵੈ ਕੋ[੯] ਤਾਣੁ[੧੦], ਹੋਵੈ ਕਿਸੈ ਤਾਣੁ[੧੧] ॥

ਗਾਵੈ ਕੋ, ਦਾਤਿ ਜਾਣੈ ਨੀਸਾਣੁ ॥

ਗਾਵੈ ਕੋ, ਗੁਣ ਵਡਿਆਈਆ ਚਾਰ[੧੨] ॥

(ਵਡਿਆਈਆ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

ਗਾਵੈ ਕੋ, ਵਿਦਿਆ ਵਿਖਮੁ[੧੩] ਵੀਚਾਰੁ ॥

---

੧. ਹੁਕਮ ਦਾ ਮਾਲਕ (ਵਾਹਿਗੁਰੂ)। ਹੁਕਮੀ—ਹੁਕਮਿ, ਹੁਕਮ ਅਧੀਨ। ੨. ਪੰਜ-ਭੂਤਕੀ ਸਰੂਪ। ੩. ਹੁਕਮ ਅਧੀਨ। ੪. ਲਿਖੇ ਅਨੁਸਾਰ। ੫. ਪਾਈਦੇ ਹਨ। ੬. ਕਈਆਂ ਨੂੰ। ੭. ਕਈ।

(ਹੁਕਮ ਦੇ ਮਾਲਕ, ਵਾਹਿਗੁਰੂ ਦੇ) ਹੁਕਮ ਅਧੀਨ ਹੀ ਸਾਰੇ ਦ੍ਰਿਸ਼ਟ ਅਦ੍ਰਿਸ਼ਟ ਸਰੂਪ ਹੋਂਦ ਵਿਚ ਆਉਂਦੇ ਹਨ। ਹੁਕਮ ਨੂੰ (ਪੂਰੀ ਤਰ੍ਹਾਂ) ਬਿਆਨ ਨਹੀਂ ਕੀਤਾ ਜਾ ਸਕਦਾ।

ਵਾਹਿਗੁਰੂ ਦੇ ਹੁਕਮ ਅਧੀਨ ਹੀ ਸਾਰੇ ਜੀਅ-ਜੰਤ ਹੋਂਦ ਵਿਚ ਆਉਂਦੇ ਹਨ, (ਉਸ ਦੇ) ਹੁਕਮ ਅਨੁਸਾਰ ਹੀ (ਹਰ ਕਿਸੇ ਨੂੰ) ਵਡਿਆਈ ਮਿਲਦੀ ਹੈ।

(ਵਾਹਿਗੁਰੂ ਦੇ) ਹੁਕਮ ਅਧੀਨ ਹੀ ਕੋਈ (ਜੀਵ) ਉਤਮ (ਸ੍ਰੇਸ਼ਟ) ਹੈ, ਕੋਈ ਨੀਵਾਂ। (ਉਸ ਦੇ) ਹੁਕਮ ਅਧੀਨ (ਧੁਰ ਦਰਗਾਹੋਂ) ਲਿਖੇ (ਲੇਖਾਂ) ਅਨੁਸਾਰ ਹੀ ਦੁਖ ਸੁਖ ਪਾਈਦੇ ਹਨ।

ਕਈ ਜੀਵਾਂ ਨੂੰ ਹੁਕਮੀ ਵਾਹਿਗੁਰੂ ਦੇ ਹੁਕਮ ਅਧੀਨ ਬਖ਼ਸ਼ੀਸ਼ (ਬਖ਼ਸ਼ਸ਼ ਵਜੋਂ ਪ੍ਰਭੂ-ਮਿਲਾਪ ਦੀ ਦਾਤਿ) ਪ੍ਰਾਪਤ ਹੁੰਦੀ ਹੈ, ਕਈ (ਜੀਵ) ਹੁਕਮੀ ਦੇ ਹੁਕਮ ਅਧੀਨ ਸਦਾ ਹੀ (ਜੂਨਾਂ ਵਿਚ) ਭਵਾਏ ਜਾਂਦੇ ਹਨ।

(ਹੋਂਦ ਵਿਚ ਆਇਆ) ਹਰ ਕੋਈ (ਹੁਕਮੀ ਵਾਹਿਗੁਰੂ ਦੇ) ਹੁਕਮ ਵਿਚ ਹੈ, (ਉਸ ਦੇ) ਹੁਕਮ (ਦੇ ਘੇਰੇ) ਤੋਂ ਬਾਹਰ ਕੋਈ ਵੀ ਨਹੀਂ।

'ਨਾਨਕ' (ਮੁਹਰ-ਛਾਪ)—ਜੇ ਕੋਈ ਜੀਵ (ਹੁਕਮੀ ਵਾਹਿਗੁਰੂ ਦੇ) ਹੁਕਮ ਨੂੰ (ਸਤ ਕਰਕੇ) ਬੁੱਝ ਲਵੇ ਤਾਂ ਉਹ ਹਉਂ-ਹਉਂ, ਮੈਂ-ਮੈਂ (ਭਾਵ, ਹੰਕਾਰੀ ਬੋਲ) ਨਹੀਂ ਬੋਲਦਾ ॥੨॥

(ਜਿੰਨਾ ਜਿੰਨਾ) ਕਿਸੇ ਪਾਸ ਤਾਣੁ (ਬੁਧਿ ਬਲ) ਹੁੰਦਾ ਹੈ (ਉਸ ਅਨੁਸਾਰ ਹੀ) ਕੋਈ ਤਾਣੁ (ਤਾਣ ਵਾਲੇ ਵਿਆਪਕ ਬ੍ਰਹਮ) ਨੂੰ ਗਾਉਂਦਾ ਹੈ। (ਅਨਵੈ)

ਕੋਈ (ਸਤਾਣੇ ਵਿਆਪਕ ਬ੍ਰਹਮ ਨੂੰ) ਗਾਉਂਦਾ ਹੈ ਕਿ (ਉਸ ਦੀ) ਹਰੇਕ ਦਾਤਿ ਨੂੰ (ਉਸ ਦਾ) ਨੀਸਾਣੁ (ਬਖ਼ਸ਼ਸ਼ ਦਾ ਪ੍ਰਤੀਕ) ਜਾਣਦਾ ਹੈ।

ਕੋਈ (ਸਤਾਣੇ ਵਿਆਪਕ ਬ੍ਰਹਮ ਨੂੰ) ਗਾਉਂਦਾ ਹੈ ਕਿ ਉਸ ਦੇ ਗੁਣ ਅਤੇ ਵਡਿਆਈਆਂ ਸ੍ਰੇਸ਼ਟ ਹਨ।

ਕੋਈ (ਸਤਾਣੇ ਵਿਆਪਕ ਬ੍ਰਹਮ ਨੂੰ) ਗਾਉਂਦਾ ਹੈ ਕਿ ਉਸ ਦੀ (ਨਾਨਾ ਪ੍ਰਕਾਰੀ) ਵਿਦਿਆ ਦਾ ਵੀਚਾਰ (ਕਰ ਸਕਣਾ) ਕਠਿਨ ਹੈ।

---

੮. ਭਵਾਈਦੇ ਹਨ। ੯. ਕੋਈ ਜੀਵ। ੧੦. ਤਾਣ ਵਾਲੇ ਨੂੰ, ਸਤਾਣੇ ਵਾਹਿਗੁਰੂ ਨੂੰ। ੧੧. ਬਲ। ੧੨. ਸ੍ਰੇਸ਼ਟ। ੧੩. ਕਠਿਨ।

ਗਾਵੈ ਕੋ, ਸਾਜਿ[੧] ਕਰੇ ਤਨੁ ਖੇਹ[੨] ॥

ਗਾਵੈ ਕੋ, ਜੀਅ[੩] ਲੈ ਫਿਰਿ ਦੇਹ[੪] ॥

ਗਾਵੈ ਕੋ, ਜਾਪੈ ਦਿਸੈ ਦੂਰਿ ॥

ਗਾਵੈ ਕੋ, ਵੇਖੈ ਹਾਦਰਾ ਹਦੂਰਿ ॥

ਕਥਨਾ[੫] ਕਥੀ[੬] [੭]ਨ ਆਵੈ ਤੋਟਿ ॥
[੮]ਕਥਿ ਕਥਿ ਕਥੀ ਕੋਟੀ[੯] [੧੦]ਕੋਟਿ ਕੋਟਿ ॥

(ਕੋਟੀ—ਅੰਤਮ ਸੂਰ ਦਾ ਉਚਾਰਨ ਨਾਸਕੀ।)

ਦੇਦਾ[੧੧] ਦੇ, ਲੈਦੇ ਥਕਿ ਪਾਹਿ ॥
ਜੁਗਾ ਜੁਗੰਤਰਿ ਖਾਹੀ ਖਾਹਿ ॥

(ਦੇਦਾ, ਲੈਦੇ—ਧਾਤੂ 'ਦੇ' ਤੇ 'ਲੈ' ਦਾ ਉਚਾਰਣ ਨਾਸਕੀ। ਪਾਹਿ, ਖਾਹਿ—ਅੰਤਮ ਸੂਰ 'ਹਿ' ਦਾ ਉਚਾਰਣ ਨਾਸਕੀ। ਖਾਹੀ—(ਕ੍ਰਿਦੰਤ) ਉਚਾਰਣ ਨਾਸਿਕਤਾ ਤੋਂ ਬਿਨਾ।)

ਹੁਕਮੀ[੧੨] ਹੁਕਮੁ ਚਲਾਏ ਰਾਹੁ ॥

ਨਾਨਕ, ਵਿਗਸੈ[੧੩] ਵੇਪਰਵਾਹੁ ॥੩॥

ਸਾਚਾ[੧੪] ਸਾਹਿਬੁ ਸਾਚੁ ਨਾਇ[੧੫], ਭਾਖਿਆ[੧੬] ਭਾਉ[੧੭] ਅਪਾਰੁ[੧੮] ॥

(ਨਾਇ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

---

੧. ਰਚ ਦੇਂਦਾ ਹੈ। ੨. ਮਿੱਟੀ। ੩. ਜੀਵਾਤਮਾ ਦਾ। ੪. (ੳ) ਦੇਹੀ, ਸਰੀਰ-ਚੋਲਾ। (ਅ) ਦੇਂਦਾ ਹੈ। ੫. ਕਥਾ-ਕਹਾਣੀ। ੬. ਬਿਆਨ ਕੀਤੀ। ੭. ਕਮੀ ਨਹੀਂ ਆਉਂਦੀ, ਮੁੱਕਣ ਵਿਚ ਨਹੀਂ ਆਉਂਦੀ। ੮. ਨਿਰੰਤਰ ਕਥਨ ਕੀਤੀ ਗਈ ਹੈ। ੯. ਕ੍ਰੋੜਾਂ ਜੀਵਾਂ ਵਲੋਂ। ੧੦. ਕ੍ਰੋੜਾਂ ਕ੍ਰੋੜਾਂ ਵਾਰੀ।

ਕੋਈ (ਸਤਾਣੇ ਵਿਆਪਕ ਬ੍ਰਹਮ ਨੂੰ) ਗਾਉਂਦਾ ਹੈ ਕਿ ਉਹ ਮਿੱਟੀ ਤੋਂ (ਅਦਭੁਤ) ਸਰੀਰ ਰਚ ਦੇਂਦਾ ਹੈ।

ਕੋਈ (ਸਤਾਣੇ ਵਿਆਪਕ ਬ੍ਰਹਮ ਨੂੰ) ਗਾਉਂਦਾ ਹੈ ਕਿ ਉਹ ਜੀਵਾਤਮਾ ਦਾ ਇਕ ਸਰੀਰ-ਚੋਲਾ ਲੈ ਕੇ ਫਿਰ (ਕੋਈ ਹੋਰ ਸਰੀਰ-ਚੋਲਾ) ਦੇ ਦੇਂਦਾ ਹੈ।

ਕੋਈ (ਸਤਾਣੇ ਵਿਆਪਕ ਬ੍ਰਹਮ ਨੂੰ) ਗਾਉਂਦਾ ਹੈ ਕਿ ਉਹ ਦੂਰ ਦਿਸਦਾ ਜਾਪਦਾ ਹੈ।

ਕੋਈ (ਸਤਾਣੇ ਵਿਆਪਕ ਬ੍ਰਹਮ ਨੂੰ) ਗਾਉਂਦਾ ਹੈ ਕਿ ਉਸ ਨੂੰ (ਹਰ ਥਾਵੇਂ ਅਤੇ ਹਰ ਸਮੇਂ) ਹਾਜ਼ਰ ਨਾਜ਼ਰ (ਪਰਤੱਖ) ਵੇਖਦਾ ਹੈ।

(ਹਰੇਕ ਕਥਨਹਾਰੇ ਨੇ ਸਮੇਂ-ਸਮੇਂ ਆਪੋ-ਆਪਣੇ ਦ੍ਰਿਸ਼ਟੀ-ਕੋਣ ਤੋਂ ਉਸ ਸਤਾਣੇ ਵਿਆਪਕ ਬ੍ਰਹਮ ਦੀ) ਕਥਾ-ਕਹਾਣੀ ਬਿਆਨ ਕੀਤੀ ਹੈ, ਪਰ ਉਸ ਦੀ ਕਥਾ ਕਹਾਣੀ (ਅਮੁੱਕ ਹੋਣ ਕਰਕੇ) ਮੁੱਕਣ ਵਿਚ ਨਹੀਂ ਆਉਂਦੀ; ਭਾਵੇਂ ਇਹ ਕਥਾ-ਕਹਾਣੀ ਕ੍ਰੋੜਾਂ ਜੀਵਾਂ ਨੇ ਕ੍ਰੋੜਾਂ ਕ੍ਰੋੜਾਂ ਵਾਰੀ (ਵੱਖ ਵੱਖ ਢੰਗਾਂ ਨਾਲ) ਨਿਰੰਤਰ ਬਿਆਨ ਕੀਤੀ ਹੈ।

ਦੇਣ ਵਾਲਾ (ਦਾਤਾਰ ਪ੍ਰਭੂ ਅਮੋਲਕ ਦਾਤਾਂ ਨਿਰੰਤਰ) ਦੇਈ ਜਾਂਦਾ ਹੈ, ਲੈਣ ਵਾਲੇ (ਦਾਤਾਂ ਲੈ ਲੈ ਕੇ) ਥੱਕ ਜਾਂਦੇ ਹਨ, ਜੁਗਾਂ-ਜੁਗਾਂਤਰਾਂ ਤੋਂ (ਜੀਵ ਪ੍ਰਭੂ ਦੀਆਂ ਦਾਤਾਂ) ਖਾਈ ਹੀ ਖਾਈ (ਨਿਰੰਤਰ ਭੋਗਦੇ) ਚਲੇ ਆ ਰਹੇ ਹਨ।

ਹੁਕਮ ਵਾਲੇ (ਸਤਾਣੇ ਅਤੇ ਸਮਰੱਥ ਵਿਆਪਕ ਬ੍ਰਹਮ) ਦਾ ਹੁਕਮ (ਸਮੁੱਚੀ ਸੰਸਾਰਕ ਪ੍ਰਕ੍ਰਿਆ ਦਾ ਸਿਲਸਿਲਾ) ਚਲਾਅ ਰਿਹਾ ਹੈ।

'ਨਾਨਕ' (ਮੁਹਰ-ਛਾਪ)—ਉਹ (ਸਭ ਕਾਸੇ ਤੋਂ ਬੇਪਰਵਾਹ (ਵਿਆਪਕ ਬ੍ਰਹਮ ਆਪਣੀ ਰਚੀ ਜਗਤ-ਖੇਡ ਨੂੰ) ਵੇਖ ਵੇਖ ਕੇ ਪ੍ਰਸੰਨ ਹੋ ਰਿਹਾ ਹੈ॥੩॥

ਮਾਲਕ-ਪ੍ਰਭੂ ਸੱਚਾ (ਸਦੀਵੀ ਹੋਂਦ ਵਾਲਾ) ਹੈ, ਉਸਦਾ 'ਸਚ-ਸਰੂਪ' ਨਾਮ ਵਿਚ ਹੀ ਸਮਾਇਆ ਹੋਇਆ ਹੈ। ਉਸ ਦੀ ਬੋਲੀ ਪ੍ਰੇਮ ਹੈ, (ਜਿਸਦਾ) ਹੱਦ-ਬੰਨਾ ਕੋਈ ਨਹੀਂ।

---

੧੧. ਦੇਣ ਵਾਲਾ, ਦਾਤਾਰ ਪ੍ਰਭੂ। ੧੨. ਹੁਕਮ ਵਾਲਾ ਪ੍ਰਭੂ। ੧੩. ਪ੍ਰਸੰਨ ਹੁੰਦਾ ਹੈ। ੧੪. ਸਦਾ ਥਿਰ, ਸੱਚ ਸਰੂਪ। ੧੫. ਨਾਮ ਵਿਚ। ੧੬. ਬੋਲੀ। ੧੭. ਪ੍ਰੇਮ। ੧੮. ਪਾਰ-ਰਹਿਤ, ਬੇਅੰਤ।

ਆਖਹਿ[1] ਮੰਗਹਿ ਦੇਹਿ, ਦੇਹਿ, ਦਾਤਿ ਕਰੇ ਦਾਤਾਰੁ ॥

(ਆਖਹਿ, ਮੰਗਹਿ—ਅੰਤਲੇ ਸੂਰਾਂ 'ਹਿ' ਦਾ ਉਚਾਰਣ ਨਾਸਕੀ।)

ਫੇਰਿ, ਕਿ [2]ਅਗੈ ਰਖੀਐ, ਜਿਤੁ ਦਿਸੈ ਦਰਬਾਰੁ ॥

ਮੁਹੌ ਕਿ ਬੋਲਣੁ[3] ਬੋਲੀਐ, ਜਿਤੁ ਸੁਣਿ ਧਰੇ ਪਿਆਰੁ ॥

(ਮੁਹੌ—ਕਈ ਲਿਖਤੀ ਬੀੜਾਂ ਵਿਚ ਇਸ ਦਾ ਰੂਪ ਮੁਹੌ ਮਿਲਦਾ ਹੈ।)

ਅੰਮ੍ਰਿਤ ਵੇਲਾ ਸਚੁ ਨਾਉ, ਵਡਿਆਈ ਵੀਚਾਰੁ ॥

ਕਰਮੀ[4] ਆਵੈ ਕਪੜਾ[5], ਨਦਰੀ[6] [7]ਮੋਖੁ ਦੁਆਰੁ ॥

ਨਾਨਕ, ਏਵੈ ਜਾਣੀਐ, ਸਭੁ ਆਪੇ ਸਚਿਆਰੁ[8] ॥੪॥

(ਏਵੈ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਥਾਪਿਆ[9] ਨ ਜਾਇ, ਕੀਤਾ[10] ਨ ਹੋਇ ॥

ਆਪੇ ਆਪਿ, ਨਿਰੰਜਨੁ[11] ਸੋਇ ॥

ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥

ਨਾਨਕ, ਗਾਵੀਐ [12]ਗੁਣੀ ਨਿਧਾਨੁ ॥

---

੧. ਆਖਦੇ ਹਨ। ੨. ਸਨਮੁਖ ਰਖਿਆ ਜਾਏ। ੩. ਬੋਲ, ਬਚਨ। ੪. ਬਖ਼ਸ਼ਸ਼ ਦੁਆਰਾ। ੫. ਸਿਰੋਪਾਉ (ਸਿਫ਼ਤਿ-ਸਾਲਾਹ ਦਾ)। ੬. ਕਿਰਪਾ-ਦ੍ਰਿਸ਼ਟੀ ਦੁਆਰਾ। ੭. ਛੁਟਕਾਰਾ ਦੇਣ ਵਾਲਾ ਪ੍ਰਭੂ-ਦਰ। ੮. ਸੱਚ ਦਾ ਪੁੰਜ। ੯. ਸਥਾਪਿਤ ਕੀਤਾ (ਟਿਕਾਇਆ)। ੧੦. ਬਣਾਇਆ।

(ਜੀਵ ਆਪੋ ਆਪਣੀਆਂ ਬੇਨਤੀਆਂ ਪ੍ਰਭੂ ਅੱਗੇ) ਆਖਦੇ ਹਨ, (ਉਸ ਪਾਸੋਂ ਦਾਤਾਂ) ਮੰਗਦੇ ਹਨ, (ਆਖਦੇ ਹਨ) ਐਹ ਦੇਹ, ਓਹ ਦੇਹ, (ਸਰਬ-ਸਮਰੱਥ) ਦਾਤਾਰ ਸਭਨਾਂ ਨੂੰ ਦਾਤਾਂ ਦੇਂਦਾ ਹੈ।

(ਪ੍ਰਸ਼ਨ)—ਤਾਂ ਫਿਰ ਕੀ (ਜੀਵਨ-ਲਕਸ਼) ਸਨਮੁਖ ਰਖਿਆ ਜਾਏ, ਜਿਸ ਸਦਕਾ ਉਸ ਦਾ ਦਰਬਾਰ ਸਦਾ ਦਿਸਦਾ ਰਵ੍ਹੇ ?

(ਪ੍ਰਸ਼ਨ)—ਮੂੰਹ ਤੋਂ ਕਿਹੜਾ (ਸ੍ਰੇਸ਼ਟ) ਬੋਲ ਬੋਲਿਆ ਜਾਏ, ਜਿਸ ਨੂੰ ਸੁਣਨ ਨਾਲ ਪ੍ਰਭੂ ਪਿਆਰ ਕਰੇ ?

(ਸਾਂਝਾ ਉੱਤਰ)—ਅੰਮ੍ਰਿਤ ਵੇਲਾ ਸਫਲਾ ਕਰਨਾ (ਜੀਵਨ-ਲਕਸ਼ ਬਣਾਈਏ), ਸੱਚਾ-ਨਾਮ (ਮੂੰਹੋਂ ਬੋਲੀਏ ਅਤੇ ਇੰਜ) ਉਸ ਦੀ ਵਡਿਆਈ (ਸਿਫ਼ਤਿ-ਸਾਲਾਹ) ਦੀ ਵੀਚਾਰ ਕਰੀਏ। (ਇਸ ਤਰ੍ਹਾਂ ਰੱਬੀ-ਦਰਬਾਰ ਦੇ ਦੀਦਾਰ ਅਤੇ ਰੱਬੀ-ਪਿਆਰ ਦੇ ਪਾਤਰ ਬਣੀਏ)।

(ਪ੍ਰਭੂ ਦੀ) ਬਖ਼ਸ਼ਸ਼ ਦੁਆਰਾ (ਉਸ ਦੀ ਸਿਫ਼ਤਿ-ਸਾਲਾਹ ਦਾ) ਕੱਪੜਾ (ਸਿਰੋਪਾਉ) ਮਿਲਦਾ ਹੈ, ਉਸ ਦੀ ਕਿਰਪਾ-ਦ੍ਰਿਸ਼ਟੀ ਦੁਆਰਾ (ਜਨਮ-ਮਰਨ ਤੋਂ) ਛੁਟਕਾਰਾ ਦੇਣ ਵਾਲਾ ਪ੍ਰਭੂ-ਦਰ ਮਿਲਦਾ ਹੈ।

'ਨਾਨਕ' (ਮੁਹਰ-ਛਾਪ)—ਇਸ ਤਰ੍ਹਾਂ (ਉਪਰੋਕਤ ਰਹੱਸ ਨੂੰ ਸਮਝਿਆਂ) ਜਾਣ ਲਈਦਾ ਹੈ ਕਿ ਸੱਚ ਦਾ ਪੁੰਜ (ਵਾਹਿਗੁਰੂ) ਆਪ ਹੀ ਸਭ ਕੁਝ ਹੈ ॥੪॥

(ਵਿਆਪਕ ਬ੍ਰਹਮ ਕਿਸੇ ਮੂਰਤੀ ਵਾਂਗ) ਨਾ ਬਣਾਇਆ ਜਾ ਸਕਦਾ ਹੈ, ਨਾ ਹੀ (ਕਿਧਰੇ ਕਿਸੇ ਧਰਮ-ਅਸਥਾਨ 'ਤੇ) ਸਥਾਪਿਤ ਕੀਤਾ ਜਾ ਸਕਦਾ ਹੈ।

(ਵਿਆਪਕ ਬ੍ਰਹਮ) ਆਪਣੇ ਆਪ ਤੋਂ (ਪ੍ਰਕਾਸ਼ਮਾਨ) ਹੈ, (ਕੇਵਲ) ਉਹ ਹੀ ਮਾਇਆ ਦੇ ਲੇਪ-ਛੇਪ ਤੋਂ ਮੁਕਤ ਹੈ।

ਜਿਸ ਜਿਸ ਜੀਵ ਨੇ (ਉਸ ਨੂੰ) ਸੇਵਿਆ (ਸਿਮਰਿਆ), ਉਸ ਉਸ ਨੇ (ਲੋਕ ਪਰਲੋਕ ਵਿਚ) ਮਾਨ ਸਤਿਕਾਰ ਪ੍ਰਾਪਤ ਕੀਤਾ ਹੈ।

'ਨਾਨਕ' (ਮੁਹਰ-ਛਾਪ)—ਉਸ ਗੁਣਾਂ ਦੇ ਖ਼ਜ਼ਾਨੇ (ਵਿਆਪਕ ਬ੍ਰਹਮ ਦੇ ਗੁਣਾਂ) ਨੂੰ (ਸਦਾ) ਗਾਉਣਾ ਚਾਹੀਦਾ ਹੈ (ਭਾਵ, ਉਸ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ)।

---

੧੧. ਮਾਇਆ ਦੇ ਲੇਪ-ਛੇਪ ਤੋਂ ਮੁਕਤ। ੧੨. ਗੁਣਾਂ ਦਾ ਖ਼ਜ਼ਾਨਾ।

**ਗਾਵੀਐ, ਸੁਣੀਐ, ਮਨਿ ਰਖੀਐ ਭਾਉ[੧] ॥**

**ਦੁਖੁ ਪਰਹਰਿ[੨], ਸੁਖੁ, ਘਰਿ[੩] ਲੈ ਜਾਇ ॥**

**ਗੁਰਮੁਖਿ ਨਾਦੰ, ਗੁਰਮੁਖਿ ਵੇਦੰ, ਗੁਰਮੁਖਿ ਰਹਿਆ ਸਮਾਈ ॥**

**ਗੁਰੁ ਈਸਰੁ[੪], ਗੁਰੁ ਗੋਰਖੁ ਬਰਮਾ, ਗੁਰੁ ਪਾਰਬਤੀ ਮਾਈ ॥**

(ਬਰਮਾ—'ਰ' ਉਚਾਰਣ ਭਾਰ ਸਹਿਤ।)

**ਜੇ ਹਉ[੫] ਜਾਣਾ ਆਖਾ ਨਾਹੀ, [੬]ਕਹਣਾ [੭]ਕਥਨੁ ਨ ਜਾਈ ॥**

(ਜਾਣਾ, ਆਖਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।'ਕਹਣਾ', 'ਹ' ਦਾ ਉਚਾਰਣ ਵਾਂਗ ਨਹੀਂ।)

**ਗੁਰਾ[੮] ਇਕ [੯]ਦੇਹਿ ਬੁਝਾਈ ॥**

(ਗੁਰਾ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾਂ।)

**ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ ॥੫॥**

(ਸਭਨਾ, ਜੀਆ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

**ਤੀਰਥਿ ਨਾਵਾ ਜੇ ਤਿਸੁ[੧੦] ਭਾਵਾ, [੧੧]ਵਿਣੁ ਭਾਣੇ ਕਿ ਨਾਇ ਕਰੀ ॥**

(ਨਾਵਾ, ਭਾਵਾ, ਕਰੀ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ। ਨਾਵਾ, ਨਾਇ—'ਨ' ਦਾ ਉਚਾਰਣ ਭਾਰ ਸਹਿਤ।)

**ਜੇਤੀ ਸਿਰਠਿ[੧੨] ਉਪਾਈ[੧੩] ਵੇਖਾ, ਵਿਣੁ ਕਰਮਾ[੧੪] ਕਿ ਮਿਲੈ, ਲਈ[੧੫] ॥**

(ਵੇਖਾ, ਕਰਮਾ, ਲਈ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

---

੧. ਪਿਆਰ। ੨. ਪਰਿਹਰਣ ਕਰ ਕੇ, ਦੂਰ ਕਰ ਕੇ। ੩. ਨਿਜ-ਘਰ (ਸ੍ਵੈ-ਸਰੂਪ) ਵਿਚ। ੪. ਸ਼ਿਵ ਜੀ। ੫. ਮੈਂ। ੬-੭. ਉਸ ਦਾ ਕਥਨ (ਕਹਾਣੀ) ਪੂਰੀ ਤਰ੍ਹਾਂ ਬਿਆਨ ਨਹੀਂ ਕੀਤਾ ਜਾ ਸਕਦਾ।

(ਗੁਣਾਂ ਦੇ ਖ਼ਜ਼ਾਨੇ ਵਿਆਪਕ ਬ੍ਰਹਮ ਦਾ ਜਸ) ਗਾਉਣਾ ਚਾਹੀਦਾ ਹੈ, ਸੁਣਨਾ ਚਾਹੀਦਾ ਹੈ ਅਤੇ ਮਨ ਵਿਚ ਉਸ ਦਾ ਪਿਆਰ ਧਾਰਨ ਕਰਨਾ ਚਾਹੀਦਾ ਹੈ।

(ਗੁਣੀ-ਨਿਧਾਨ ਦਾ ਜਸ ਪਿਆਰ ਨਾਲ ਗਾਉਣਾ, ਸੁਣਨਾ ਜਗਿਆਸੂ ਦਾ) ਹਰ ਪ੍ਰਕਾਰ ਦਾ ਦੁਖ ਦੂਰ ਕਰ ਕੇ (ਉਸ ਨੂੰ) ਆਤਮ-ਸੁਖ ਦੇਂਦਾ ਹੈ ਅਤੇ ਨਿਜ-ਘਰ (ਸ੍ਵੈ-ਸਰੂਪ) ਵਿਚ ਲੈ ਜਾਂਦਾ ਹੈ।

ਗੁਰੂ ਦੁਆਰਾ ਹੀ ਨਾਦ (ਸ਼ਬਦ-ਧੁਨਿ ਤੋਂ ਉਪਜਿਆ ਗਿਆਨ), ਗੁਰੂ ਦੁਆਰਾ ਹੀ ਵੇਦ (ਸ਼ਾਸਤਰ-ਵੀਚਾਰ ਤੋਂ ਉਪਜਿਆ ਗਿਆਨ) ਪ੍ਰਾਪਤ ਹੁੰਦਾ ਹੈ ਅਤੇ ਗੁਰੂ ਦੁਆਰਾ ਹੀ (ਬ੍ਰਹਮ ਸਾਰੇ ਬ੍ਰਹਮੰਡ ਵਿਚ) ਵਿਆਪਕ ਹੋਇਆ (ਪ੍ਰਤੀਤ ਹੁੰਦਾ) ਹੈ।

(ਮੇਰੇ ਲਈ) ਗੁਰੂ ਹੀ ਸ਼ਿਵ ਜੀ ਹੈ, ਗੁਰੂ ਹੀ ਗੋਰਖ (ਵਿਸ਼ਨੂੰ) ਅਤੇ ਬ੍ਰਹਮਾ ਹੈ, ਅਤੇ ਗੁਰੂ ਹੀ ਪਾਰਬਤੀ ਮਾਈ (ਲੱਛਮੀ) ਹੈ (ਭਾਵ, ਗੁਰੂ ਹੀ ਜੀਵਨ-ਧੁਰਾ ਹੈ, ਜਿਸ ਸਦਕਾ ਕਿਸੇ ਦੇਵੀ-ਦੇਵਤੇ ਦੀ ਮੁਥਾਜੀ ਨਹੀਂ ਰਹਿੰਦੀ)।

ਜੇ ਮੈਂ (ਵਿਆਪਕ ਬ੍ਰਹਮ ਨੂੰ ਅੰਤਰ-ਆਤਮੇ) ਜਾਣ ਵੀ ਲਵਾਂ ਤਾਂ ਵੀ ਮੈਂ (ਉਸ ਨੂੰ ਪੂਰੀ ਤਰ੍ਹਾਂ) ਬਿਆਨ ਨਹੀਂ ਕਰ ਸਕਦਾ, ਕਿਉਂਕਿ ਉਸ ਦਾ ਕਥਨ (ਪੂਰੀ ਤਰ੍ਹਾਂ) ਵਰਣਨ ਹੀ ਨਹੀਂ ਕੀਤਾ ਜਾ ਸਕਦਾ।

ਗੁਰੂ (ਪਾਤਿਸ਼ਾਹ)! ਮੈਨੂੰ ਇਕ ਬੂਝ (ਸੋਝੀ) ਬੁਝਾਅ ਦਿਓ; ਸਾਰੇ ਜੀਵ-ਜੰਤੂਆਂ ਦਾ ਜੋ ਇਕੋ-ਇਕ ਦਾਤਾ (ਵਿਆਪਕ ਬ੍ਰਹਮ) ਹੈ, ਉਹ ਮੈਨੂੰ (ਕਦੀ ਵੀ) ਭੁਲ ਨਾ ਜਾਏ॥੫॥

ਮੈਂ (ਕਿਸੇ) ਤੀਰਥ ਉੱਤੇ (ਜਾ ਕੇ) ਇਸ਼ਨਾਨ ਤਾਂ ਕਰਾਂ ਜੇ (ਇੰਜ ਕਰਨ ਨਾਲ) ਉਸ (ਵਿਆਪਕ ਬ੍ਰਹਮ) ਨੂੰ ਚੰਗਾ ਲੱਗ ਜਾਵਾਂ। ਉਸ ਨੂੰ ਚੰਗਾ ਲਗੇ ਬਗ਼ੈਰ (ਤੀਰਥ ਉੱਤੇ) ਨ੍ਹਾ ਕੇ ਕੀ ਕਰਾਂ (ਕੀ ਲਾਭ)?

(ਵਿਆਪਕ ਬ੍ਰਹਮ ਦੀ) ਪੈਦਾ ਕੀਤੀ ਹੋਈ ਜਿੰਨੀ ਵੀ ਸ੍ਰਿਸ਼ਟੀ ਮੈਂ ਵੇਖਦਾ ਹਾਂ, (ਉਸ ਵਿਚ ਕਿਸੇ ਨੂੰ) ਭਾਗਾਂ ਤੋਂ ਬਗ਼ੈਰ ਕੀ ਮਿਲ ਸਕਦਾ ਹੈ, ਜੁ ਮੈਂ ਵੀ ਲੈ ਲਵਾਂ।

---

੮. ਹੇ ਸਤਿਗੁਰੂ! ੯. ਬੂਝ (ਸੋਝੀ) ਬੁਝਾਅ ਦਿਓ। ੧੦. ਉਸ (ਵਿਆਪਕ ਬ੍ਰਹਮ) ਨੂੰ। ੧੧. (ਪਰਮੇਸ਼ਰ ਨੂੰ) ਚੰਗਾ ਲਗੇ ਬਗ਼ੈਰ। ੧੨. ਸ੍ਰਿਸ਼ਟੀ। ੧੩. ਪੈਦਾ ਕੀਤੀ। ੧੪. ਭਾਗਾਂ। ੧੫. ਮੈਂ ਵੀ ਲੈ ਲਵਾਂ।

ਮਤਿ ਵਿਚਿ ਰਤਨ ਜਵਾਹਰ ਮਾਣਿਕ,
ਜੇ ਇਕ ਗੁਰ ਕੀ ਸਿਖ[੧] ਸੁਣੀ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ ॥੬॥

(ਸਭਨਾ, ਜੀਆ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

ਜੇ ਜੁਗ ਚਾਰੇ ਆਰਜਾ[੨], ਹੋਰ ਦਸੂਣੀ[੩] ਹੋਇ ॥
ਨਵਾ ਖੰਡਾ ਵਿਚਿ ਜਾਣੀਐ, ਨਾਲਿ ਚਲੈ ਸਭੁ ਕੋਇ ॥

(ਨਵਾ, ਖੰਡਾ— ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

ਚੰਗਾ ਨਾਉ ਰਖਾਇ ਕੈ, ਜਸੁ ਕੀਰਤਿ[੪] ਜਗਿ ਲੇਇ ॥

ਜੇ ਤਿਸੁ[੫] ਨਦਰਿ ਨ ਆਵਈ, ਤ ਵਾਤ[੬] ਨ ਪੁਛੈ ਕੇ ॥

ਕੀਟਾ[੭] ਅੰਦਰਿ ਕੀਟੁ ਕਰਿ[੮], ਦੋਸੀ ਦੋਸੁ ਧਰੇ ॥

(ਕੀਟਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਨਾਨਕ, ਨਿਰਗੁਣਿ[੯] [੧੦]ਗੁਣੁ ਕਰੇ, ਗੁਣਵੰਤਿਆ ਗੁਣੁ ਦੇ ॥

(ਗੁਣਵੰਤਿਆ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਤੇਹਾ[੧੧] ਕੋਇ ਨ ਸੁਝਈ, ਜਿ ਤਿਸੁ[੧੨] ਗੁਣੁ ਕੋਇ ਕਰੇ ॥੭॥

---

੧. ਸਿਖਿਆ। ੨. ਉਮਰ। ੩. ਦਸ ਗੁਣਾ। ੪. ਸੋਭਾ। ੫. ਉਸ (ਮਨੁੱਖ ਨੂੰ)। ੬. ਸਾਰ-ਖ਼ਬਰ। ੭. ਕੀੜਿਆਂ। ੮. ਕਰ ਕੇ, ਮਿਥ ਕੇ। ੯. ਨਿਰਗੁਣੀ ਮਨੁੱਖ। ੧੦. ਉਪਕਾਰ ਕਰ ਕੇ ਗੁਣਵਾਨ

ਜੇਕਰ ਗੁਰੂ ਦੀ ਇਕ (ਨਾਮ-) ਸਿਖਿਆ (ਸ਼ਰਧਾ ਭਾਵਨਾ ਨਾਲ) ਸੁਣ ਲਈ ਜਾਵੇ ਤਾਂ ਮਤਿ ਵਿਚ (ਦੈਵੀ ਗੁਣਾਂ ਰੂਪੀ) ਰਤਨ, ਜਵਾਹਰ, ਮਾਣਕ (ਆ ਪ੍ਰਗਾਸਦੇ) ਹਨ।

ਗੁਰੂ (ਪਾਤਿਸ਼ਾਹ)! ਮੈਨੂੰ ਇਕ ਬੂਝ (ਸੋਝੀ) ਬੁਝਾਅ ਦਿਓ, ਸਾਰੇ ਜੀਵ-ਜੰਤੂਆਂ ਦਾ ਜੋ ਇਕੋ-ਇਕ ਦਾਤਾ (ਵਿਆਪਕ ਬ੍ਰਹਮ) ਹੈ; ਉਹ ਮੈਨੂੰ (ਕਦੀ ਵੀ) ਭੁਲ ਨਾ ਜਾਏ ॥੬॥

ਜੇ (ਕਿਸੇ ਮਨੁੱਖ ਦੀ) ਉਮਰ ਚਾਰ ਜੁਗ (ਲੰਮੀ) ਹੋ ਜਾਏ, ਸਗੋਂ ਇਸ ਤੋਂ ਵੀ ਦਸ-ਗੁਣਾ (ਵਧੇਰੀ) ਹੋ ਜਾਏ।

ਪ੍ਰਿਥਵੀ ਦੇ ਨਵਾਂ ਹੀ ਹਿੱਸਿਆਂ (ਭਾਵ, ਸਾਰੇ ਸੰਸਾਰ) ਵਿਚ ਜਾਣੀਦਾ ਹੋਵੇ, ਹਰ ਕੋਈ (ਖ਼ੁਸ਼ਾਮਦ ਵਜੋਂ) ਉਸ ਨਾਲ ਹੋ ਤੁਰੇ।

(ਆਪਣੇ ਦਬਦਬੇ ਦੇ ਬਲ-ਬੋਤੇ) ਆਪਣਾ ਨਾਮ ਚੰਗਾ ਰਖਵਾ ਕੇ (ਭਾਵ ਲੋਕਾਂ ਕੋਲੋਂ ਰੁਹਬ ਨਾਲ ਚੰਗਾ ਚੰਗਾ ਅਖਵਾ ਕੇ) ਸੰਸਾਰ ਵਿਚ ਚੋਖਾ ਜਸ (ਨਾਮਣਾ) ਅਤੇ ਕੀਰਤੀ ਪ੍ਰਾਪਤ ਕਰ ਲਵੇ।

ਜੇਕਰ ਉਸ (ਐਸ਼੍ਵਰਜ ਦੀ ਪ੍ਰਾਪਤੀ ਵਾਲੇ ਮਨੁੱਖ) ਨੂੰ (ਪ੍ਰਭੂ ਦੀਆਂ ਬਖ਼ਸ਼ੀਆਂ ਦਾਤਾਂ ਵਿਚੋਂ ਦਾਤਾਰ ਪ੍ਰਭੂ) ਨਜ਼ਰ ਨਹੀਂ ਆਉਂਦਾ (ਤਾਂ ਉਹ ਅਕਿਰਤਘਣ ਹੈ), ਫਿਰ ਉਸ (ਘਿਰਣਾ ਯੋਗ ਅਕਿਰਤਘਣ) ਦੀ ਖ਼ਬਰ-ਸਾਰ ਕੋਈ ਨਹੀਂ ਪੁੱਛਦਾ।

(ਦੁਨੀਆ ਦੀ ਨਜ਼ਰ ਵਿਚ) ਦੋਸ਼ੀ ਮਨੁੱਖ ਵੀ (ਉਸ ਅਕਿਰਤਘਣ ਮਨੁੱਖ ਨੂੰ) ਕੀੜਿਆਂ ਵਿਚੋਂ (ਨਖਿਧ) ਕੀੜਾ ਮਿਥ ਕੇ ਉਸ ਉੱਤੇ (ਮੰਦੀਂ ਹੂੰ ਮੰਦੇ ਅਕਿਰਤਘਣ ਹੋਣ ਦਾ) ਦੋਸ਼ ਥਪਦਾ ਹੈ।

'ਨਾਨਕ' (ਮੁਹਰ-ਛਾਪ)—(ਦਾਤਾਰ ਪ੍ਰਭੂ) ਅਜਿਹੇ ਨਿਰਗੁਣੀ ਮਨੁੱਖ ਉੱਤੇ ਉਪਕਾਰ ਕਰ ਕੇ ਉਸ ਨੂੰ ਗੁਣਵਾਨ ਬਣਾਉਂਦਾ ਹੈ, ਸਗੋਂ ਗੁਣਵਾਨਾਂ ਨੂੰ ਵੀ ਗੁਣ (ਉਹ ਹੀ) ਬਖ਼ਸ਼ਦਾ ਹੈ।

(ਸੰਸਾਰ ਵਿਚ) ਅਜਿਹਾ (ਸਮਰੱਥਾਵਾਨ) ਕੋਈ ਮਨੁੱਖ ਨਹੀਂ ਸੁਝਦਾ, ਜਿਹੜਾ ਕੋਈ ਉਸ (ਅਕਿਰਤਘਣ ਮਨੁੱਖ) ਨੂੰ, ਕੋਈ ਗੁਣ (ਉਪਕਾਰ) ਕਰ ਕੇ ਗੁਣਵਾਨ ਬਣਾ ਸਕੇ ॥੭॥

---

ਬਣਾਉਂਦਾ ਹੈ। ੧੧. ਅਜਿਹਾ। ੧੨. ਉਸ (ਅਕਿਰਤਘਣ ਮਨੁੱਖ ਨੂੰ)।

**ਸੁਣਿਐ[੧], ਸਿਧ ਪੀਰ ਸੁਰਿ ਨਾਥ[੨] ॥**

**ਸੁਣਿਐ, ਧਰਤਿ ਧਵਲ ਆਕਾਸ ॥**

**ਸੁਣਿਐ, ਦੀਪ[੩] ਲੋਅ[੪] ਪਾਤਾਲ[੫] ॥**

**ਸੁਣਿਐ, ਪੋਹਿ[੬] ਨ ਸਕੈ ਕਾਲੁ ॥**

**ਨਾਨਕ, ਭਗਤਾ ਸਦਾ ਵਿਗਾਸੁ[੭] ॥**

(ਭਗਤਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਸੁਣਿਐ, ਦੂਖ ਪਾਪ ਕਾ ਨਾਸੁ ॥੮॥**

**ਸੁਣਿਐ, ਈਸਰੁ[੮] ਬਰਮਾ ਇੰਦੁ ॥**

(ਬਰਮਾ—'ਰ' ਉਚਾਰਣ ਭਾਰ ਸਹਿਤ, 'ਮ' ਦੀ ਧੁਨੀ ਦਾ ਉਚਾਰਣ ਦੁੱਤ ਕਰ ਕੇ।)

**ਸੁਣਿਐ, ਮੁਖਿ ਸਾਲਾਹਣ[੯] ਮੰਦੁ[੧੦] ॥**

**ਸੁਣਿਐ, ਜੋਗ ਜੁਗਤਿ ਤਨਿ ਭੇਦ[੧੧] ॥**

---

੧. ਸੁਣੇ ਜਾਣ ਸਦਕਾ। ੨. ਪੁੱਗੇ ਹੋਏ ਜੋਗੀ-ਰਾਜ। ੩. ਟਾਪੂ। ੪. ਲੋਕ (ਪੁਰੀਆਂ)। ੫. ਧਰਤੀ ਤੋਂ ਹੇਠਲੇ ਮੰਡਲ। ੬. ਪੋਂਹਦਾ, ਵਿਆਪਦਾ। ੭. ਖੇੜਾ। ੮. ਸ਼ਿਵ ਜੀ। ੯. ਸਿਫ਼ਤਿ-ਸਾਲਾਹ।

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਨਾਲ ਸਿਧਾਂ (ਸਿਧੀ ਨੂੰ ਪ੍ਰਾਪਤ ਜੋਗੀਆਂ), ਪੀਰਾਂ (ਇਸਲਾਮੀ ਮੱਤ ਦੇ ਧਾਰਮਿਕ ਆਗੂਆਂ) ਅਤੇ ਸੁਰਿ-ਨਾਥਾਂ (ਪੁਗੇ ਹੋਏ ਜੋਗੀ-ਰਾਜਾਂ ਵਾਲੀ ਕਲਾ ਸੁਤੇ ਹੀ ਪ੍ਰਾਪਤ ਹੋ ਜਾਂਦੀ ਹੈ)।

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਨਾਲ ਧਰਤੀ, ਧਵਲ (ਸਨਾਤਨੀ ਮਨੌਤ ਅਨੁਸਾਰ ਧਰਤੀ ਦੇ ਭਾਰ ਨੂੰ ਥੰਮ੍ਹਣ ਵਾਲਾ ਚਿੱਟਾ ਬਲਦ) ਅਤੇ ਅਕਾਸ਼ (ਦੇ ਦੈਵੀ ਗੁਣ, ਕਰਮਵਾਰ ਧੀਰਜ, ਧਰਮ ਅਤੇ ਨਿਰਲੇਪਤਾ ਸੁਤੇ ਹੀ ਅੰਦਰ ਪ੍ਰਵੇਸ਼ ਕਰ ਜਾਂਦੇ ਹਨ)।

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਨਾਲ (ਵੱਖ ਵੱਖ) ਟਾਪੂਆਂ, ਲੋਕਾਂ (ਪੁਰੀਆਂ) ਅਤੇ ਧਰਤੀ ਤੋਂ ਹੇਠਲੇ ਮੰਡਲਾਂ (ਵਿਚ ਪ੍ਰਭੂ ਦੀ ਵਿਆਪਕਤਾ ਦਾ ਅਨੁਭਵ ਹੋ ਜਾਂਦਾ ਹੈ)।

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਨਾਲ ਜਮਕਾਲ ਵਿਆਪ ਨਹੀਂ ਸਕਦਾ।

'ਨਾਨਕ' (ਮੁਹਰ-ਛਾਪ)—(ਪ੍ਰਭੂ-ਭਗਤੀ ਕਰਨ ਵਾਲੇ) ਭਗਤਾਂ ਨੂੰ ਸਦਾ ਖੇੜਾ ਬਣਿਆ ਰਹਿੰਦਾ ਹੈ।

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਕਰਕੇ ਦੁਖਾਂ ਅਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ ॥੮॥

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਕਰਕੇ ਸ਼ਿਵ ਜੀ, ਬ੍ਰਹਮਾ ਅਤੇ ਇੰਦਰ (ਆਦਿਕ ਦੇਵਤਿਆਂ ਦੀ ਪਾਇਆਂ ਬਾਰੇ ਗਿਆਨ ਹੋ ਜਾਂਦਾ ਹੈ ਕਿ ਇਹ ਸਾਰੇ ਦੇਵਤੇ ਸਰਬ-ਸ਼ਕਤੀਮਾਨ ਬ੍ਰਹਮ ਵਲੋਂ ਸਾਜੀ ਹੋਈ ਤ੍ਰਿਗੁਣੀ ਮਾਇਆ ਦੇ ਪ੍ਰਭਾਵ ਅਧੀਨ ਵਿਚਰਦੇ ਹਨ)।

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਕਰਕੇ ਜੀਵ, ਮੁਖੋਂ (ਵਿਆਪਕ ਬ੍ਰਹਮ ਦੀ) ਸਹਜੇ ਸਹਜੇ ਸਿਫ਼ਤਿ-ਸਾਲਾਹ ਕਰਨ ਵਾਲਾ (ਬਣ ਜਾਂਦਾ ਹੈ)।

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਕਰਕੇ ਜੋਗ (ਪ੍ਰਭੂ-ਮਿਲਾਪ) ਦੀ ਜੁਗਤੀ ਦੇ ਗੁਝੇ ਭੇਤ ਤਨ ਵਿਚੋਂ ਹੀ (ਪ੍ਰਗਟ ਹੋ ਆਉਂਦੇ ਹਨ)।

---

੧੦. ਸਹਜੇ ਸਹਜੇ (ਸਹਜ ਵਿਚ ਟਿਕ ਕੇ)। ੧੧. ਭੇਤ।

**ਸੁਣਿਐ, ਸਾਸਤ ਸਿਮ੍ਰਿਤਿ ਵੇਦ ॥**

(ਸਾਸਤ—ਅੰਤਲੇ ਜੋਟੇ 'ਸ' ਅਤੇ 'ਤ' ਦਾ ਉਚਾਰਣ ਮਿਲਵਾਂ।)

**ਨਾਨਕ, ਭਗਤਾ ਸਦਾ ਵਿਗਾਸੁ ॥**

(ਭਗਤਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਸੁਣਿਐ, ਦੂਖ ਪਾਪ ਕਾ ਨਾਸੁ ॥੯॥**

**ਸੁਣਿਐ, ਸਤੁ ਸੰਤੋਖੁ ਗਿਆਨੁ ॥**

**ਸੁਣਿਐ, ਅਠਸਠਿ[1] ਕਾ ਇਸਨਾਨੁ ॥**

**ਸੁਣਿਐ, ਪੜਿ ਪੜਿ ਪਾਵਹਿ ਮਾਨੁ[2] ॥**

(ਪੜਿ ਪੜਿ—'ੜ' ਉਚਾਰਣ ਭਾਰ ਸਹਿਤ; ਪਾਵਹਿ—'ਹਿ' ਉਚਾਰਣ ਨਾਸਕੀ।)

**ਸੁਣਿਐ, ਲਾਗੈ ਸਹਜਿ[3] ਧਿਆਨੁ ॥**

**ਨਾਨਕ, ਭਗਤਾ ਸਦਾ ਵਿਗਾਸੁ ॥**

(ਭਗਤਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਸੁਣਿਐ, ਦੂਖ ਪਾਪ ਕਾ ਨਾਸੁ ॥੧੦॥**

**ਸੁਣਿਐ, ਸਰਾ[4] ਗੁਣਾ ਕੇ ਗਾਹ[5] ॥**

(ਸਰਾ, ਗੁਣਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

---

੧. ਅਠਾਹਠ। ੨. ਮਾਣ-ਸਤਿਕਾਰ। ੩. ਬ੍ਰਹਮ ਵਿਚ। ੪. ਸਾਗਰਾਂ। ੫. ਗਾਹੁਣ ਵਾਲੇ।

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਕਰਕੇ ਸ਼ਾਸਤ੍ਰਾਂ, ਸਿਮ੍ਰਿਤੀਆਂ ਅਤੇ ਵੇਦਾਂ (ਦੀ ਅਸਲੀਅਤ ਦਾ ਪਤਾ ਲਗ ਜਾਂਦਾ ਹੈ ਕਿ ਇਹ ਤਿੰਨਾਂ ਗੁਣਾਂ ਦਾ ਹੀ ਵਖਿਆਨ ਕਰਦੇ ਹਨ)।

'ਨਾਨਕ' (ਮੁਹਰ-ਛਾਪ)—(ਪ੍ਰਭੂ-ਭਗਤੀ ਕਰਨ ਵਾਲੇ) ਭਗਤਾਂ ਨੂੰ ਸਦਾ ਖੇੜਾ ਖਿੜਿਆ ਰਹਿੰਦਾ ਹੈ।

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਕਰਕੇ ਸਾਰੇ ਦੁਖਾਂ, ਪਾਪਾਂ ਦਾ ਨਾਸ਼ ਹੋ ਜਾਂਦਾ ਹੈ॥੯॥

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਕਰਕੇ ਸਤ (ਸੁੱਚਾ ਆਚਰਣ), ਸੰਤੋਖ (ਸੰਤੁਸ਼ਟਤਾ ਵਾਲਾ ਸੁਭਾਅ) ਅਤੇ ਆਤਮ-ਗਿਆਨ (ਸੁਤੇ-ਸਿਧ ਹੀ ਪ੍ਰਾਪਤ ਹੋ ਜਾਂਦੇ ਹਨ)।

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਕਰਕੇ ਅਠਾਹਠ ਤੀਰਥਾਂ ਦਾ ਇਸ਼ਨਾਨ (ਸੁਤੇ-ਸਿਧ ਹੀ ਹੋ ਜਾਂਦਾ ਹੈ)।

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਕਰਕੇ ਉਹ ਮਾਣ-ਸਤਿਕਾਰ (ਸੁਤੇ ਹੀ ਪ੍ਰਾਪਤ ਹੋ ਜਾਂਦਾ ਹੈ ਜੋ ਵਿਦਵਾਨ ਲੋਕ ਵਿਦਿਆ) ਪੜ੍ਹ ਪੜ੍ਹ ਕੇ (ਅਥਵਾ ਘਾਲਨਾ ਘਾਲ ਘਾਲ ਕੇ) ਪ੍ਰਾਪਤ ਕਰਦੇ ਹਨ।

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਸਦਕਾ ਸਹਜ (ਬ੍ਰਹਮ) ਵਿਚ ਧਿਆਨ ਸਹਜੇ ਹੀ ਜੁੜ ਜਾਂਦਾ ਹੈ।

'ਨਾਨਕ' (ਮੁਹਰ-ਛਾਪ)—(ਪ੍ਰਭੂ-ਭਗਤੀ ਕਰਨ ਵਾਲੇ) ਭਗਤਾਂ ਨੂੰ ਸਦਾ ਖੇੜਾ ਖਿੜਿਆ ਰਹਿੰਦਾ ਹੈ।

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਸਦਕਾ ਸਾਰੇ ਦੁਖਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ॥੧੦॥

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਕਰਕੇ ਗੁਣ-ਸਾਗਰਾਂ ਨੂੰ ਗਾਹਣ ਵਾਲੇ ਹੋ ਜਾਈਦਾ ਹੈ (ਭਾਵ, ਸਾਰੇ ਦੈਵੀ ਗੁਣਾਂ ਦੇ ਜਾਣੂ ਅਤੇ ਧਾਰਨੀ ਹੋ ਜਾਈਦਾ ਹੈ)।

**ਸੁਣਿਐ, ਸੇਖ ਪੀਰ ਪਾਤਿਸਾਹ ॥**

(ਸੇਖ, ਪਾਤਿਸਾਹ—'ਸ' ਉਚਾਰਨ ਵਿਸ਼ੇਸ਼ ਧੁਨੀ।)

**ਸੁਣਿਐ, ਅੰਧੇ ਪਾਵਹਿ ਰਾਹੁ[੧] ॥**

(ਪਾਵਹਿ—'ਹਿ' ਉਚਾਰਨ ਨਾਸਕੀ।)

**ਸੁਣਿਐ, ਹਾਥ[੨] ਹੋਵੈ ਅਸਗਾਹੁ[੩] ॥**

**ਨਾਨਕ, ਭਗਤਾ ਸਦਾ ਵਿਗਾਸੁ ॥**

(ਭਗਤਾ—ਅੰਤਲੇ ਸ੍ਵਰ ਦਾ ਉਚਾਰਨ ਨਾਸਕੀ।)

**ਸੁਣਿਐ, ਦੂਖ ਪਾਪ ਕਾ ਨਾਸੁ ॥੧੧॥**

**[੪]ਮੰਨੇ ਕੀ ਗਤਿ[੫] ਕਹੀ ਨ ਜਾਇ ॥**

**ਜੇ ਕੋ ਕਹੈ[੬], ਪਿਛੈ ਪਛੁਤਾਇ ॥**

**ਕਾਗਦਿ[੭] ਕਲਮ ਨ ਲਿਖਣਹਾਰੁ ॥**

**ਮੰਨੇ ਕਾ ਬਹਿ[੮] ਕਰਨਿ ਵੀਚਾਰੁ ॥**

**ਐਸਾ ਨਾਮੁ, ਨਿਰੰਜਨੁ[੯] ਹੋਇ ॥**

(ਨਿਰੰਜਨੁ—ਉਚਾਰਨ ਸਮੇਂ ਸਿਹਾਰੀ ਨੰਨੇ ਨਾਲ ਬੋਲਦੀ ਹੈ, ਨਾ ਕਿ ਰਾਰੇ ਨਾਲ।)

**ਜੇ ਕੋ ਮੰਨਿ ਜਾਣੈ ਮਨਿ, ਕੋਇ[੧੦] ॥੧੨॥**

(ਮੰਨਿ, ਮਨਿ—ਦੋਹਾਂ ਸ਼ਬਦਾਂ ਦਾ ਉਚਾਰਨ ਫ਼ਰਕੋ ਫ਼ਰਕੀ ਹੈ।)

---

੧. (ਪ੍ਰਭੂ-ਮਿਲਾਪ ਦਾ) ਸਹੀ ਰਸਤਾ। ੨. ਹਥਾਲਾ (ਹਾਥ ਵਾਲਾ)। ੩. ਅਥਾਹ ਸਾਗਰ। ੪. ਮੰਨ

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਕਰਕੇ ਸ਼ੇਖ਼ (ਇਸਲਾਮੀ ਬਜ਼ੁਰਗ, ਵਿਦਵਾਨ), ਪੀਰ (ਇਸਲਾਮੀ ਧਾਰਮਿਕ ਆਗੂ), ਪਾਤਿਸ਼ਾਹ (ਹੁਕਮਰਾਨ) ਆਦਿ (ਦੀਨ ਅਤੇ ਦੁਨੀਆ ਦੀ ਅਜ਼ਮਤ, ਭਾਵ, ਵਡਿਆਈ ਵਾਲੇ ਰੁਤਬੇ ਸੁਤੇ ਹੀ ਪ੍ਰਾਪਤ ਹੋ ਜਾਂਦੇ ਹਨ)।

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਕਰਕੇ ਅੰਨ੍ਹੇ (ਅਗਿਆਨੀ ਜੀਵ) ਵੀ (ਪ੍ਰਭੂ-ਮਿਲਾਪ ਦਾ) ਸਹੀ ਰਸਤਾ ਪ੍ਰਾਪਤ ਕਰ ਲੈਂਦੇ ਹਨ।

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਦੇ ਫਲ-ਸਰੂਪ ਅਥਾਹ ਸਾਗਰ ਹਥਾਲਾ (ਹਾਥ ਵਾਲਾ) ਹੋ ਜਾਂਦਾ ਹੈ (ਭਾਵ, ਅਤਿ ਡੂੰਘੇ ਸੰਸਾਰ-ਸਾਗਰ ਦੀ ਥਾਹ-ਡੂੰਘਾਈ ਦੀ ਸੋਝੀ ਹੋ ਆਉਂਦੀ ਹੈ)।

'ਨਾਨਕ' (ਮੁਹਰ-ਛਾਪ)—(ਪ੍ਰਭੂ-ਭਗਤੀ ਕਰਨ ਵਾਲੇ) ਭਗਤਾਂ ਨੂੰ ਸਦਾ ਖੇੜਾ ਖਿੜਿਆ ਰਹਿੰਦਾ ਹੈ।

(ਗੁਰੂ ਦੀ ਨਾਮ-ਸਿਖਿਆ) ਸੁਣੇ ਜਾਣ ਸਦਕਾ ਸਾਰੇ ਦੁਖਾਂ ਪਾਪਾਂ ਦਾ ਨਾਸ਼ ਹੋ ਜਾਂਦਾ ਹੈ ॥੧੧॥

(ਗੁਰੂ ਦੀ ਨਾਮ-ਸਿਖਿਆ ਮਨ ਬਚਨ ਕਰਮ ਕਰਕੇ) ਮੰਨ ਲਏ ਜਾਣ ਦੀ ਗਤੀ (ਉੱਚੀ ਆਤਮਿਕ ਅਵਸਥਾ ਪੂਰੀ ਤਰ੍ਹਾਂ) ਬਿਆਨ ਨਹੀਂ ਕੀਤੀ ਜਾ ਸਕਦੀ।

ਜੇ ਕੋਈ ਮਨੁੱਖ ਫੜ ਮਾਰੇ (ਕਿ ਉਹ 'ਮੰਨੇ ਕੀ ਗਤਿ' ਪੂਰੀ ਤਰ੍ਹਾਂ ਬਿਆਨ ਕਰ ਸਕਦਾ ਹੈ), ਉਹ ਮਗਰੋਂ ਪਛਤਾਉਂਦਾ ਹੈ (ਕਿਉਂਕਿ ਉਸ ਦੀ ਫੜ ਫੋਕੀ ਸਾਬਤ ਹੁੰਦੀ ਹੈ)।

(ਮੰਨੇ ਕੀ ਗਤਿ ਦੀ ਗੌਰਵਤਾ) ਕਾਗ਼ਜ਼ ਉੱਤੇ ਲਿਖਣ ਲਈ ਨਾ ਕੋਈ ਕਲਮ ਹੈ ਤੇ ਨਾ ਕੋਈ ਲਿਖਣ ਵਾਲਾ।

(ਵੀਚਾਰਵਾਨ ਲੋਕੀ) ਨਿੱਠ ਕੇ (ਗੁਰੂ ਦੀ ਨਾਮ-ਸਿਖਿਆ) ਮੰਨ ਲਏ ਜਾਣ ਦਾ ਵੀਚਾਰ ਕਰਦੇ ਰਹਿੰਦੇ ਹਨ।

(ਮਾਇਆ ਦੀ ਕਾਲਖ ਤੋਂ ਮੁਕਤ ਵਾਹਿਗੁਰੂ ਦਾ) ਨਾਮ ਅਜਿਹਾ (ਪਾਰਸ-ਕਲਾ-ਸੰਪੰਨ) ਹੈ ਕਿ ਨਾਮ ਨੂੰ ਮੰਨਣ ਵਾਲਾ ਮਨੁੱਖ ਵੀ ਮਾਇਆ ਦੀ ਕਾਲਖ ਤੋਂ ਮੁਕਤ ਹੋ ਜਾਂਦਾ ਹੈ, ਪਰ ਤਾਂ ਹੀ, ਜੇ ਕੋਈ ਨਾਮ ਨੂੰ ਮਨ ਕਰਕੇ ਮੰਨਣਾ ਜਾਣ ਲਵੇ, ਅਜਿਹਾ ਕੋਈ ਵਿਰਲਾ ਹੀ ਹੈ ॥੧੨॥

---

ਲਏ ਜਾਣ ਦੀ। ੫. ਉੱਚੀ (ਆਤਮਕ) ਅਵਸਥਾ। ੬. ਫੜ (ਸ਼ੇਖ਼ੀ) ਮਾਰਦਾ ਹੈ। ੭. ਕਾਗ਼ਜ਼ ਉੱਤੇ। ੮. ਨਿੱਠ ਕੇ, ਗਹੁ ਨਾਲ। ੯. ਮਾਇਆ ਦੀ ਕਾਲਖ ਤੋਂ ਮੁਕਤ। ੧੦. ਕੋਈ ਵਿਰਲਾ।

ਮੰਨੈ[1] ਸੁਰਤਿ[2] ਹੋਵੈ ਮਨਿ ਬੁਧਿ ॥

ਮੰਨੈ ਸਗਲ ਭਵਣ ਕੀ ਸੁਧਿ[3] ॥

ਮੰਨੈ ਮੁਹਿ ਚੋਟਾ ਨ ਖਾਇ ॥

(ਚੋਟਾ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

ਮੰਨੈ ਜਮ ਕੈ ਸਾਥਿ ਨ ਜਾਇ ॥

ਐਸਾ ਨਾਮੁ ਨਿਰੰਜਨੁ ਹੋਇ ॥

ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥

(ਨਿਰੰਜਨੁ—ਸਿਹਾਰੀ ਦਾ ਉਚਾਰਣ ਨੰਨੇ ਨਾਲ ਕਰਨਾ ਹੈ, ਰਾਰੇ ਨਾਲ ਨਹੀਂ।)

(ਮੰਨਿ, ਮਨਿ—ਦੋਹਾਂ ਸ਼ਬਦਾਂ ਦਾ ਉਚਾਰਣ ਫ਼ਰਕੋ ਫ਼ਰਕੀ ਹੈ।)

ਮੰਨੈ ਮਾਰਗਿ ਠਾਕ[4] ਨ ਪਾਇ ॥

ਮੰਨੈ [5]ਪਤਿ ਸਿਉ ਪਰਗਟੁ ਜਾਇ ॥

(ਸਿਉ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

ਮੰਨੈ ਮਗੁ [6]ਨ ਚਲੈ ਪੰਥੁ ॥

ਮੰਨੈ ਧਰਮ ਸੇਤੀ ਸਨਬੰਧੁ[7] ॥

ਐਸਾ ਨਾਮੁ ਨਿਰੰਜਨੁ ਹੋਇ ॥

ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥

(ਨਿਰੰਜਨੁ—ਸਿਹਾਰੀ ਦਾ ਉਚਾਰਣ ਨੰਨੇ ਨਾਲ ਕਰਨਾ ਹੈ, ਰਾਰੇ ਨਾਲ ਨਹੀਂ।)

(ਮੰਨਿ, ਮਨਿ—ਦੋਹਾਂ ਸ਼ਬਦਾਂ ਦਾ ਉਚਾਰਣ ਫ਼ਰਕੋ ਫ਼ਰਕੀ ਹੈ।)

---

੧. ਮੰਨਿਐ, ਮੰਨ ਲਏ ਜਾਣ ਨਾਲ। ੨. ਸੂਝ, ਸੋਝੀ। ੩. ਸੋਝੀ। ੪. ਰੋਕ। ੫. ਪਤਿ-ਆਬਰੋ

(ਗੁਰੂ ਦੀ ਨਾਮ-ਸਿਖਿਆ) ਮੰਨ ਲਏ ਜਾਣ ਨਾਲ ਮਨ ਵਿਚ ਅਤੇ ਬੁੱਧੀ ਵਿਚ (ਰੱਬੀ) ਸੋਝੀ (ਸੂਝ-ਬੂਝ) ਹੋ ਆਉਂਦੀ ਹੈ।

(ਗੁਰੂ ਦੀ ਨਾਮ-ਸਿਖਿਆ) ਮੰਨ ਲਏ ਜਾਣ ਨਾਲ ਮਨੁੱਖ ਨੂੰ ਸਾਰੇ ਭਵਨਾਂ (ਅਥਵਾ, ਉਨ੍ਹਾਂ ਦੇ ਵਰਤਾਰੇ) ਦੀ ਸੋਝੀ ਹੋ ਜਾਂਦੀ ਹੈ।

(ਗੁਰੂ ਦੀ ਨਾਮ-ਸਿਖਿਆ) ਮੰਨ ਲਏ ਜਾਣ ਨਾਲ ਮਨੁੱਖ ਮੂੰਹ ਉੱਤੇ (ਵਿਕਾਰਾਂ ਅਤੇ ਜਮਦੂਤਾਂ ਦੀਆਂ) ਸੱਟਾਂ (ਮਾਰ) ਨਹੀਂ ਖਾਂਦਾ।

(ਗੁਰੂ ਦੀ ਨਾਮ-ਸਿਖਿਆ) ਮੰਨ ਲਏ ਜਾਣ ਨਾਲ (ਮਨੁੱਖ) ਜਮ ਦੇ ਵੱਸ ਨਹੀਂ ਪੈਂਦਾ।

(ਮਾਇਆ ਦੀ ਕਾਲਖ ਤੋਂ ਮੁਕਤ ਵਾਹਿਗੁਰੂ ਦਾ) ਨਾਮ ਅਜਿਹਾ (ਪਾਰਸ-ਕਲਾ-ਸੰਪੰਨ) ਹੈ ਕਿ ਨਾਮ ਨੂੰ ਮੰਨਣ ਵਾਲਾ ਮਨੁੱਖ ਵੀ ਮਾਇਆ ਦੀ ਕਾਲਖ ਤੋਂ ਮੁਕਤ ਹੋ ਜਾਂਦਾ ਹੈ, ਪਰ ਤਾਂ ਹੀ, ਜੇ ਕੋਈ ਨਾਮ ਨੂੰ ਮਨ ਕਰਕੇ ਮੰਨਣਾ ਜਾਣ ਲਵੇ, ਅਜਿਹਾ ਕੋਈ ਵਿਰਲਾ ਹੀ ਹੈ॥੧੩॥

(ਗੁਰੂ ਦੀ ਨਾਮ-ਸਿਖਿਆ) ਮੰਨ ਲਏ ਜਾਣ ਕਰਕੇ (ਪਰਮਾਰਥ ਦੇ ਸੱਚੇ) ਮਾਰਗ 'ਤੇ ਚਲਦਿਆਂ ਕੋਈ ਰੁਕਾਵਟ ਨਹੀਂ ਪਾ ਸਕਦਾ।

(ਗੁਰੂ ਦੀ ਨਾਮ-ਸਿਖਿਆ) ਮੰਨ ਲਏ ਜਾਣ ਕਰਕੇ ਜਗਿਆਸੂ ਸੋਭਾ-ਸਨਮਾਨ ਨਾਲ ਪਰਗਟ ਹੋ ਕੇ (ਸੱਚੀ ਦਰਗਾਹ ਵਿਚ) ਜਾਂਦਾ ਹੈ।

(ਗੁਰੂ ਦੀ ਨਾਮ-ਸਿਖਿਆ) ਮੰਨ ਲਏ ਜਾਣ ਕਰਕੇ (ਜਗਿਆਸੂ ਨੂੰ) ਉਹ ਮਾਰਗ-ਪੰਥ (ਗੁਰਮਤਿ ਗਾਡੀ ਰਾਹ) ਨਸੀਬ ਹੁੰਦਾ ਹੈ, ਜੋ ਚਲਾਇਮਾਨ ਨਹੀਂ ਹੁੰਦਾ। [*ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ ॥੩॥੭॥ ਪੰਨਾ ੬੨*]

(ਗੁਰੂ ਦੀ ਨਾਮ-ਸਿਖਿਆ) ਮੰਨ ਲਏ ਜਾਣ ਕਰਕੇ (ਜਗਿਆਸੂ ਦਾ) ਰਿਸ਼ਤਾ ਧਰਮ ਨਾਲ ਜੁੜਿਆ ਰਹਿੰਦਾ ਹੈ।

(ਮਾਇਆ ਦੀ ਕਾਲਖ ਤੋਂ ਮੁਕਤ ਵਾਹਿਗੁਰੂ ਦਾ) ਨਾਮ ਅਜਿਹਾ (ਪਾਰਸ-ਕਲਾ-ਸੰਪੰਨ) ਹੈ ਕਿ ਨਾਮ ਨੂੰ ਮੰਨਣ ਵਾਲਾ ਵੀ ਮਾਇਆ ਦੀ ਕਾਲਖ ਤੋਂ ਮੁਕਤ ਹੋ ਜਾਂਦਾ ਹੈ, ਪਰ ਤਾਂ ਹੀ, ਜੇ ਕੋਈ ਨਾਮ ਨੂੰ ਮਨ ਕਰਕੇ ਮੰਨਣਾ ਜਾਣ ਲਵੇ, ਅਜਿਹਾ ਕੋਈ ਵਿਰਲਾ ਹੀ ਹੈ॥੧੪॥

---

ਨਾਲ, ਸੋਭਾ-ਸਨਮਾਨ ਨਾਲ। ੬. ਚਲਾਇਮਾਨ ਨਹੀਂ ਹੁੰਦਾ। ੭. ਸੰਬੰਧ, ਰਿਸ਼ਤਾ।

ਮੰਨੈ, ਪਾਵਹਿ[1] ਮੋਖੁ ਦੁਆਰੁ ॥
(ਪਾਵਹਿ—ਅੰਤਲੇ 'ਹ' ਦਾ ਉਚਾਰਣ ਨਾਸਕੀ।)
ਮੰਨੈ, ਪਰਵਾਰੈ ਸਾਧਾਰੁ[2] ॥

ਮੰਨੈ, ਤਰੈ[3], ਤਾਰੇ[4], ਗੁਰੁ[5] ਸਿਖ[6] ॥

ਮੰਨੈ, ਨਾਨਕ, ਭਵਹਿ ਨ ਭਿਖ[7] ॥
(ਭਵਹਿ—'ਹਿ' ਉਚਾਰਣ ਨਾਸਕੀ।)

ਐਸਾ ਨਾਮੁ, ਨਿਰੰਜਨੁ ਹੋਇ ॥
ਜੇ ਕੋ ਮੰਨਿ ਜਾਣੈ ਮਨਿ, ਕੋਇ ॥੧੫॥
(ਨਿਰੰਜਨੁ—ਸਿਹਾਰੀ ਦਾ ਉਚਾਰਣ ਨੰਨੇ ਨਾਲ ਕਰਨਾ ਹੈ, ਰਾਰੇ ਨਾਲ ਨਹੀਂ।)
(ਮੰਨਿ, ਮਨਿ—ਦੋਹਾਂ ਸ਼ਬਦਾਂ ਦਾ ਉਚਾਰਣ ਫ਼ਰਕੋ ਫ਼ਰਕੀ ਹੈ।)
ਪੰਚ[8] ਪਰਵਾਣ[9], ਪੰਚ ਪਰਧਾਨੁ[10] ॥

ਪੰਚੇ ਪਾਵਹਿ ਦਰਗਹਿ ਮਾਨੁ[11] ॥
(ਪਾਵਹਿ—ਅੰਤਲੇ 'ਹ' ਦਾ ਉਚਾਰਣ ਨਾਸਕੀ।)
ਪੰਚੇ ਸੋਹਹਿ[12] ਦਰਿ ਰਾਜਾਨੁ[13] ॥
(ਸੋਹਹਿ—ਅੰਤਲੇ 'ਹ' ਦਾ ਉਚਾਰਣ ਨਾਸਕੀ।)
ਪੰਚਾ ਕਾ ਗੁਰੁ ਏਕੁ ਧਿਆਨੁ ॥ (ਪੰਚਾ—ਅੰਤਲਾ 'ਾ' ਨਾਸਕੀ।)

---

੧. ਪਾ ਲੈਂਦੇ ਹਨ। ੨. ਅਧਾਰ, ਆਸਰੇ ਵਾਲਾ। ੩. (ਆਪ) ਤਰਦਾ ਹੈ। ੪. (ਹੋਰਨਾਂ ਨੂੰ) ਤਾਰਦਾ ਹੈ। ੫. ਗੁਰੂ (ਸਰੂਪ)। ੬. ਸਿੱਖਿਆ। ੭. ਭਿਖਿਆ ਖ਼ਾਤਰ ਭਿਖਾਰੀ ਬਣ ਕੇ। ੮. ਸ੍ਰੇਸ਼ਟ ਪੁਰਸ਼।

(ਗੁਰੂ ਦੀ ਨਾਮ-ਸਿਖਿਆ) ਮੰਨ ਲਏ ਜਾਣ ਕਰਕੇ (ਜਗਿਆਸੂ) ਮੋਖ (ਜਨਮ ਮਰਨ ਤੋਂ ਛੁਟਕਾਰਾ ਦੇਣ) ਵਾਲਾ ਪ੍ਰਭੂ-ਦਰ ਪ੍ਰਾਪਤ ਕਰ ਲੈਂਦੇ ਹਨ।

(ਗੁਰੂ ਦੀ ਨਾਮ-ਸਿਖਿਆ) ਮੰਨ ਲਏ ਜਾਣ ਕਰਕੇ (ਜਗਿਆਸੂ ਆਪਣੇ ਸਮੂਹ) ਪਰਵਾਰ ਨੂੰ ਰੱਬੀ ਆਸਰੇ ਵਾਲਾ ਕਰ ਲੈਂਦਾ ਹੈ।

(ਗੁਰੂ ਦੀ) ਗੁਰੂ-ਸਰੂਪ ਸਿਖਿਆ ਨੂੰ ਮੰਨ ਲਏ ਜਾਣ ਕਰਕੇ (ਜਗਿਆਸੂ ਆਪ ਸੰਸਾਰ-ਸਾਗਰ ਤੋਂ) ਤਰ ਜਾਂਦਾ ਹੈ ਅਤੇ (ਗੁਰ-ਸਿਖਿਆ ਦੇ ਪ੍ਰਸਾਰ ਦੁਆਰਾ ਹੋਰਨਾਂ ਨੂੰ) ਤਾਰ ਦੇਂਦਾ ਹੈ।
[*ਆਪਿ ਤਰੇ ਤਾਰੇਨਿ ਸਰਿਠਾ ॥—ਭਾ: ਗੁਰਦਾਸ ਜੀ, ਵਾਰ ੧੨, ਪਉੜੀ ੧*]

'ਨਾਨਕ' (ਮੁਹਰ-ਛਾਪ)—(ਗੁਰੂ ਦੀ ਨਾਮ-ਸਿਖਿਆ) ਮੰਨ ਲਏ ਜਾਣ ਸਦਕਾ (ਜਗਿਆਸੂ ਆਤਮ-ਗਿਆਨ ਦੀ) ਭਿਖਿਆ ਖ਼ਾਤਰ ਭਿਖਾਰੀ ਬਣ ਕੇ (ਦਰ ਦਰ 'ਤੇ) ਭਟਕਦੇ ਨਹੀਂ ਫਿਰਦੇ।
[*ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ ॥੨॥੫॥—ਪੰਨਾ ੭੨੯*]

(ਮਾਇਆ ਦੀ ਕਾਲਖ ਤੋਂ ਮੁਕਤ ਵਾਹਿਗੁਰੂ ਦਾ) ਨਾਮ ਅਜਿਹਾ (ਪਾਰਸ- ਕਲਾ-ਸੰਪੰਨ) ਹੈ ਕਿ ਨਾਮ ਨੂੰ ਮੰਨਣ ਵਾਲਾ ਵੀ ਮਾਇਆ ਦੀ ਕਾਲਖ ਤੋਂ ਮੁਕਤ ਹੋ ਜਾਂਦਾ ਹੈ, ਪਰ ਤਾਂ ਹੀ, ਜੇ ਕੋਈ ਨਾਮ ਨੂੰ ਮਨ ਕਰਕੇ ਮੰਨਣਾ ਜਾਣ ਲਵੇ, ਅਜਿਹਾ ਕੋਈ ਵਿਰਲਾ ਹੀ ਹੈ॥੧੫॥

(ਗੁਰੂ ਦੀ ਨਾਮ-ਸਿਖਿਆ ਸੁਣ ਕੇ ਮੰਨਣ ਵਾਲੇ) ਸ੍ਰੇਸ਼ਟ ਪੁਰਸ਼ (ਪ੍ਰਭੂ ਦੀ ਨਦਰਿ ਵਿਚ) ਕਬੂਲ ਪੈਂਦੇ ਹਨ। (ਅਜਿਹੇ) ਸ੍ਰੇਸ਼ਟ-ਪੁਰਸ਼ ਹੀ ਮੁਖੀਏ ਜਾਣੀਦੇ ਹਨ।

(ਅਜਿਹੇ) ਸ੍ਰੇਸ਼ਟ-ਪੁਰਸ਼ (ਪ੍ਰਭੂ ਦੀ) ਦਰਗਾਹ ਵਿਚ ਆਦਰ-ਸਤਿਕਾਰ ਪਾਉਂਦੇ ਹਨ।

(ਅਜਿਹੇ) ਸ੍ਰੇਸ਼ਟ-ਪੁਰਸ਼ ਸੋਭਾ ਪਾਉਂਦੇ ਹਨ (ਉਸ ਵਾਹਿਗੁਰੂ ਦੇ) ਦਰ ਉੱਤੇ, ਜੋ ਰਾਜਾਨ-ਰਾਜ ਹੈ।

(ਅਜਿਹੇ) ਸ੍ਰੇਸ਼ਟ-ਪੁਰਸ਼ਾਂ ਦਾ ਧਿਆਨ (ਸੁਰਤੀ ਦਾ ਕੇਂਦਰ) ਕੇਵਲ ਗੁਰੂ (ਸ਼ਬਦ) ਹੀ ਹੁੰਦਾ ਹੈ।

---

੯. ਕਬੂਲ ਹੁੰਦੇ (ਹਨ)। ੧੦. ਮੁਖੀਏ। ੧੧. ਆਦਰ-ਸਤਿਕਾਰ। ੧੨. ਸੋਭਦੇ ਹਨ। ੧੩. ਰਾਜਿਆਂ ਦਾ ਰਾਜਾ (ਵਾਹਿਗੁਰੂ)।

**ਜੇ ਕੋ ਕਹੈ, ਕਰੈ[1] ਵੀਚਾਰੁ ॥**
**ਕਰਤੇ ਕੈ ਕਰਣੈ[2] ਨਾਹੀ ਸੁਮਾਰੁ[3] ॥**
(ਸੁਮਾਰੁ—'ਸ' ਦਾ ਉਚਾਰਣ ਵਿਸ਼ੇਸ਼ ਧੁਨੀ।)
**ਧੌਲੁ[4] ਧਰਮੁ, ਦਇਆ ਕਾ ਪੂਤੁ ॥**

**ਸੰਤੋਖੁ ਥਾਪਿ ਰਖਿਆ ਜਿਨਿ ਸੂਤਿ[5] ॥**

**ਜੇ ਕੋ ਬੁਝੈ, ਹੋਵੈ ਸਚਿਆਰੁ[6] ॥**
**ਧਵਲੈ ਉਪਰਿ ਕੇਤਾ[7] ਭਾਰੁ ॥**

**ਧਰਤੀ ਹੋਰੁ[8], ਪਰੈ ਹੋਰੁ ਹੋਰੁ ॥**
**[9]ਤਿਸ ਤੇ ਭਾਰੁ, ਤਲੈ ਕਵਣੁ ਜੋਰੁ[10] ॥**

**ਜੀਅ ਜਾਤਿ [11]ਰੰਗਾ ਕੇ ਨਾਵ ॥** (ਜੀਅ—'ਅ' ਦਾ ਉਚਾਰਣ 'ਆ' ਨਹੀਂ।
ਰੰਗਾ—ਅੰਤਲੇ ਸੂਰ ਦਾ ਉਚਾਰਣ ਨਾਸਕੀ। 'ਕੇ'—ਪੜਨਾਂਵ, 'ਕੇਇ' ਦਾ ਸੰਖਿਪਤ ਰੂਪ।)
**ਸਭਨਾ ਲਿਖਿਆ ਵੁੜੀ[12] ਕਲਾਮ[13] ॥**
(ਸਭਨਾ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

---

੧. ਕਰ ਵੇਖੇ। ੨. ਕੀਤੇ ਹੋਏ (ਸੰਸਾਰ) ਦਾ। ੩. ਅੰਤ-ਅੰਦਾਜ਼ਾ। ੪. ਚਿੱਟਾ (ਬਲਦ)। ੫. ਮਰਯਾਦਾ ਵਿਚ। ੬. ਸੱਚ ਸਰੂਪ। ੭. ਕਿਤਨਾ ਹੀ (ਬੇਅੰਤ)। ੮. ਹੋਰ (ਬਲਦ)।

ਜੇ ਕੋਈ ਮਨੁੱਖ (ਕਰਤਾਰ ਜਾਂ ਉਸ ਦੇ ਸਿਰਜੇ ਬ੍ਰਹਮੰਡ ਬਾਰੇ ਕੁਝ) ਕਥਨ ਕਰਦਾ ਹੈ, ਉਹ (ਦੀਰਘ) ਵੀਚਾਰ ਕਰ ਵੇਖੇ, ਕਰਤੇ ਜਾਂ ਕਰਤੇ ਦੇ ਕੀਤੇ ਹੋਏ (ਸੰਸਾਰ) ਦਾ ਕੋਈ ਅੰਤ-ਅੰਦਾਜ਼ਾ ਨਹੀਂ (ਲੱਗ ਸਕਦਾ)।

ਧੌਲ (ਚਿੱਟੇ ਰੰਗ ਦਾ ਅਨੁਮਾਨਤ ਬਲਦ, ਜਿਸ ਬਾਰੇ ਸਨਾਤਨੀ ਕਿਆਸ ਹੈ ਕਿ ਉਸ ਨੇ ਪ੍ਰਿਥਵੀ ਆਪਣੇ ਸਿੰਙਾਂ 'ਤੇ ਥੰਮ੍ਹੀ ਹੋਈ ਹੈ, ਵਾਸਤਵ ਵਿਚ) ਧਰਮ ਹੀ ਹੈ, ਜੋ ਦਇਆ ਦਾ ਪ੍ਰੁੱਤਰ ਹੈ (ਭਾਵ, ਧਰਤੀ ਦਾ ਸਹਾਰਾ ਧਰਮ, ਦਇਆ ਤੋਂ ਉਪਜਦਾ ਹੈ)।

ਜਿਸ (ਧਰਮ) ਨੇ ਸੰਤੋਖ (ਸੰਤੁਸ਼ਟਤਾ ਵਾਲੇ ਸੁਭਾਅ) ਨੂੰ ਸਥਾਪਤ ਕਰ ਕੇ (ਵਿਸ਼ਵ ਸੰਸਾਰ ਨੂੰ) ਮਰਯਾਦਾ ਵਿਚ ਬੰਨ੍ਹ ਰਖਿਆ ਹੈ।

ਜੇ ਕੋਈ ਮਨੁੱਖ (ਧਰਮ ਦੇ ਧਰਣੀ-ਧਰ ਹੋਣ ਦੇ ਭੇਤ ਨੂੰ) ਜਾਣ ਲਏ ਤਾਂ ਉਹ (ਨਿਰਸੰਦੇਹ) ਸੱਚ-ਸਰੂਪ ਹੋ ਨਿਬੜਦਾ ਹੈ, (ਕਿਉਂਜੁ) ਧਵਲ (ਧਰਮ) ਉੱਤੇ ਕਿੰਨਾ ਹੀ (ਬੇਅੰਤ) ਭਾਰ ਹੈ (ਜੋ ਕਿਸੇ ਬਲਦ ਦੇ ਚੁਕ ਸਕਣ ਦੀ ਸਮਰੱਥਾ ਤੋਂ ਬਾਹਰਾ ਹੈ)।

(ਜੇ ਧਰਤੀ ਦਾ ਭਾਰ ਥੰਮ੍ਹਣ ਲਈ ਥੱਲੇ ਕਿਸੇ ਬਲਦ ਦੀ ਹੋਂਦ ਮੰਨ ਲਈਏ ਤਾਂ ਉਸ ਦੇ ਖਲੋਣ ਲਈ ਥੱਲੇ ਹੋਰ ਧਰਤੀ ਚਾਹੀਦੀ ਹੈ ਅਤੇ ਉਸ) ਧਰਤੀ ਥੱਲੇ ਹੋਰ ਬਲਦ ਹੋਣਾ ਚਾਹੀਦਾ ਹੈ। (ਇਸ ਤਰ੍ਹਾਂ) ਧਰਤੀ ਪਰੇ ਤੋਂ ਪਰੇ ਮੰਨਣੀ ਪਵੇਗੀ, ਫਿਰ ਉਸ ਦਾ ਭਾਰ ਥੰਮ੍ਹਣ ਲਈ ਹੋਰ ਹੋਰ ਬਲਦ ਵੀ ਮੰਨਣਾ ਪਵੇਗਾ। ਉਸ (ਸਭ ਤੋਂ ਹੇਠਲੇ ਬਲਦ) ਉਪਰ (ਉਪਰਲੀਆਂ ਧਰਤੀਆਂ ਅਤੇ ਬਲਦਾਂ ਦਾ ਬੇਅੰਤ) ਭਾਰ ਹੋਵੇਗਾ, ਉਸ ਹੇਠਾਂ ਕਿਹੜਾ ਬਲ ਹੈ, (ਜਿਸ ਦੇ ਆਸਰੇ ਉਹ ਖੜਾ ਹੈ)?

(ਹਰੇਕ ਧਰਤੀ ਉੱਤੇ ਪ੍ਰਭੂ ਦੀ ਨਾਨਾ-ਪ੍ਰਕਾਰੀ ਰਚਨਾ ਵਿਚ) ਕਈ ਜਾਤੀਆਂ, ਕਈ ਰੰਗਾਂ ਅਤੇ ਕਈ ਨਾਵਾਂ ਵਾਲੇ ਜੀਵ-ਜੰਤੂ ਹਨ।

ਸਾਰਿਆਂ (ਜੀਵ-ਜੰਤੂਆਂ ਦੇ ਮੱਥੇ ਉੱਤੇ) ਨਿਰੰਤਰ ਚਲਦੀ ਹੁਕਮ-ਰੂਪੀ ਕਲਮ ਨਾਲ (ਵਿਧਾਤਾ ਵਲੋਂ ਕਰਮ-ਲੇਖ) ਲਿਖਿਆ ਹੋਇਆ ਹੈ।

---

੯. ਉਸ (ਬਲਦ) ਉਤੇ। ੧੦. ਬਲ (ਆਸਰਾ)। ੧੧. ਕਈ ਰੰਗਾਂ ਵਾਲੇ। ੧੨. (ਨਿਰੰਤਰ) ਚਲਦੀ ਹੋਈ। ੧੩. (ਹੁਕਮ-ਰੂਪੀ) ਕਲਮ ਨਾਲ।

ਏਹੁ ਲੇਖਾ ਲਿਖਿ ਜਾਣੈ ਕੋਇ ॥
ਲੇਖਾ ਲਿਖਿਆ ਕੇਤਾ ਹੋਇ ॥

ਕੇਤਾ ਤਾਣੁ[੧], ਸੁਆਲਿਹੁ[੨] ਰੂਪੁ ॥
ਕੇਤੀ ਦਾਤਿ, ਜਾਣੈ ਕੌਣੁ ਕੂਤੁ[੩] ॥

(ਸੁਆਲਿਹੁ—'ਹ' ਦਾ ਉਚਾਰਨ 'ਓ' ਦਰੁਸਤ ਨਹੀਂ।)

ਕੀਤਾ ਪਸਾਉ[੪] ਏਕੋ ਕਵਾਉ[੫] ॥

[੬]ਤਿਸ ਤੇ ਹੋਏ ਲਖ ਦਰੀਆਉ[੭] ॥

ਕੁਦਰਤਿ[੮] ਕਵਣ, ਕਹਾ ਵੀਚਾਰੁ ॥

(ਕਹਾ—ਅੰਤਲੇ ਸ੍ਵਰ ਦਾ ਉਚਾਰਨ ਨਾਸਕੀ।)

ਵਾਰਿਆ ਨ ਜਾਵਾ ਏਕ ਵਾਰ ॥

(ਜਾਵਾ—ਅੰਤਲੇ ਸ੍ਵਰ ਦਾ ਉਚਾਰਨ ਨਾਸਕੀ।)

ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ[੯] ਨਿਰੰਕਾਰ ॥੧੬॥

ਅਸੰਖ[੧੦] ਜਪ, ਅਸੰਖ ਭਾਉ[੧੧] ॥

ਅਸੰਖ ਪੂਜਾ, ਅਸੰਖ ਤਪਤਾਉ[੧੨] ॥

ਅਸੰਖ ਗਰੰਥ ਮੁਖਿ[੧੩] ਵੇਦ ਪਾਠ ॥

---

੧. ਬਲ। ੨. ਸੁੰਦਰ। ੩. ਅੰਦਾਜ਼ਾ। ੪. ਪਸਾਰਾ। ੫. ਸ਼ਬਦ-ਹੁਕਮ। ੬. ਉਸ (ਸ਼ਬਦ-ਹੁਕਮ) ਤੋਂ। ੭. ਚੇਤਨਾ-ਪ੍ਰਵਾਹ। ੮. ਪਾਇਆਂ (ਹਸਤੀ)। ੯. ਕਾਇਮ ਦਾਇਮ (ਸਦਾ ਥਿਰ)।

(ਜੀਵਾਂ ਦਾ) ਇਹ ਕਰਮ-ਲੇਖਾ ਜੇ ਕੋਈ ਮਨੁੱਖ ਲਿਖਣਾ ਜਾਣਦਾ ਹੋਵੇ, ਤਾਂ ਇਹ ਲਿਖਿਆ ਹੋਇਆ ਲੇਖਾ ਕਿੰਨਾ ਹੀ (ਵਿਸਥਾਰ ਵਾਲਾ) ਹੋ ਜਾਵੇਗਾ (ਜੋ ਮਨੁੱਖੀ ਸਮਝ ਅਤੇ ਲਿਖਣ-ਸ਼ਕਤੀ ਤੋਂ ਬਾਹਰਾ ਹੈ)।

(ਹੇ ਕਰਤਾ ਪੁਰਖ ! ਤੇਰਾ) ਕਿੰਨਾ ਵੱਡਾ ਬਲ ਹੈ, ਕਿੰਨਾ ਸੁੰਦਰ ਸਰੂਪ ਹੈ, ਕਿੰਨੀ ਵੱਡੀ ਦਾਤਿ ਹੈ, (ਇਸ ਦਾ) ਅੰਦਾਜ਼ਾ ਕੌਣ ਜਾਣ ਸਕਦਾ ਹੈ ?

(ਹੇ ਕਰਤਾਰ ! ਆਪ ਜੀ ਨੇ) ਇਕ ਸ਼ਬਦ-ਹੁਕਮ ਕੀਤਾ ਅਤੇ (ਸ਼ਬਦ-ਹੁਕਮ ਦੁਆਰਾ) ਸਾਰਾ ਬ੍ਰਹਮੰਡ-ਪਸਾਰਾ ਕਰ ਦਿੱਤਾ।

ਉਸ (ਸ਼ਬਦ-ਹੁਕਮ) ਤੋਂ ਲੱਖਾਂ ਚੇਤਨਾ-ਪ੍ਰਵਾਹ ਹੋਂਦ ਵਿਚ ਆ ਗਏ।

(ਹੇ ਕਰਤਾਰ !) ਮੇਰੀ ਕੀ ਪਾਇਆਂ (ਹਸਤੀ) ਹੈ ਕਿ ਮੈਂ (ਤੇਰਾ ਜਾਂ ਤੇਰੀ ਕੁਦਰਤ ਦਾ) ਵੀਚਾਰ (ਬਿਆਨ) ਕਰ ਸਕਾਂ।

ਮੈਂ ਕਿਉਂ ਨਾ (ਸਾਰੀਆਂ ਗਿਣਤੀਆਂ ਮਿਣਤੀਆਂ ਛੱਡ ਕੇ) ਇਕੋ ਵਾਰੀ (ਸਾਰੇ ਦਾ ਸਾਰਾ ਤੈਥੋਂ) ਕੁਰਬਾਨ ਹੋ ਜਾਵਾਂ ?

ਹੇ ਨਿਰੰਕਾਰ ! (ਆਕਾਰ-ਰਹਿਤ ਵਾਹਿਗੁਰੂ !) ਜੋ ਕਾਰ (ਕੀਤੀ ਜਾਣੀ) ਤੈਨੂੰ ਚੰਗੀ ਲੱਗਦੀ ਹੈ, ਓਹੀ ਭਲੀ ਹੈ। (ਤੇਰੇ ਹੁਕਮ ਵਿਚ ਤੇਰੀ ਕੁਦਰਤ ਤਾਂ ਭਾਵੇਂ ਬਦਲਦੀ ਰਹਿੰਦੀ ਹੈ, ਪਰ) ਤੂੰ ਸਦਾ ਕਾਇਮ ਦਾਇਮ ਹੈਂ॥੧੬॥

(ਨੋਟ—ਅਗਲੀਆਂ ਪਉੜੀਆਂ ਵਿਚ ਚੇਤਨਾ-ਪ੍ਰਵਾਹਾਂ ਦਾ ਵਰਣਨ ਹੈ।)

(ਵਾਹਿਗੁਰੂ ਦੀ ਅਦਭੁਤ ਰਚਨਾ ਵਿਚ) ਅਸੰਖ (ਸੰਖਿਆ ਅਥਵਾ ਗਿਣਤੀ ਤੋਂ ਪਰੇ) ਜਪ ਜਪਣ ਵਾਲੇ (ਜਪੀ) ਹਨ, ਅਣਗਿਣਤ ਪ੍ਰੇਮ ਕਰਨ ਵਾਲੇ (ਪ੍ਰੇਮੀ) ਹਨ।

ਅਣਗਿਣਤ ਹੀ ਪੂਜਾ ਕਰਨ ਵਾਲੇ (ਪੁਜਾਰੀ) ਹਨ, ਅਣਗਿਣਤ ਹੀ ਤਪ ਤਾਉਣ ਵਾਲੇ (ਤਪੱਸਵੀ) ਹਨ।

ਅਣਗਿਣਤ ਹੀ ਗ੍ਰੰਥ ਵਾਚਣ ਵਾਲੇ ਅਤੇ ਮੂੰਹ-ਜ਼ਬਾਨੀ ਵੇਦਾਂ ਦਾ ਪਾਠ ਕਰਨ ਵਾਲੇ (ਵੇਦ-ਪਾਠੀ) ਹਨ।

---

੧੦. ਸੰਖਿਆ (ਗਿਣਤੀ) ਤੋਂ ਪਰੇ। ੧੧. ਪ੍ਰੇਮ ਕਰਨ ਵਾਲੇ (ਪ੍ਰੇਮੀ)। ੧੨. ਤਪ ਤਾਉਣ ਵਾਲੇ (ਤਪੱਸਵੀ)। ੧੩. ਮੂੰਹ-ਜ਼ਬਾਨੀ।

**ਅਸੰਖ ਜੋਗ[1] ਮਨਿ ਰਹਹਿ ਉਦਾਸ[2] ॥**

(ਰਹਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਅਸੰਖ ਭਗਤ ਗੁਣ ਗਿਆਨ ਵੀਚਾਰ ॥**

**ਅਸੰਖ ਸਤੀ[3], ਅਸੰਖ ਦਾਤਾਰ ॥**

**ਅਸੰਖ ਸੂਰ[4] ਮੁਹ [5]ਭਖ ਸਾਰ ॥**

(ਮੁਹ—'ਮ' ਉਚਾਰਣ ਨਾਸਕੀ (ਮੂੰਹਾਂ ਉੱਤੇ)।)

**ਅਸੰਖ ਮੋਨਿ[6] [7]ਲਿਵ ਲਾਇ ਤਾਰ ॥**

**ਕੁਦਰਤਿ[8] ਕਵਣ, ਕਹਾ ਵੀਚਾਰੁ ॥**

(ਕਹਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਵਾਰਿਆ ਨ ਜਾਵਾ ਏਕ ਵਾਰ ॥**

(ਜਾਵਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**

**ਤੂ ਸਦਾ ਸਲਾਮਤਿ ਨਿਰੰਕਾਰ ॥੧੭॥**

**ਅਸੰਖ ਮੂਰਖ [9]ਅੰਧ ਘੋਰ ॥**

**ਅਸੰਖ ਚੋਰ ਹਰਾਮਖੋਰ[10] ॥**

**ਅਸੰਖ ਅਮਰ[11] ਕਰਿ ਜਾਹਿ ਜੋਰ ॥**

(ਜਾਹਿ—ਅੰਤਲੇ 'ਹ' ਦਾ ਉਚਾਰਣ ਨਾਸਕੀ।)

---

੧. ਜੋਗ-ਸਾਧਨਾ ਕਰਨ ਵਾਲੇ (ਜੋਗੀ)। ੨. ਉਪਰਾਮ। ੩. ਸਤਵਾਦੀ। ੪. ਸੂਰਮੇ। ੫. ਲੋਹਾ ਖਾਣ (ਸ਼ਸਤ੍ਰਾਂ ਦੇ ਵਾਰ ਸਹਾਰਨ) ਵਾਲੇ। ੬. ਮੋਨਧਾਰੀ। ੭. ਇਕ-ਟਕ ਮੋਨ-ਸਮਾਧੀ ਲਾਈ

ਅਣਗਿਣਤ ਹੀ ਜੋਗ-ਸਾਧਨਾ ਕਰਨ ਵਾਲੇ (ਜੋਗੀ) ਹਨ, ਜੋ ਮਨ ਕਰਕੇ (ਮਾਇਕੀ ਧੰਧੇ ਤੋਂ) ਉਪਰਾਮ ਰਹਿੰਦੇ ਹਨ।

ਅਣਗਿਣਤ ਹੀ (ਪ੍ਰਭੂ ਦੇ) ਗੁਣਾਂ ਅਤੇ ਗਿਆਨ ਦੀ ਵੀਚਾਰ ਕਰਨ ਵਾਲੇ ਭਗਤ-ਜਨ ਹਨ।

ਅਣਗਿਣਤ ਸਤਵਾਦੀ (ਸੱਚੇ ਸੁੱਚੇ ਆਚਰਣ ਵਾਲੇ) ਹਨ, ਅਣਗਿਣਤ ਹੀ ਦਾਨੀ ਹਨ।

ਅਣਗਿਣਤ ਹੀ ਮੂੰਹਾਂ ਉੱਤੇ (ਭਾਵ, ਸਨਮੁਖ ਹੋ ਕੇ) ਲੋਹਾ ਖਾਣ (ਸ਼ਸਤ੍ਰਾਂ ਦੇ ਵਾਰ ਸਹਾਰਨ) ਵਾਲੇ ਸੂਰਬੀਰ ਹਨ।

ਅਣਗਿਣਤ ਹੀ ਇਕ-ਟੱਕ ਮੋਨ-ਸਮਾਧੀ ਲਾਈ ਰਖਣ ਵਾਲੇ ਮੋਨੀ ਹਨ।

(ਹੇ ਕਰਤਾਰ !) ਮੇਰੀ ਕੀ ਪਾਇਆਂ (ਹਸਤੀ) ਹੈ ਕਿ ਮੈਂ (ਤੇਰਾ ਜਾਂ ਤੇਰੀ ਕੁਦਰਤ ਦਾ) ਵੀਚਾਰ (ਬਿਆਨ) ਕਰ ਸਕਾਂ।

ਮੈਂ ਕਿਉਂ ਨਾ ਇਕੋ ਵਾਰੀ (ਸਾਰੇ ਦਾ ਸਾਰਾ ਤੈਥੋਂ) ਕੁਰਬਾਨ ਹੋ ਜਾਵਾਂ ?

ਹੇ ਅਕਾਰ-ਰਹਿਤ ਵਾਹਿਗੁਰੂ ! ਜੋ ਕਾਰ (ਕੀਤੀ ਜਾਣੀ) ਤੈਨੂੰ ਚੰਗੀ ਲੱਗਦੀ ਹੈ, ਓਹੀ ਭਲੀ ਹੈ। (ਤੇਰੇ ਹੁਕਮ ਵਿਚ ਤੇਰੀ ਕੁਦਰਤ ਤਾਂ ਭਾਵੇਂ ਬਦਲਦੀ ਰਹਿੰਦੀ ਹੈ, ਪਰ) ਤੂੰ ਸਦਾ ਕਾਇਮ-ਦਾਇਮ ਹੈਂ ॥੧੭॥

(ਵਾਹਿਗੁਰੂ ਦੀ ਅਦਭੁਤ ਰਚਨਾ ਵਿਚ) ਅਣਗਿਣਤ ਹੀ ਪਰਲੇ ਦਰਜੇ ਦੇ ਘੋਰ ਅਗਿਆਨੀ ਅਤੇ ਮਹਾਂ-ਮੂਰਖ (ਮਨੁੱਖ) ਹਨ।

ਅਣਗਿਣਤ ਹੀ ਹਰਾਮ (ਬੇਈਮਾਨੀ ਦਾ ਖਟਿਆ) ਖਾਣ ਵਾਲੇ ਚੋਰ ਹਨ।

ਅਣਗਿਣਤ ਹੀ ਹੁਕਮਰਾਨ (ਪਰਜਾ ਉੱਤੇ ਨਿਰੰਤਰ) ਜ਼ੋਰ-ਜ਼ੁਲਮ ਕਰੀ ਜਾਂਦੇ ਹਨ।

---

ਰਖਣ ਵਾਲੇ। ੮. ਪਾਇਆਂ (ਹਸਤੀ)। ੯. ਮਹਾਂ ਅਗਿਆਨੀ। ੧੦. ਬੇਈਮਾਨੀ ਦਾ ਖਟਿਆ ਖਾਣ ਵਾਲੇ। ੧੧. ਹੁਕਮਰਾਨ।

ਅਸੰਖ ਗਲਵਢ[1] ਹਤਿਆ ਕਮਾਹਿ ॥

(ਕਮਾਹਿ—ਅੰਤਲੇ 'ਹਿ' ਦਾ ਉਚਾਰਨ ਨਾਸਕੀ।)

ਅਸੰਖ ਪਾਪੀ ਪਾਪੁ [2]ਕਰਿ ਜਾਹਿ ॥

(ਜਾਹਿ—ਅੰਤਲੇ 'ਹਿ' ਦਾ ਉਚਾਰਨ ਨਾਸਕੀ।)

ਅਸੰਖ ਕੂੜਿਆਰ ਕੂੜੇ[3] ਫਿਰਾਹਿ ॥

(ਫਿਰਾਹਿ—ਅੰਤਲੇ 'ਹਿ' ਦਾ ਉਚਾਰਨ ਨਾਸਕੀ।)

ਅਸੰਖ ਮਲੇਛ[4] ਮਲੁ[5] ਭਖਿ[6] ਖਾਹਿ ॥

(ਖਾਹਿ—ਅੰਤਲੇ 'ਹਿ' ਦਾ ਉਚਾਰਨ ਨਾਸਕੀ।)

ਅਸੰਖ ਨਿੰਦਕ ਸਿਰਿ [2]ਕਰਹਿ ਭਾਰੁ ॥

(ਕਰਹਿ—ਅੰਤਲੇ 'ਹਿ' ਦਾ ਉਚਾਰਨ ਨਾਸਕੀ।)

ਨਾਨਕੁ ਨੀਚੁ ਕਹੈ ਵੀਚਾਰੁ ॥

ਵਾਰਿਆ ਨ ਜਾਵਾ ਏਕ ਵਾਰ ॥

(ਜਾਵਾ—ਅੰਤਲੇ ਸੁਰ ਦਾ ਉਚਾਰਨ ਨਾਸਕੀ।)

ਜੋ ਤੁਧੁ ਭਾਵੈ ਸਾਈ ਭਲੀ ਕਾਰ ॥

ਤੂ ਸਦਾ ਸਲਾਮਤਿ ਨਿਰੰਕਾਰ ॥੧੮॥

ਅਸੰਖ ਨਾਵ, ਅਸੰਖ ਥਾਵ ॥

(ਨਾਵ, ਥਾਵ—'ਨਾ', 'ਥਾ' ਦੇ ਉਚਾਰਨ ਨਾਸਕੀ।)

ਅਗੰਮ[7], ਅਗੰਮ, ਅਸੰਖ ਲੋਅ[8] ॥

(ਲੋਅ—'ਅ' ਦਾ ਉਚਾਰਨ 'ਆ' ਨਹੀਂ।)

---

੧. ਹਤਿਆਰੇ (ਗਲ ਵੱਢਣ ਵਾਲੇ)। ੨. ਕਰੀ ਜਾਂਦੇ ਹਨ। ੩. ਕੂੜ ਵਿਚ। ੪. ਭ੍ਰਿਸ਼ਟ ਬੁੱਧੀ

ਅਣਗਿਣਤ ਹਤਿਆਰੇ ਜੀਵ-ਹੱਤਿਆ ਕਮਾਈ ਜਾਂਦੇ ਹਨ।

ਅਣਗਿਣਤ ਪਾਪੀ-ਜੀਵ (ਜੀਵਨ ਪ੍ਰਯੰਤ) ਨਿਰਾ ਪਾਪ ਹੀ ਕਰੀ ਜਾਂਦੇ ਹਨ।

ਅਣਗਿਣਤ ਝੂਠ ਦੇ ਵਣਜਾਰੇ (ਜੀਵਨ ਭਰ) ਝੂਠ ਵਿਚ ਪ੍ਰਵਿਰਤ ਹੋਏ ਫਿਰਦੇ ਹਨ।

ਅਣਗਿਣਤ ਭ੍ਰਿਸ਼ਟ-ਬੁੱਧੀ ਵਾਲੇ (ਜੀਵ ਨਿਰੰਤਰ) ਗੰਦ ਹੀ ਬਕਦੇ ਹਨ, ਗੰਦ ਹੀ ਖਾਂਦੇ ਹਨ।

ਅਣਗਿਣਤ ਪਰਾਈ ਬਦਖ਼ੋਈ ਕਰਨ ਵਾਲੇ ਸਿਰ 'ਤੇ (ਨਿੰਦਿਆ ਕਰਨ ਦਾ) ਭਾਰ ਚੁੱਕੀ ਜਾਂਦੇ ਹਨ।

(ਆਪਣੇ ਸਿਖ-ਸੇਵਕਾਂ ਲਈ ਨਿਮ੍ਰਤਾ ਦਾ ਪੂਰਨਾ ਪਾਉਂਦੇ ਹੋਏ ਗੁਰਦੇਵ ਕਥਨ ਕਰਦੇ ਹਨ) ਨੀਵਾਂ ਨਾਨਕ (ਪ੍ਰਭੂ ਦੀ ਅਦਭੁਤ ਰਚਨਾ ਵਿਚ ਘਟੀਆ ਕਿਸਮ ਦਾ ਬਿਉਹਾਰ ਕਰਨ ਵਾਲੇ ਲੋਕਾਂ ਦਾ) ਵੀਚਾਰ ਕਥਨ ਕਰਦਾ ਹੈ।

(ਹੇ ਨਿਰੰਕਾਰ!) ਮੈਂ ਕਿਉਂ ਨਾ ਇਕੋ ਵਾਰ (ਸਾਰੇ ਦਾ ਸਾਰਾ ਤੈਥੋਂ) ਕੁਰਬਾਨ ਹੋ ਜਾਵਾਂ?

ਹੇ ਅਕਾਰ-ਰਹਿਤ ਵਾਹਿਗੁਰੂ! ਜੋ ਕਾਰ (ਕੀਤੀ ਜਾਣੀ) ਤੈਨੂੰ ਚੰਗੀ ਲਗਦੀ ਹੈ, ਓਹੀ ਭਲੀ ਹੈ। (ਤੇਰੇ ਹੁਕਮ ਵਿਚ ਤੇਰੀ ਕੁਦਰਤ ਤਾਂ ਭਾਵੇਂ ਬਦਲਦੀ ਰਹਿੰਦੀ ਹੈ, ਪਰ) ਤੂੰ ਸਦਾ ਕਾਇਮ-ਦਾਇਮ ਹੈਂ ॥੧੮॥

(ਕਰਤਾ ਪੁਰਖ ਦੀ ਅਨੰਤ ਰਚਨਾ ਵਿਚ ਜੀਵ-ਜੰਤੂਆਂ, ਪਦਾਰਥਾਂ ਅਤੇ ਅਸਥਾਨਾਂ ਦੇ) ਅਣਗਿਣਤ ਨਾਮ ਹਨ ਅਤੇ ਅਣਗਿਣਤ ਸਥਾਨ ਹਨ।

ਮਨੁੱਖੀ ਪਹੁੰਚ ਅਤੇ ਸੂਝ-ਬੂਝ ਤੋਂ ਪਰੇ ਅਣਗਿਣਤ ਲੋਕ (ਮੰਡਲ) ਹਨ।

---

ਵਾਲੇ। ੫. ਮਲ, ਮੈਲ, ਗੰਦ। ੬. ਭਾਖਦੇ ਹਨ, ਕਹਿੰਦੇ ਹਨ। ੭. ਭਾਰ ਚੁਕੀ ਫਿਰਦੇ ਹਨ। ੮. ਮਨੁੱਖੀ ਸੂਝ-ਬੂਝ ਤੋਂ ਪਰੇ। ੯. ਲੋਕ, ਮੰਡਲ।

ਅਸੰਖ ਕਹਹਿ, ਸਿਰਿ[੧] ਭਾਰੁ ਹੋਇ ॥

(ਕਹਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

ਅਖਰੀ[੨] ਨਾਮੁ, ਅਖਰੀ ਸਾਲਾਹ ॥

(ਅਖਰੀ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਅਖਰੀ ਗਿਆਨੁ ਗੀਤ ਗੁਣ ਗਾਹ[੩] ॥

(ਅਖਰੀ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਅਖਰੀ ਲਿਖਣੁ ਬੋਲਣੁ ਬਾਣਿ[੪] ॥

(ਅਖਰੀ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਅਖਰਾ ਸਿਰਿ ਸੰਜੋਗੁ ਵਖਾਣਿ ॥

(ਅਖਰਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਜਿਨਿ[੫] ਏਹਿ ਲਿਖੇ, ਤਿਸੁ ਸਿਰਿ ਨਾਹਿ ॥

(ਨਾਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਜਿਵ ਫੁਰਮਾਏ, ਤਿਵ ਤਿਵ ਪਾਹਿ[੬] ॥

(ਪਾਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

ਜੇਤਾ[੭] ਕੀਤਾ[੮], ਤੇਤਾ[੯] ਨਾਉ ॥

(ਨਾਉ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਵਿਣੁ ਨਾਵੈ ਨਾਹੀ ਕੋ ਥਾਉ ॥

(ਨਾਵੈ, ਥਾਉ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

ਕੁਦਰਤਿ ਕਵਣ, ਕਹਾ ਵੀਚਾਰੁ ॥

(ਕਹਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਵਾਰਿਆ ਨ ਜਾਵਾ ਏਕ ਵਾਰ ॥

(ਜਾਵਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

---

੧. ਸਿਰ ਉੱਤੇ। ੨. ਅੱਖਰੀਂ, ਅੱਖਰਾਂ ਦੁਆਰਾ। ੩. ਘੋਖਵੀਂ ਵੀਚਾਰ। ੪. ਬਾਣੀ, ਬੋਲੀ।

ਅਣਗਿਣਤ ਜੀਵ (ਕਰਤੇ ਦੀ ਰਚਨਾ ਦੇ ਅਗੰਮ ਅਤੇ ਅਲੱਖ ਮੰਡਲਾਂ ਬਾਰੇ ਫ਼ਰਜ਼ੀ ਕਿਆਫ਼ੇ ਲਾ ਲਾ ਕੇ ਫੋਕੇ) ਕਥਨ ਕਰਦੇ ਹਨ, ਉਨ੍ਹਾਂ ਦੇ ਸਿਰ 'ਤੇ (ਇਸ ਫੋਕੀ ਕਥਨੀ ਕਰਨ ਕਰਕੇ) ਭਾਰ ਹੁੰਦਾ (ਚੜ੍ਹਦਾ) ਹੈ।

ਅੱਖਰਾਂ (ਸ਼ਬਦਾਂ) ਦੁਆਰਾ ਵਾਹਿਗੁਰੂ ਦਾ ਨਾਮ ਲਿਆ ਜਾ ਸਕਦਾ ਹੈ, ਅੱਖਰਾਂ ਦੁਆਰਾ ਉਸ ਦੀ ਸਿਫ਼ਤਿ-ਸਾਲਾਹ ਕੀਤੀ ਜਾ ਸਕਦੀ ਹੈ।

ਅੱਖਰਾਂ (ਸ਼ਬਦਾਂ) ਦੁਆਰਾ ਗਿਆਨ (ਕਥਿਆ ਜਾਂਦਾ) ਹੈ, ਗੀਤ (ਗਾਏ ਜਾਂਦੇ) ਹਨ, ਗੁਣਾਂ ਦੀ ਘੋਖਵੀਂ ਵੀਚਾਰ (ਸੰਭਵ ਹੋ ਸਕਦੀ) ਹੈ।

ਅੱਖਰਾਂ (ਸ਼ਬਦਾਂ) ਦੁਆਰਾ ਹੀ ਬਾਣੀ (ਬੋਲੀ) ਦਾ ਲਿਖਣਾ ਅਤੇ ਬੋਲਣਾ (ਸੰਭਵ ਹੋ ਸਕਦਾ ਹੈ)।

ਅੱਖਰਾਂ (ਸ਼ਬਦਾਂ) ਦੁਆਰਾ ਹੀ (ਹਰੇਕ ਜੀਵ ਦੇ) ਸਿਰ ਉੱਤੇ ਲਿਖਿਆ ਸੰਜੋਗ-ਲੇਖ (ਪੰਡਿਤਾਂ, ਪਾਂਧਿਆਂ, ਜੋਤਸ਼ੀਆਂ ਵਲੋਂ) ਵਖਾਣਿਆ ਜਾਂਦਾ ਹੈ।

ਜਿਸ (ਵਿਧਾਤਾ) ਨੇ (ਜੀਵਾਂ ਦੇ ਸਿਰ ਉੱਤੇ ਇਹ ਸੰਜੋਗ-ਲੇਖ) ਲਿਖੇ ਹੋਏ ਹਨ, ਉਸ ਦੇ ਆਪਣੇ ਸਿਰ ਉੱਤੇ (ਕਿਸੇ ਹੋਰ ਵਲੋਂ ਲਿਖਿਆ ਸੰਜੋਗ-ਲੇਖ) ਨਹੀਂ ਹੈ।

ਜਿਵੇਂ ਜਿਵੇਂ (ਵਿਧਾਤਾ) ਹੁਕਮ ਕਰਦਾ ਹੈ ਤਿਵੇਂ ਤਿਵੇਂ (ਇਹ ਸੰਜੋਗ-ਲੇਖ ਜੀਵਾਂ ਦੇ ਮੱਥੇ ਉੱਤੇ) ਪੈਂਦੇ, ਭਾਵ, ਉੱਕਰੇ ਜਾਂਦੇ ਹਨ।

ਜਿੰਨਾ ਵੀ (ਕਰਤਾ ਪੁਰਖ ਦਾ) ਰਚਿਆ ਹੋਇਆ (ਕੁਦਰਤ ਦਾ ਪਸਾਰਾ ਹੈ), ਉਹ ਸਾਰੇ ਦਾ ਸਾਰਾ (ਕਿਸੇ ਨਾ ਕਿਸੇ) ਨਾਮ ਵਾਲਾ ਹੈ।

ਨਾਮ ਤੋਂ ਬਿਨਾ (ਭਾਵ, ਜਿਸ ਦਾ ਕੋਈ ਨਾਮ ਨਾ ਹੋਵੇ, ਅਜਿਹਾ) ਕੋਈ ਵੀ ਥਾਉਂ ਨਹੀਂ।

(ਹੇ ਕਰਤਾਰ !) ਮੇਰੀ ਕੀ ਪਾਇਆਂ (ਹਸਤੀ) ਹੈ ਕਿ (ਤੇਰਾ ਜਾਂ ਤੇਰੀ ਕੁਦਰਤ ਦਾ) ਵੀਚਾਰ ਕਥਨ ਕਰ ਸਕਾਂ।

ਮੈਂ ਕਿਉਂ ਨਾ ਇਕੋ ਵਾਰ (ਸਾਰੇ ਦਾ ਸਾਰਾ ਤੈਥੋਂ) ਕੁਰਬਾਨ ਹੋ ਜਾਵਾਂ ?

---

੫. ਜਿਨਿ—ਜਿਸ (ਪ੍ਰਭੂ) ਨੇ। ੬. ਪੈਂਦੇ ਹਨ, ਉੱਕਰੇ ਜਾਂਦੇ ਹਨ। ੭. ਜਿਤਨਾ ਵੀ। ੮. ਰਚਿਆ ਹੋਇਆ ਪਸਾਰਾ। ੯. ਤਿਤਨਾ, ਉਹ ਸਾਰਾ ਹੀ।

ਜੋ ਤੁਧੁ ਭਾਵੈ ਸਾਈ ਭਲੀ ਕਾਰ ॥

ਤੂ ਸਦਾ ਸਲਾਮਤਿ ਨਿਰੰਕਾਰ ॥੧੯॥

ਭਰੀਐ ਹਥੁ, ਪੈਰੁ, ਤਨੁ[1] ਦੇਹ[2] ॥

ਪਾਣੀ ਧੋਤੈ ਉਤਰਸੁ[3] ਖੇਹ[4] ॥

ਮੂਤ ਪਲੀਤੀ[5] ਕਪੜੁ ਹੋਇ ॥

(ਮੂਤ-ਪਲੀਤੀ—ਸਮਾਸੀ ਸ਼ਬਦ, ਉਚਾਰਣ ਰਲਵਾਂ।)

ਦੇ ਸਾਬੂਣੁ ਲਈਐ ਓਹੁ ਧੋਇ ॥

ਭਰੀਐ ਮਤਿ ਪਾਪਾ ਕੈ ਸੰਗਿ ॥

(ਪਾਪਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਓਹੁ[6] ਧੋਪੈ ਨਾਵੈ ਕੈ ਰੰਗਿ[7] ॥

(ਨਾਵੈ—'ਨਾ' ਉਚਾਰਣ ਨਾਸਕੀ। ਇਹ ਨਾਸਿਕਤਾ 'ਵੈ' ਤਕ ਅੱਪੜਦੀ ਹੈ।)

ਪੁੰਨੀ ਪਾਪੀ ਆਖਣੁ[8] ਨਾਹਿ ॥

ਕਰਿ ਕਰਿ, ਕਰਣਾ[9] ਲਿਖਿ ਲੈ ਜਾਹੁ ॥

(ਨਾਹਿ—'ਹਿ' ਉਚਾਰਣ ਨਾਸਕੀ।)

ਆਪੇ ਬੀਜਿ ਆਪੇ ਹੀ ਖਾਹੁ ॥

ਨਾਨਕ, ਹੁਕਮੀ ਆਵਹੁ[10] ਜਾਹੁ[11] ॥੨੦॥

---

੧. ਅੰਗ। ੨. ਦੇਹੀ। ੩. ਉਸ (ਅੰਗ) ਦੀ ਉਤਰ ਜਾਂਦੀ ਹੈ। ੪. ਮਿੱਟੀ ਘੱਟਾ, ਮੈਲ।
੫. ਅਪਵਿੱਤ੍ਰਤਾ ਵਾਲਾ। ੬. ਉਹ (ਪਾਪਾਂ ਦਾ ਗੰਦ)। ੭. ਪਿਆਰ ਨਾਲ। ੮. ਕਥਨ ਮਾਤ੍ਰ।

ਹੇ ਅਕਾਰ ਰਹਿਤ ਵਾਹਿਗੁਰੂ! ਜੋ ਕਾਰ (ਕੀਤੀ ਜਾਣੀ) ਤੈਨੂੰ ਚੰਗੀ ਲਗਦੀ ਹੈ, ਓਹੀ ਭਲੀ ਹੈ। (ਤੇਰੇ ਹੁਕਮ ਵਿਚ ਤੇਰੀ ਕੁਦਰਤ ਤਾਂ ਭਾਵੇਂ ਬਦਲਦੀ ਰਹਿੰਦੀ ਹੈ, ਪਰ) ਤੂੰ ਸਦਾ ਕਾਇਮ-ਦਾਇਮ ਹੈਂ॥੧੯॥

ਜੇ ਦੇਹੀ ਦਾ ਕੋਈ ਅੰਗ; ਹੱਥ, ਪੈਰ ਆਦਿਕ (ਮੈਲ ਨਾਲ) ਭਰ ਜਾਏ;

ਪਾਣੀ ਦੁਆਰਾ ਧੋਤੇ ਜਾਣ ਨਾਲ ਉਸ (ਅੰਗ) ਦੀ ਮੈਲ ਉਤਰ ਜਾਂਦੀ ਹੈ।

ਜੇ ਕੋਈ ਕੱਪੜਾ ਮੂਤ੍ਰ ਆਦਿ ਦੀ ਅਪਵਿੱਤ੍ਰਤਾ ਵਾਲਾ ਹੋ ਜਾਏ;

ਸਾਬਣ ਲਾ ਕੇ ਉਹ (ਕੱਪੜਾ) ਧੋ ਲਈਦਾ ਹੈ।

ਜੇ ਮਨੁੱਖੀ-ਮਤਿ ਪਾਪਾਂ ਨਾਲ ਲਿੱਬੜ ਜਾਏ;

ਉਹ (ਪਾਪਾਂ ਦਾ ਗੰਦ) ਨਾਮ ਦੇ ਪਿਆਰ ਨਾਲ (ਭਾਵਨੀ ਸਹਿਤ ਨਾਮ ਜਪਣ ਨਾਲ) ਧੋਤਾ ਜਾ ਸਕਦਾ ਹੈ।

ਸ਼ੁਭ-ਕਰਮੀ ਅਤੇ ਪਾਪ-ਕਰਮੀ (ਇਹ ਦੋਵੇਂ ਪਰਸਪਰ ਵਿਰੋਧੀ ਆਚਰਣਿਕ ਲੱਛਣ ਕੇਵਲ) ਕਥਨ ਮਾਤ੍ਰ ਨਹੀਂ। (ਜੀਵਨ ਵਿਚ ਚੰਗੇ ਜਾਂ ਮੰਦੇ ਕਰਮ) ਕਰ ਕਰ ਕੇ (ਕੀਤੇ ਕਰਮਾਂ ਦਾ) ਕਰਮ-ਬਿਓਰਾ ਲਿਖ ਕੇ (ਆਪਣੇ ਨਾਲ ਦਰਗਾਹ ਵਿਚ) ਲੈ ਜਾਣਾ ਹੁੰਦਾ ਹੈ।
[*ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ॥ —ਪੰਨਾ ੧੩੮*]

ਆਪ ਹੀ (ਚੰਗੇ ਜਾਂ ਮੰਦੇ ਕਰਮਾਂ ਦਾ ਕਰਮ-ਬੀਜ) ਬੀਜ ਕੇ (ਫਿਰ ਉਸ ਦਾ ਫਲ) ਆਪ ਹੀ ਖਾਣਾ ਪੈਂਦਾ ਹੈ।

'ਨਾਨਕ' (ਮੁਹਰ-ਛਾਪ)—ਹੁਕਮੀ ਵਾਹਿਗੁਰੂ ਦੇ ਹੁਕਮ ਅਧੀਨ ਹੀ (ਜੀਵ ਦਾ ਸੰਸਾਰ-ਕਰਮ-ਖੇਤਰ ਵਿਚ) ਆਉਣਾ (ਅਤੇ ਏਥੋਂ) ਜਾਣਾ ਹੁੰਦਾ ਹੈ॥੨੦॥

---

੯. ਕਮਾਇਆ ਹੋਇਆ, ਕਰਮ-ਬਿਓਰਾ। ੧੦. ਆਉਣਾ (ਨਾਂਵ-ਕ੍ਰਿਦੰਤ)। ੧੧. ਜਾਣਾ (ਨਾਂਵ-ਕ੍ਰਿਦੰਤ)।

ਤੀਰਥੁ, ਤਪੁ, ਦਇਆ, ਦਤੁ[੧] ਦਾਨੁ ॥
ਜੇ ਕੋ ਪਾਵੈ ਤਿਲ ਕਾ ਮਾਨੁ[੨] ॥

ਸੁਣਿਆ, ਮੰਨਿਆ, ਮਨਿ ਕੀਤਾ ਭਾਉ[੩] ॥

ਅੰਤਰਗਤਿ[੪] ਤੀਰਥਿ ਮਲਿ ਨਾਉ[੫] ॥

(ਨਾਉ—'ਨ' ਉਚਾਰਣ ਭਾਰ ਸਹਿਤ।)

ਸਭਿ ਗੁਣ ਤੇਰੇ, ਮੈ ਨਾਹੀ ਕੋਇ ॥

[੬]ਵਿਣੁ ਗੁਣ ਕੀਤੇ ਭਗਤਿ ਨ ਹੋਇ ॥

ਸੁਅਸਤਿ[੭] ਆਥਿ[੮], ਬਾਣੀ ਬਰਮਾਉ[੯] ॥

(ਬਰਮਾਉ—'ਰ' ਉਚਾਰਣ ਭਾਰ ਸਹਿਤ, 'ਮ' ਦੀ ਧੁਨੀ ਦਾ ਉਚਾਰਣ ਦੂੱਤ ਕਰ ਕੇ।)

ਸਤਿ, ਸੁਹਾਣੁ[੧੦], ਸਦਾ ਮਨਿ ਚਾਉ ॥

ਕਵਣੁ ਸੁ ਵੇਲਾ, ਵਖਤੁ[੧੧] ਕਵਣੁ, ਕਵਣ ਥਿਤਿ, ਕਵਣੁ ਵਾਰੁ ॥
ਕਵਣਿ ਸਿ ਰੁਤੀ, ਮਾਹੁ ਕਵਣੁ, ਜਿਤੁ ਹੋਆ ਆਕਾਰੁ[੧੨] ॥

(ਕਵਣਿ—ਅੰਤਲੇ ਸ੍ਵਰ 'ਿ' ਦੀ ਵਿਆਕਰਣਿਕ ਮਹੱਤਤਾ ਸਮਝ ਨਹੀਂ ਪਈ।)

---

੧. ਦਿੱਤਾ ਹੋਇਆ। ੨. ਆਦਰ, ਮਾਣ। ੩. ਪ੍ਰੇਮ। ੪. ਅੰਤਰਮੁਖੀ। ੫. ਨ੍ਹਾਉਣਾ, ਇਸ਼ਨਾਨ। ੬. ਦੈਵੀ ਗੁਣ ਪ੍ਰਦਾਨ ਕੀਤੇ ਬਗ਼ੈਰ, ਉਪਕਾਰ ਕੀਤੇ ਬਿਨਾ। ੭. ਕਲਿਆਣ ਸਰੂਪ। ੮. ਹੈਂ।

ਤੀਰਥ (ਇਸ਼ਨਾਨ), ਤਪ-ਸਾਧਨਾ, ਜੀਵਾਂ ਉੱਤੇ ਤਰਸ ਅਤੇ ਦਿੱਤਾ ਦਾਨ (ਇਹ ਸਦ-ਗੁਣ ਜੀਵਨ-ਪ੍ਰਗਤੀ ਲਈ ਕੇਵਲ ਸਾਧਨ ਮਾਤ੍ਰ ਹਨ। ਇਨ੍ਹਾਂ ਸਦ-ਗੁਣਾਂ ਨੂੰ ਜੀਵਨ ਦਾ ਅੰਤਮ ਨਿਸ਼ਾਨਾ ਮਿਥ ਕੇ) ਜੇ ਕੋਈ (ਇਨ੍ਹਾਂ ਦਾ ਕੁਝ ਫਲ) ਪ੍ਰਾਪਤ ਕਰ ਸਕਦਾ ਹੈ ਤਾਂ ਉਹ ਤਿਲ ਮਾਤ੍ਰ (ਤੁਛ) ਆਦਰ ਹੀ (ਹੋ ਸਕਦਾ) ਹੈ।

(ਦੂਜੇ ਪਾਸੇ ਜਿਸ ਜਿਸ ਜੀਵ ਨੇ ਗੁਰੂ ਦੀ ਨਾਮ-ਸਿਖਿਆ ਨੂੰ) ਸੁਣਿਆ, ਮੰਨਿਆ ਅਤੇ (ਇਸ ਨਾਲ) ਮਨ ਕਰਕੇ ਪ੍ਰੇਮ ਕੀਤਾ;

(ਉਸ ਉਸ ਸਿਦਕਵਾਨ ਜਗਿਆਸੂ ਦਾ) ਅੰਤਰਮੁਖੀ ਆਤਮ-ਤੀਰਥ ਉੱਤੇ ਮਲ ਮਲ ਕੇ ਇਸ਼ਨਾਨ ਹੋ ਜਾਂਦਾ ਹੈ।

(ਹੇ ਗੁਣੀ-ਨਿਧਾਨ ਵਾਹਿਗੁਰੂ!) ਸਾਰੇ ਗੁਣ ਤੇਰੇ ਹੀ (ਦਿੱਤੇ ਹੋਏ) ਹਨ, ਮੈਂ (ਨਿਰਗੁਣ) ਦਾ ਆਪਣਾ ਗੁਣ (ਖ਼ੂਬੀ) ਕੋਈ ਨਹੀਂ।

ਤੇਰੇ ਉਪਕਾਰ ਕੀਤੇ ਬਗ਼ੈਰ, ਅਥਵਾ ਦੈਵੀ ਗੁਣ ਪ੍ਰਦਾਨ ਕੀਤੇ ਬਿਨਾ (ਜੀਵ ਪਾਸੋਂ) ਭਗਤੀ ਹੋ ਹੀ ਨਹੀਂ ਸਕਦੀ।

(ਹੇ ਵਾਹਿਗੁਰੂ!) ਤੂੰ ਕਲਿਆਣ ਸਰੂਪ ਹੈਂ, ਤੇਰੀ ਬਾਣੀ ਬ੍ਰਹਮ-ਰੂਪ ਹੈ।

ਤੂੰ ਸਤਿ ਸਰੂਪ, ਸੁੰਦਰਾਵਲਾ ਅਤੇ ਮਨ ਵਿਚ ਸਦੀਵੀ ਚਾਉ ਵਾਲਾ ਹੈਂ (ਭਾਵ, ਤੂੰ 'ਸਚਿਦਾਨੰਦ' ਹੈਂ)।

ਜਿਸ ਸਮੇਂ ਜਗਤ-ਪਸਾਰਾ ਹੋਂਦ ਵਿਚ ਆਇਆ, ਉਹ ਵੇਲਾ ਕਿਹੜਾ ਸੀ, ਸਮਾਂ ਕਿਹੜਾ ਸੀ, ਥਿਤਿ (ਚੰਦ੍ਰਮਾ ਦੇ ਵਧਾਅ ਘਟਾਅ ਮੂਜਬ ਦਿਨਾਂ ਦੀ ਗਿਣਤੀ) ਕਿਹੜੀ ਸੀ, ਵਾਰ ਕਿਹੜਾ ਸੀ ? ਰੁਤਿ ਕਿਹੜੀ ਸੀ, ਮਹੀਨਾ ਕਿਹੜਾ ਸੀ ?

(ਨੋਟ—ਉਪ੍ਰੋਕਤ ਪੰਗਤੀਆਂ ਵਿਚ 'ਸੁ' ਅਤੇ 'ਸਿ' ਪੜਨਾਂਵ ਨਹੀਂ, ਕਾਵਿਕ ਸੁਹਜ-ਪਦ (ਯੋਜਕ) ਹਨ।)

---

੯. ਬ੍ਰਹਮ ਸਰੂਪ। ੧੦. ਸੁੰਦਰ। ੧੧. ਸਮਾਂ। ੧੨. ਜਗਤ-ਪਸਾਰਾ।

**ਵੇਲ ਨ ਪਾਈਆ ਪੰਡਤੀ[1], ਜਿ ਹੋਵੈ ਲੇਖੁ ਪੁਰਾਣੁ ॥**

(ਪਾਈਆ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ। ਪੰਡਤੀ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਵਖਤੁ ਨ ਪਾਇਓ ਕਾਦੀਆ[2], ਜਿ ਲਿਖਨਿ ਲੇਖੁ ਕੁਰਾਣੁ ॥**

(ਕਾਦੀਆ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਥਿਤਿ ਵਾਰੁ ਨਾ ਜੋਗੀ ਜਾਣੈ, ਰੁਤਿ ਮਾਹੁ ਨਾ ਕੋਈ ॥**

**ਜਾ ਕਰਤਾ ਸਿਰਠੀ[3] ਕਉ ਸਾਜੇ[4], ਆਪੇ ਜਾਣੈ ਸੋਈ ॥**

(ਜਾ—ਪੜਨਾਉਂ, ਉਚਾਰਣ ਨਾਸਿਕਤਾ ਬਿਨਾ।)

**ਕਿਵ ਕਰਿ ਆਖਾ, ਕਿਵ ਸਾਲਾਹੀ, ਕਿਉ ਵਰਨੀ ਕਿਵ ਜਾਣਾ ॥**

(ਆਖਾ, ਸਾਲਾਹੀ, ਕਿਉ, ਵਰਨੀ, ਜਾਣਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

**ਨਾਨਕ, ਆਖਣਿ[5] ਸਭੁ ਕੋ ਆਖੈ, ਇਕ ਦੂ ਇਕੁ ਸਿਆਣਾ ॥**

**ਵਡਾ ਸਾਹਿਬੁ ਵਡੀ ਨਾਈ[6], ਕੀਤਾ ਜਾ ਕਾ ਹੋਵੈ ॥**

(ਨਾਈ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ। ਜਾ—(ਪੜਨਾਉਂ) ਉਚਾਰਣ ਨਾਸਿਕਤਾ ਬਿਨਾ।)

**ਨਾਨਕ, ਜੇ ਕੋ ਆਪੌ[7] ਜਾਣੈ, ਅਗੈ ਗਇਆ ਨ ਸੋਹੈ[8] ॥੨੧॥**

(ਆਪੌ—(ਆਪੌਂ) ਅੰਤਲੇ ਸੁਰ ਦਾ ਉਚਾਰਣ ਨਾਸਕੀ। ਗਇਆ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।)

**ਪਾਤਾਲਾ ਪਾਤਾਲ ਲਖ, ਆਗਾਸਾ ਆਗਾਸ ॥**

(ਪਾਤਾਲਾ, ਆਗਾਸਾ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ।)

---

੧. ਪੰਡਿਤਾਂ ਨੇ। ੨. ਕਾਜ਼ੀਆਂ ਨੇ। ੩. ਸ੍ਰਿਸ਼ਟੀ। ੪. ਸਾਜਦਾ (ਸਿਰਜਦਾ) ਹੈ। ੫. ਮੂੰਹ ਨਾਲ।

(ਜਗਤ-ਪਸਾਰੇ ਦੇ ਹੋਂਦ ਵਿਚ ਆਉਣ ਦੇ) ਵੇਲੇ (ਦੀ ਟੋਹ) ਪੰਡਿਤਾਂ ਨੇ ਨਹੀਂ ਪਾਈ, ਕਿ ਉਨ੍ਹਾਂ ਵਲੋਂ ਇਸ ਸੰਬੰਧੀ ਕੋਈ ਪੁਰਾਣ-ਲੇਖ (ਲਿਖਿਆ ਗਿਆ) ਹੋਵੇ।

ਕਾਜ਼ੀਆਂ ਨੇ ਭੀ ਉਹ ਸਮਾਂ ਜਾਣਿਆ ਨਹੀਂ ਕਿ ਇਸ ਸੰਬੰਧੀ ਉਹ ਕੋਈ ਕੁਰਾਨ-ਲੇਖ ਲਿਖ ਦੇਂਦੇ।

(ਜਗਤ-ਪਸਾਰੇ ਦੇ ਹੋਂਦ ਵਿਚ ਆਉਣ ਦੀ) ਥਿਤਿ ਜਾਂ ਵਾਰ ਕੋਈ ਜੋਗੀ (ਨਛਤ੍ਰ-ਜੋਗਾਂ ਦਾ ਜਾਣੂ) ਨਹੀਂ ਜਾਣਦਾ, ਨਾ ਹੀ ਰੁਤਿ ਜਾਂ ਮਹੀਨਾ ਕੋਈ ਹੋਰ (ਸਿਆਣਾ ਜਾਣਦਾ ਹੈ)।

ਜਿਹੜਾ ਕਰਤਾ-ਪੁਰਖ ਸ੍ਰਿਸ਼ਟੀ ਦੀ ਸਿਰਜਨਾ ਕਰਦਾ ਹੈ, ਉਹ ਆਪ ਹੀ (ਇਸ ਦੇ ਰਚਨ-ਕਾਲ ਬਾਰੇ) ਜਾਣਦਾ ਹੈ।

ਮੈਂ ਕਿਵੇਂ (ਕਰਤਾ-ਪੁਰਖ ਦੇ ਸਰੂਪ ਅਤੇ ਸ੍ਰਿਸ਼ਟੀ ਦੇ ਰਚਨ-ਕਾਲ ਬਾਰੇ) ਕੁਝ ਆਖਾਂ, ਕਿਵੇਂ ਉਸ ਦੀ ਸਿਫ਼ਤਿ-ਸਾਲਾਹ ਕਰਾਂ, ਕਿਵੇਂ (ਉਸ ਦੇ ਗੁਣਾਂ ਦਾ) ਵਰਣਨ ਕਰਾਂ, ਕਿਵੇਂ (ਉਸ ਦਾ ਭੇਤ) ਜਾਣਾਂ ?

'ਨਾਨਕ' (ਮੁਹਰ-ਛਾਪ)—ਮੂੰਹ ਨਾਲ ਤਾਂ ਹਰ ਕੋਈ (ਕਰਤਾ ਪੁਰਖ ਬਾਰੇ ਅਤੇ ਉਸ ਦੀ ਕੁਦਰਤ ਬਾਰੇ ਫ਼ਰਜ਼ੀ ਕਿਆਫ਼ੇ ਲਾ ਲਾ ਕੇ) ਆਖਦਾ ਹੈ, ਇਕ ਤੋਂ ਇਕ (ਵਧੀਕ) ਸਿਆਣਾ (ਬਣ ਬੈਠਦਾ) ਹੈ।

ਜਿਸ ਦਾ ਕੀਤਾ ਹੋਇਆ ਸਭ ਕੁਝ ਵਰਤ ਰਿਹਾ ਹੈ, ਉਹ ਸਾਹਿਬ ਵੱਡਾ ਹੈ, ਉਸ ਦੀ ਵਡਿਆਈ ਵੱਡੀ ਹੈ।

'ਨਾਨਕ' (ਮੁਹਰ-ਛਾਪ)—ਜੇ ਕੋਈ ਮਨੁੱਖ ਆਪਣੇ ਆਪ ਤੋਂ (ਕੁਝ ਹੋਇਆ) ਸਮਝਦਾ ਹੈ ਤਾਂ ਉਹ ਅੱਗੇ (ਪ੍ਰਭੂ ਦੀ ਦਰਗਾਹ ਵਿਚ) ਗਿਆ ਹੋਇਆ ਸੋਭਾ ਨਹੀਂ ਪਾਉਂਦਾ ॥੨੧॥

(ਕਰਤਾ ਪੁਰਖ ਦੀ ਕੁਦਰਤ-ਰਚਨਾ ਵਿਚ) ਲੱਖਾਂ ਪਾਤਾਲ ਹੀ ਪਾਤਾਲ (ਧਰਤੀ ਦੇ ਹੇਠਲੇ ਲੋਕ) ਹਨ, ਲੱਖਾਂ ਅਕਾਸ਼ (ਪੁਲਾੜ) ਹੀ ਅਕਾਸ਼ (ਪੁਲਾੜ) ਹਨ।

---

੬. ਵਡਿਆਈ। ੭. ਆਪੌ, ਆਪਣੇ ਆਪ ਤੋਂ। ੮. ਸੋਭਾ ਪਾਉਂਦਾ।

**ਓੜਕ[੧] ਓੜਕ[੨] ਭਾਲਿ ਥਕੇ, ਵੇਦ ਕਹਨਿ [੩]ਇਕ ਵਾਤ ॥**

**[੪]ਸਹਸ ਅਠਾਰਹ ਕਹਨਿ ਕਤੇਬਾ, ਅਸੁਲੂ[੫] ਇਕੁ ਧਾਤੁ[੬] ॥**

(ਸਹਸ ਅਠਾਰਹ—'ਹ' ਦਾ ਉਚਾਰਣ 'ਹਿ' ਕਰਨਾ ਦਰੁਸਤ ਨਹੀਂ। ਕਤੇਬਾ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਅਸੁਲੂ—'ਸ' ਦਾ ਔਂਕੜ ਵੀ ਉਚਾਰਣ ਦਾ ਭਾਗ ਹੈ।)

**ਲੇਖਾ ਹੋਇ ਤ ਲਿਖੀਐ, ਲੇਖੈ ਹੋਇ ਵਿਣਾਸੁ[੭] ॥**

**ਨਾਨਕ, ਵਡਾ ਆਖੀਐ, ਆਪੇ ਜਾਣੈ ਆਪੁ ॥੨੨॥**

**ਸਾਲਾਹੀ[੮] ਸਾਲਾਹਿ[੯], ਏਤੀ[੧੦], ਸੁਰਤਿ[੧੧] ਨ ਪਾਈਆ ॥**

**ਨਦੀਆ ਅਤੈ ਵਾਹ[੧੨], ਪਵਹਿ[੧੩] ਸਮੁੰਦਿ, [੧੪]ਨ ਜਾਣੀਅਹਿ ॥**

(ਨਦੀਆ, ਪਵਹਿ, ਜਾਣੀਅਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

**ਸਮੁੰਦ ਸਾਹ[੧੫] ਸੁਲਤਾਨ, ਗਿਰਹਾ[੧੬] ਸੇਤੀ[੧੭] ਮਾਲੁ ਧਨੁ ॥**
**ਕੀੜੀ ਤੁਲਿ[੧੮] ਨ ਹੋਵਨੀ, ਜੇ ਤਿਸੁ ਮਨਹੁ [੧੯]ਨ ਵੀਸਰਹਿ ॥੨੩॥**

(ਸਾਹ—'ਸ' ਉਚਾਰਣ ਵਿਸ਼ੇਸ਼ ਧੁਨੀ। ਗਿਰਹਾ—(ਪਲੇ) ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।)
(ਮਨਹੁ, ਵੀਸਰਹਿ—ਅੰਤਲੇ 'ਹੁ', 'ਹਿ' ਦੇ ਉਚਾਰਣ ਨਾਸਕੀ।)

---

੧. ਸਭ ਕਾਸੇ ਦੇ ਸਿਖਰ (ਵਾਹਿਗੁਰੂ) ਦਾ। ੨. ਅੰਤਲੇ ਹੱਦ-ਬੰਨੇ ਦੀ। ੩. ਇਕ-ਜ਼ਬਾਨ। ੪. ਅਠਾਰ੍ਹਾਂ ਹਜ਼ਾਰ। ੫. ਮੁਢ-ਮੂਲ। ੬. ਧਾਰਨ (ਇਸਥਿਤ) ਕਰਨ ਵਾਲਾ। ੭. ਨਾਸ਼।

ਵੇਦ ਇਕ-ਜ਼ਬਾਨ (ਹੋ ਕੇ) ਇਕ ਹੀ ਗੱਲ ਆਖਦੇ ਹਨ ਕਿ ਓੜਕ (ਸਭ ਕਿਸੇ ਦੇ ਸਿਖਰ—ਵਾਹਿਗੁਰੂ) ਦੇ (ਵੱਖ ਵੱਖ ਪਹਿਲੂਆਂ ਦੇ) ਅੰਤਲੇ ਹੱਦ-ਬੰਨੇ ਢੂੰਢ-ਭਾਲ ਕੇ ਥੱਕ ਗਏ ਹਾਂ (ਪਰ ਕੋਈ ਹੱਦ-ਬੰਨਾ ਲੱਭਾ ਨਹੀਂ)।

(ਮੁਸਲਮਾਨੀ ਮਨੌਤ ਅਨੁਸਾਰ) ਅਠਾਰ੍ਹਾਂ ਹਜ਼ਾਰ ਆਲਮ (ਭਾਵ, ਕੁਲ ਦੁਨੀਆ ਦੇ ਲੋਕ) ਅਤੇ (ਸਾਮੀ ਮੱਤ ਦੀਆਂ) ਕਤੇਬਾਂ (ਕੁਰਾਨ, ਅੰਜੀਲ, ਤੌਰੇਤ, ਜੰਬੂਰ) ਵੀ ਆਖਦੀਆਂ ਹਨ ਕਿ ਸਭ ਕਾਸੇ ਨੂੰ ਧਾਰਨ (ਇਸਥਿਤ ਕਰਨ) ਵਾਲਾ ਸਭ ਦਾ ਮੁੱਢ-ਮੂਲ ਇਕੋ (ਕਾਦਰ ਕਰੀਮ) ਹੈ।

(ਜੇ ਕਰਤਾ ਪੁਰਖ ਅਤੇ ਉਸ ਦੀ ਰਚਨਾ ਦਾ) ਲੇਖਾ-ਜੋਖਾ ਹੋ ਸਕਦਾ ਹੋਵੇ ਤਾਂ ਲਿਖਿਆ ਜਾਏ, (ਪਰ ਇਹ ਸੰਭਵ ਨਹੀਂ।) ਲੇਖਾ ਲਿਖਦਿਆਂ ਲਿਖਦਿਆਂ (ਲੇਖਾ ਲਿਖਣ ਵਾਲਿਆਂ ਦਾ ਆਪਣਾ) ਵਿਨਾਸ਼ ਹੋ ਜਾਂਦਾ ਹੈ (ਪਰ ਇਹ ਲੇਖਾ ਨਹੀਂ ਮੁੱਕਦਾ)।

'ਨਾਨਕ' (ਮੁਹਰ-ਛਾਪ)—(ਕਰਤਾ ਪੁਰਖ ਵੱਡਿਓਂ) ਵੱਡਾ ਆਖੀਦਾ ਹੈ, ਉਹ ਆਪਣੇ ਆਪ ਨੂੰ (ਪੂਰੀ ਤਰ੍ਹਾਂ) ਆਪ ਹੀ ਜਾਣਦਾ ਹੈ ॥੨੨॥

ਸਾਲਾਹੀ (ਸਲਾਹੁਣ ਯੋਗ ਪ੍ਰਭੂ) ਨੂੰ ਸਾਲਾਹ ਸਾਲਾਹ ਕੇ ਜੇ ਸੁਰਤੀ (ਆਤਮ-ਚੇਤਨਾ) ਏਸੇ (ਪਰਮ-ਚੇਤਨਾ) ਵਿਚ ਹੀ ਲੀਨ ਹੋ ਜਾਵੇ ਤਾਂ (ਇਸ ਦੀ ਅੱਡਰੀ ਹੋਂਦ) ਨਹੀਂ ਪਾ ਸਕੀਦੀ। [*ਸੁਰਤੀ ਸੁਰਤਿ ਰਲਾਈਐ ਏਤੁ ॥—ਪੰਨਾ ੯੭੮*] (ਭਾਵ, ਪਰਮ-ਚੇਤਨਾ ਹੀ ਹੋ ਜਾਈਦਾ ਹੈ ਜੇ ਆਤਮ-ਚੇਤਨਾ ਇਸ ਵਿਚ ਮਿਲਾ ਦੇਈਏ।)

(ਜਿਵੇਂ ਕਿ) ਨਦੀਆਂ ਅਤੇ ਨਾਲੇ (ਜਦੋਂ) ਸਮੁੰਦਰ ਵਿਚ ਜਾ ਪੈਂਦੇ ਹਨ ਤਾਂ ਫਿਰ (ਸਮੁੰਦਰ ਤੋਂ ਵੱਖਰੇ) ਨਹੀਂ ਜਾਣੇ ਜਾਂਦੇ (ਭਾਵ, ਉਨ੍ਹਾਂ ਦੀ ਕੋਈ ਅੱਡਰੀ ਹੋਂਦ ਨਹੀਂ ਰਹਿੰਦੀ)।

ਸਮੁੰਦਰਾਂ (ਜਿੱਡੀ ਵਿਸ਼ਾਲਤਾ ਅਤੇ ਅਮੀਰੀ ਵਾਲੇ ਤੇ ਸਮੁੰਦਰਾਂ ਉਤੇ ਕਬਜ਼ੇ ਦੇ ਦਾਅਵੇਦਾਰ) ਸ਼ਾਹ-ਪਾਤਸ਼ਾਹ, ਜਿਨ੍ਹਾਂ ਦੇ ਪੱਲੇ (ਅਮਿਣਵਾਂ) ਮਾਲ ਦੌਲਤ ਹੋਵੇ, ਉਹ ਕੀੜੀ (ਤੁਛ ਜਿਹੀ ਹਸਤੀ ਵਾਲੇ ਜੀਵ) ਦੀ ਬਰਾਬਰੀ ਨਹੀਂ ਕਰ ਸਕਦੇ, ਜੇਕਰ (ਹੇ ਪ੍ਰਭੂ !) ਤੂੰ ਉਸ (ਨਾਚੀਜ਼ ਜੀਵ) ਦੇ ਮਨ ਤੋਂ ਵਿਸਰ ਨਾ ਜਾਏਂ ॥੨੩॥

---

੮. ਸਲਾਹੁਣ ਯੋਗ (ਵਾਹਿਗੁਰੂ)। ੯. ਸਾਲਾਹ-ਸਾਲਾਹ ਕੇ। ੧੦. (ਏਤ+ਈ) ਇਸ ਵਿਚ ਹੀ। ੧੧. ਆਤਮ-ਚੇਤਨਾ। ੧੨. ਨਾਲੇ। ੧੩. ਪੈਂਦੇ ਹਨ। ੧੪. ਨਹੀਂ ਜਾਣੇ ਜਾਂਦੇ। ੧੫. ਸ਼ਾਹ ਪਾਤਸ਼ਾਹ। ੧੬. ਪੱਲੇ। ੧੭. ਨਾਲ, ਵਿਚ। ੧੮. ਬਰਾਬਰ। ੧੯. ਤੂੰ ਵਿਸਰ ਨਾ ਜਾਏਂ।

**ਅੰਤੁ[1] ਨ ਸਿਫਤੀ[2], ਕਹਣਿ ਨ ਅੰਤੁ ॥**

(ਸਿਫਤੀ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।)

**ਅੰਤੁ ਨ ਕਰਣੈ[3], ਦੇਣਿ ਨ ਅੰਤੁ ॥**

**ਅੰਤੁ ਨ ਵੇਖਣਿ, ਸੁਣਣਿ ਨ ਅੰਤੁ ॥**

**ਅੰਤੁ ਨ ਜਾਪੈ ਕਿਆ ਮਨਿ ਮੰਤੁ[4] ॥**

**ਅੰਤੁ ਨ ਜਾਪੈ ਕੀਤਾ ਆਕਾਰੁ[5] ॥**

**ਅੰਤੁ ਨ ਜਾਪੈ ਪਾਰਾਵਾਰੁ[6] ॥**

**ਅੰਤ ਕਾਰਣਿ ਕੇਤੇ ਬਿਲਲਾਹਿ[7] ॥**

(ਬਿਲਲਾਹਿ—'ਹਿ' ਉਚਾਰਣ ਨਾਸਕੀ।)

**ਤਾ ਕੇ ਅੰਤ ਨ ਪਾਏ ਜਾਹਿ[8] ॥**

(ਤਾ—(ਪੜਨਾਂਵ) ਉਚਾਰਣ ਨਾਸਿਕਤਾ ਬਿਨਾ। ਜਾਹਿ—'ਹਿ' ਉਚਾਰਣ ਨਾਸਕੀ।)

**ਏਹੁ ਅੰਤੁ[9] ਨ ਜਾਣੈ ਕੋਇ ॥**

**ਬਹੁਤਾ ਕਹੀਐ, ਬਹੁਤਾ ਹੋਇ ॥**

(ਅੰਤੁ—ਦੇਹਰੀ ਦੀਪਕ ਹੈ।)

---

੧. ਹੱਦ-ਬੰਨਾ। ੨. (ੳ) ਸਿਫ਼ਤਾਂ ਦੇ ਮਾਲਕ ਪ੍ਰਭੂ ਦਾ, (ਅ) ਸਿਫ਼ਤਾਂ ਕਰਨ ਨਾਲ। ੩. ਕੁਝ ਕਰੀ ਜਾਣ ਨਾਲ। ੪. ਮੰਤਵ (ਸੰਕਲਪ)। ੫. ਜਗਤ-ਪਸਾਰਾ। ੬. ਪਾਰ ਅਤੇ ਉਰਾਰ।

ਸਿਫ਼ਤੀ (ਸਿਫ਼ਤ ਦੇ ਮਾਲਕ ਪ੍ਰਭੂ) ਦੀਆਂ ਸਿਫ਼ਤਾਂ ਦਾ ਕੋਈ ਹੱਦ-ਬੰਨਾ ਨਹੀਂ। (ਉਸ ਦੀਆਂ ਸਿਫ਼ਤਾਂ) ਆਖੀ ਜਾਣ ਨਾਲ (ਉਸ ਨਾਲ ਆਤਮਿਕ ਸਾਂਝ ਤਾਂ ਪੈ ਸਕਦੀ ਹੈ, ਪਰ) ਉਸ ਦਾ ਅੰਤ ਨਹੀਂ (ਪਾਇਆ ਜਾ ਸਕਦਾ)।

(ਨਿਰੰਤਰ ਕੁਝ) ਕਰੀ ਜਾਣ ਨਾਲ (ਕਰਤਾਰ ਦਾ) ਅੰਤ ਨਹੀਂ (ਲੱਭ ਸਕਦਾ)। (ਦਾਤਾਰ ਪ੍ਰਭੂ ਦੇ ਦਿੱਤੇ ਹੋਏ ਵਿਚੋਂ ਕੁਝ) ਦੇਣ ਨਾਲ ਉਸ ਦਾ ਅੰਤ ਨਹੀਂ (ਲੱਭ ਸਕਦਾ)।

(ਸੁੰਦਰਾਵਲੇ ਪ੍ਰਭੂ ਦੀ ਵੰਨ-ਸੁਵੰਨੀ ਕੁਦਰਤ ਨੂੰ ਅੱਖਾਂ ਨਾਲ ਨਿਰੰਤਰ) ਵੇਖੀ ਜਾਣ ਨਾਲ ਉਸ ਦਾ ਅੰਤ ਨਹੀਂ (ਲੱਭ ਸਕਦਾ), (ਕਾਦਰ ਅਤੇ ਉਸ ਦੀ ਕੁਦਰਤ ਦੀ ਅਸਚਰਜ ਲੀਲ੍ਹਾ ਨਿਰੰਤਰ) ਸੁਣੀ ਜਾਣ ਨਾਲ ਉਸ ਦਾ ਅੰਤ ਨਹੀਂ (ਲੱਭ ਸਕਦਾ)।

(ਰਚਨਾ ਨੂੰ ਰਚਣ ਅਤੇ ਚਲਾਉਣ ਸੰਬੰਧੀ ਪ੍ਰਭੂ ਦੇ) ਮਨ ਵਿਚ ਕੀ ਮੰਤਵ (ਸੰਕਲਪ) ਹੈ, ਇਸ ਦਾ ਅੰਤ ਨਹੀਂ ਜਾਣਿਆ ਜਾ ਸਕਦਾ।

(ਪ੍ਰਭੂ ਦਾ) ਬਣਾਇਆ ਹੋਇਆ ਜਿੰਨਾ ਜਗਤ-ਪਸਾਰਾ ਹੈ, ਉਸ ਦਾ ਕੋਈ ਅੰਤ ਨਹੀਂ ਜਾਣਿਆ ਜਾ ਸਕਦਾ।

(ਪ੍ਰਭੂ ਅਤੇ ਉਸ ਦੀ ਸਿਰਜੀ ਰਚਨਾ ਦਾ) ਕੋਈ ਅੰਤ ਨਹੀਂ, ਉਸ ਦਾ ਕੋਈ ਉਰਵਾਰ ਪਾਰ (ਹੱਦ-ਬੰਨਾ) ਨਹੀਂ ਜਾਣਿਆ ਜਾ ਸਕਦਾ।

(ਪ੍ਰਭੂ ਦਾ) ਅੰਤ ਲੈਣ ਲਈ ਕਿੰਨੇ ਹੀ ਜੀਵ ਤਰਲੋ-ਮੱਛੀ ਹੋਈ ਜਾਂਦੇ ਹਨ, ਪਰ ਉਸ (ਪ੍ਰਭੂ ਅਤੇ ਉਸ ਦੀ ਰਚਨਾ ਦੇ ਵੱਖ ਵੱਖ ਪੱਖਾਂ) ਦੇ ਅੰਤ ਨਹੀਂ ਪਾਏ ਜਾ ਸਕਦੇ।

ਅੰਤਲਾ ਸਾਰ-ਸਿੱਟਾ ਇਹ ਹੈ ਕਿ ਉਸ (ਪ੍ਰਭੂ) ਦਾ ਅੰਤ ਕੋਈ ਨਹੀਂ ਜਾਣ ਸਕਦਾ।

(ਪ੍ਰਭੂ ਦੀ ਬੇਅੰਤਤਾ ਬਾਰੇ) ਜਿੰਨਾ ਵਧੀਕ ਆਖਦੇ ਜਾਈਏ, (ਉਸ ਦੀ ਬੇਅੰਤਤਾ ਦਾ ਵਿਸਥਾਰ) ਓਨਾ ਹੀ ਵਧੀਕ ਹੁੰਦਾ ਜਾਂਦਾ ਹੈ।

---

੭. ਵਿਲਕਦੇ ਹਨ, ਤਰਲੋ-ਮੱਛੀ ਪਏ ਹੁੰਦੇ ਹਨ। ੮. ਜਾਂਦੇ ਹਨ, ਜਾ ਸਕਦੇ ਹਨ। ੯. ਅੰਤਲਾ ਸਾਰ-ਸਿੱਟਾ।

ਵਡਾ ਸਾਹਿਬੁ, ਊਚਾ ਥਾਉ ॥

(ਥਾਉ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।)

ਊਚੇ ਉਪਰਿ ਊਚਾ ਨਾਉ ॥

(ਨਾਉ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।)

ਏਵਡੁ ਊਚਾ ਹੋਵੈ ਕੋਇ ॥

ਤਿਸੁ ਊਚੇ ਕਉ ਜਾਣੈ ਸੋਇ ॥

(ਕਉ—ਇਸ ਸ਼ਬਦ ਦਾ ਉਚਾਰਣ 'ਕੋ' ਦਰੁਸਤ ਨਹੀਂ, 'ਕੌਂ' ਹੈ।)

ਜੇਵਡੁ ਆਪਿ, ਜਾਣੈ ਆਪਿ ਆਪਿ ॥

ਨਾਨਕ, ਨਦਰੀ[1] ਕਰਮੀ[2] ਦਾਤਿ ॥੨੪॥

ਬਹੁਤਾ ਕਰਮੁ[3], ਲਿਖਿਆ ਨਾ ਜਾਇ ॥

ਵਡਾ ਦਾਤਾ, ਤਿਲੁ ਨ ਤਮਾਇ ॥

ਕੇਤੇ ਮੰਗਹਿ ਜੋਧ ਅਪਾਰ ॥

(ਮੰਗਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

ਕੇਤਿਆ[4] ਗਣਤ ਨਹੀ ਵੀਚਾਰੁ ॥

(ਕੇਤਿਆ—ਅੰਤਲੇ ਸ੍ਵਰ ਦਾ ਉਚਾਰਣ ਨਾਸਿਕਤਾ ਬਿਨਾ।)

---

੧. ਮਿਹਰ ਦੀ ਨਦਰ ਦੁਆਰਾ। ੨. ਬਖ਼ਸ਼ਸ਼ਾਂ ਵਾਲੇ ਪ੍ਰਭੂ ਦੀ। ੩. ਫ਼ਜ਼ਲ, ਪ੍ਰਸਾਦ।
੪. (ਕੇਤੇ—ਆ) ਕਿੰਨੇ ਹੀ (ਜੀਵ) ਹਨ।

(ਬੇਅੰਤ ਗੁਣਾਂ ਦਾ) ਮਾਲਕ-ਪ੍ਰਭੂ ਬਹੁਤ ਵੱਡਾ ਹੈ, ਉਸ ਦਾ ਰੁਤਬਾ ਬਹੁਤ ਉੱਚਾ ਹੈ।

ਉਸ ਦਾ ਨਾਉਂ ਉੱਚੇ ਤੋਂ ਉੱਚਾ (ਸਰਵੁੱਚ) ਹੈ।

ਜੇ ਕੋਈ ਏਡਾ ਉੱਚਾ ਹੋਵੇ (ਜੇਡਾ ਉੱਚਾ ਪ੍ਰਭੂ ਹੈ);

ਉਹ ਹੀ ਉਸ ਉੱਚੇ (ਪ੍ਰਭੂ) ਨੂੰ (ਪੂਰੀ ਤਰ੍ਹਾਂ) ਜਾਣ ਸਕਦਾ ਹੈ, (ਪਰ ਅਜਿਹਾ ਕੋਈ ਵੀ ਨਹੀਂ)।

ਜਿੱਡਾ ਵੱਡਾ (ਪ੍ਰਭੂ) ਆਪ ਹੈ, ਉਹ ਆਪ ਅਤੇ ਕੇਵਲ ਆਪ ਹੀ (ਆਪਣੇ ਵਡੱਪਣ ਨੂੰ) ਜਾਣਦਾ ਹੈ।

'ਨਾਨਕ' (ਮੁਹਰ-ਛਾਪ)—ਬਖ਼ਸ਼ਸ਼ਾਂ ਵਾਲੇ (ਪ੍ਰਭੂ ਦੀ) ਮਿਹਰ ਦੀ ਨਦਰਿ ਦੁਆਰਾ ਹੀ (ਉਸ ਨੂੰ ਮਨ, ਬਚਨ, ਕਰਮ ਕਰਕੇ ਉੱਚਿਓਂ ਉੱਚਾ ਅਤੇ ਵੱਡਿਓਂ ਵੱਡਾ ਮੰਨਣ ਦੀ) ਦਾਤਿ (ਨਸੀਬ ਹੁੰਦੀ) ਹੈ॥੨੪॥

(ਵੱਡਿਓਂ ਵੱਡੇ ਦਾਤਾਰ ਦਾ) ਪ੍ਰਸਾਦ (ਫ਼ਜ਼ਲ) ਬਹੁਤਿਓਂ ਬਹੁਤਾ ਹੈ, (ਜੋ) ਲਿਖਿਆ (ਲਿਖਤ ਦੁਆਰਾ ਵਰਣਨ ਕੀਤਾ) ਨਹੀਂ ਜਾ ਸਕਦਾ।

(ਉਹ ਵੱਡਿਓਂ) ਵੱਡਾ ਦਾਤਾਰ ਹੈ, (ਜਿਸ ਨੂੰ) ਨਾ ਕੋਈ ਤਿਲੁ (ਛਲ ਕਪਟ) ਹੈ ਨਾ ਤਮਾਅ (ਲਾਲਚ)। (ਭਾਵ, ਦਾਤਾਂ ਦਿੰਦਿਆਂ ਨਾ ਉਹ ਕੋਈ ਫੋਕਾ ਵਿਖਾਵਾ ਹੀ ਕਰਦਾ ਹੈ ਨਾ ਉਸ ਨੂੰ ਕਿਸੇ ਖ਼ੁਸ਼ਾਮਦ ਦੀ ਮੁਥਾਜੀ ਹੈ)।

ਕਿੰਨੇ ਹੀ ਸੂਰਮੇ (ਉਸ ਵੱਡ-ਦਾਤਾਰ ਤੋਂ) ਅਪਾਰ ਜੋਧਨ-ਸ਼ਕਤੀ (ਸੂਰਮਗਤੀ) ਮੰਗਦੇ ਹਨ।

ਕਿੰਨੇ ਹੀ (ਦਾਤਾਂ ਮੰਗਣ ਵਾਲੇ ਹੋਰ ਮੰਗਤੇ) ਹਨ, ਜਿਨ੍ਹਾਂ ਦੀ ਗਿਣਤੀ ਦਾ ਵਿਚਾਰ (ਅੰਦਾਜ਼ਾ) ਨਹੀਂ ਹੋ ਸਕਦਾ।

ਕੇਤੇ [1]ਖਪਿ ਤੁਟਹਿ ਵੇਕਾਰ[2] ॥

(ਤੁਟਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

ਕੇਤੇ ਲੈ ਲੈ ਮੁਕਰੁ ਪਾਹਿ ॥

(ਪਾਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ। ਮੁਕਰੁ—ਅੰਤਲੇ ਸੁਰ ( ੁ ) ਦੀ ਵਿਆਕਰਣਿਕ ਵਿਸ਼ੇਸ਼ਤਾ ਵਿਚਾਰ-ਤਲਬ ਹੈ।)

ਕੇਤੇ ਮੂਰਖ [3]ਖਾਹੀ ਖਾਹਿ ॥

(ਖਾਹੀ—ਅੰਤਲੀ 'ਹੀ' ਦਾ ਉਚਾਰਣ ਨਾਸਿਕਤਾ ਬਗ਼ੈਰ। ਖਾਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

*ਕੇਤਿਆ[4] ਦੂਖ ਭੂਖ ਸਦ ਮਾਰ ॥

(ਕੇਤਿਆ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਏਹਿ ਭਿ ਦਾਤਿ ਤੇਰੀ, ਦਾਤਾਰ ॥

ਬੰਦਿ, ਖਲਾਸੀ, ਭਾਣੈ ਹੋਇ ॥

ਹੋਰੁ ਆਖਿ ਨ ਸਕੈ ਕੋਇ[5] ॥

ਜੇ ਕੋ ਖਾਇਕੁ[6] ਆਖਣਿ ਪਾਇ ॥

ਓਹੁ ਜਾਣੈ ਜੇਤੀਆ[7] ਮੁਹਿ[8] ਖਾਇ ॥

(ਜੇਤੀਆ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਆਪੇ ਜਾਣੈ, ਆਪੇ ਦੇਇ ॥

ਆਖਹਿ, ਸਿ ਭਿ [9]ਕੇਈ ਕੇਇ ॥

(ਆਖਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

---

੧. ਮਰ ਖਪ ਜਾਂਦੇ ਹਨ। ੨. ਵਿਕਾਰਾਂ ਵਿਚ। ੩. ਖਾਈ ਹੀ ਖਾਈ ਜਾਂਦੇ ਹਨ। ੪. ਕਿੰਨਿਆਂ (ਜੀਵਾਂ) ਨੂੰ। ੫. ਕੋਈ ਮਨੁੱਖ। ੬. ਮੂਰਖ ਮਨੁੱਖ। ੭. ਜਿੰਨੀਆਂ (ਚੋਟਾਂ)। ੮. ਮੂੰਹ ਉੱਤੇ। ੯. ਟਾਵੇਂ ਟਾਵੇਂ। * (ਨੋਟ—ਇਸ ਪਉੜੀ ਵਿਚ 'ਕੇਤਿਆ' ਦੋ ਵਾਰੀ ਆਇਆ ਹੈ, ਦੋਵੇਂ ਵਾਰੀ ਉਚਾਰਣ

ਕਿੰਨੇ ਹੀ ਵਿਕਾਰੀ ਜੀਵ ਵਿਕਾਰਾਂ ਵਿਚ ਖਚਿਤ ਹੋ ਕੇ ਮਰ ਖਪ ਜਾਂਦੇ ਹਨ।

ਕਿੰਨੇ ਹੀ (ਅਕਿਰਤਘਣ ਜੀਵ ਉਸ ਦਾਤਾਰ ਤੋਂ ਅਮੋਲਕ ਦਾਤਾਂ) ਲੈ ਲੈ ਕੇ ਮੁਨਕਰ ਹੋਈ ਜਾਂਦੇ ਹਨ।

ਕਿੰਨੇ ਹੀ ਜੀਵ (ਪ੍ਰਭੂ ਦੀਆਂ ਅਮੋਲਕ ਦਾਤਾਂ) ਬੇਸਮਝਾਂ ਵਾਂਗੂੰ ਨਿਰੰਤਰ ਖਾਈ ਹੀ ਖਾਈ ਜਾਂਦੇ ਹਨ। (ਭਾਵ, ਜਿਨ੍ਹਾਂ ਦਾ ਜੀਵਨ-ਲਕਸ਼ ਕੇਵਲ ਭੋਗ-ਬਿਲਾਸ ਹੀ ਹੈ। ਗੁਰਵਾਕ—*ਗਰਧਪ ਵਾਂਗੂ ਲਾਹੇ ਪੇਟਿ ॥—ਪੰਨਾ ੨੦੧*)।

(ਹੇ ਵਿਧਾਤੇ ਪ੍ਰਭੂ!) ਕਿੰਨੇ ਹੀ ਜੀਵਾਂ ਨੂੰ (ਤੇਰੀ ਰਜ਼ਾਅ ਵਿਚ) ਸਦੀਵ-ਕਾਲ ਦੁਖ ਭੁਖ ਦੀ ਮਾਰ (ਵਗੀ ਰਹਿੰਦੀ) ਹੈ।

ਹੇ ਦਾਤਾਰ ਪ੍ਰਭੂ! ਇਹ (ਦੁਖ ਅਤੇ ਭੁਖ) ਵੀ ਤੇਰੀ ਦਾਤਿ ਹੀ ਹਨ।

ਬੰਦੀ (ਮਾਇਕੀ ਬੰਧਨਾਂ ਦੀ ਕੈਦ) ਅਤੇ ਖਲਾਸੀ (ਮਾਇਕੀ ਬੰਧਨਾਂ ਤੋਂ ਖਲਾਸੀ) ਪ੍ਰਭੂ ਦੀ ਰਜ਼ਾਅ ਵਿਚ ਹੀ ਹੁੰਦੀ ਹੈ।

ਕੋਈ ਮਨੁੱਖ (ਭਾਣੇ ਦੇ ਸਿਧਾਂਤ ਤੋਂ ਛੁਟ) ਕੋਈ ਹੋਰ (ਵਿਚਾਰੁ) ਆਖ ਹੀ ਨਹੀਂ ਸਕਦਾ।

ਜੇ ਕੋਈ ਮੂਰਖ ਜੀਵ ਆਖਣ ਲੱਗ ਪਵੇ (ਕਿ ਜੀਵਾਂ ਦੀ ਬੰਦੀ ਤੇ ਖਲਾਸੀ ਸੰਬੰਧੀ ਪ੍ਰਭੂ-ਰਜ਼ਾਅ ਤੋਂ ਇਲਾਵਾ ਕੋਈ ਹੋਰ ਕਾਰਨ ਹੋ ਸਕਦਾ ਹੈ);

ਉਹ (ਮਤਿ-ਹੀਣਾ ਮਨੁੱਖ) ਹੀ ਜਾਣਦਾ ਹੈ ਕਿ (ਇਸ ਅਵੱਗਿਆ ਵਜੋਂ) ਜਿੰਨੀਆਂ (ਚੋਟਾਂ) ਉਹ ਮੂੰਹ ਉੱਤੇ ਸਹਾਰਦਾ ਹੈ।

ਉਹ (ਅਜਿਹੇ) ਭੀ ਟਾਵੇਂ ਟਾਵੇਂ (ਜੀਵ) ਹਨ, ਜੋ (ਯਥਾਰਥ ਕਥਨ) ਆਖਦੇ ਹਨ ਕਿ ਪ੍ਰਭੂ ਆਪ ਹੀ (ਜੀਵਾਂ ਦੀ ਅੰਦਰਲੀ ਬਿਵਸਥਾ) ਜਾਣਦਾ ਹੈ ਅਤੇ ਆਪ ਹੀ (ਆਪਣੀ ਰਜ਼ਾਅ ਵਿਚ ਲੋੜੀਂਦੀਆਂ ਦਾਤਾਂ) ਦੇਂਦਾ ਹੈ।

---

ਵੱਖਰਾ ਵੱਖਰਾ ਹੈ। ਪਹਿਲਾਂ ਆਏ ਇਸ ਸ਼ਬਦ ਦੇ ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ ਹੈ, ਕਿਉਂਕਿ ਇਸ ਅਗੇ ਕੋਈ ਸੰਬੰਧਕੀ ਪਦ ਨਹੀਂ। ਮਗਰੋਂ ਆਏ ਇਸ ਸ਼ਬਦ ਦੇ ਅਗੇ ਸੰਬੰਧਕੀ ਪਦ 'ਨੂੰ' ਲੁਪਤ ਹੈ, ਇਸ ਲਈ ਇਸ ਦੇ ਅੰਤਲੇ ਸੂਰ ਦਾ ਉਚਾਰਣ ਨਾਸਕੀ ਹੈ।

**ਜਿਸ ਨੋ ਬਖਸੇ ਸਿਫਤਿ ਸਾਲਾਹ ॥**

(ਬਖਸੇ—'ਸ' ਦਾ ਉਚਾਰਨ ਵਿਸ਼ੇਸ਼ ਧੁਨੀ। ਅੰਤਲੇ ਸੁਰ ਦਾ ਉਚਾਰਨ ਨਾਸਿਕਤਾ ਬਿਨਾ।)

**ਨਾਨਕ, ਪਾਤਿਸਾਹੀ ਪਾਤਿਸਾਹੁ ॥੨੫॥**

(ਪਾਤਿਸਾਹੀ—ਅੰਤਲੀ 'ਹੀ' ਦਾ ਉਚਾਰਨ ਨਾਸਕੀ। ਪਾਤਿਸਾਹੀ, ਪਾਤਿਸਾਹੁ—'ਸ' ਦੇ ਉਚਾਰਨ ਵਿਸ਼ੇਸ਼ ਧੁਨੀ।)

**ਅਮੁਲ[੧] ਗੁਣ, ਅਮੁਲ ਵਾਪਾਰ ॥**

**ਅਮੁਲ ਵਾਪਾਰੀਏ, ਅਮੁਲ ਭੰਡਾਰ ॥**

**ਅਮੁਲ ਆਵਹਿ[੨], ਅਮੁਲ ਲੈ ਜਾਹਿ ॥**

(ਆਵਹਿ, ਜਾਹਿ—ਅੰਤਲੇ 'ਹਿ' ਦਾ ਉਚਾਰਨ ਨਾਸਕੀ।)

**ਅਮੁਲ ਭਾਇ[੩], ਅਮੁਲਾ ਸਮਾਹਿ[੪] ॥**

(ਸਮਾਹਿ—ਅੰਤਲੇ 'ਹਿ' ਦਾ ਉਚਾਰਨ ਨਾਸਕੀ।)

**ਅਮੁਲੁ ਧਰਮੁ[੫], ਅਮੁਲੁ ਦੀਬਾਣੁ[੬] ॥**

**ਅਮੁਲੁ ਤੁਲੁ[੭], ਅਮੁਲੁ ਪਰਵਾਣੁ[੮] ॥**

**ਅਮੁਲੁ ਬਖਸੀਸ, ਅਮੁਲੁ ਨੀਸਾਣੁ[੯] ॥**

(ਬਖਸੀਸ—ਦੋਵੇਂ 'ਸ' ਉਚਾਰਨ ਵਿਸ਼ੇਸ਼ ਧੁਨੀ।)

**ਅਮੁਲੁ ਕਰਮੁ[੧੦], ਅਮੁਲੁ ਫੁਰਮਾਣੁ[੧੧] ॥**

---

੧. ਮੁੱਲ ਤੋਂ ਪਰੇ। ੨. (ਅਮੁੱਲ ਗੁਣਾਂ ਦੇ ਵਾਪਾਰੀ) ਆਉਂਦੇ ਹਨ। ੩. ਸ਼ਰਧਾ-ਭਾਵਨੀ ਵਿਚ। ੪. ਸਮਾਅ ਜਾਂਦੇ ਹਨ। ੫. ਧਰਮ-ਰਾਜਾ ਅਥਵਾ ਧਰਮ-ਨਿਆਉਂ। ੬. ਧਰਮ-ਦਰਬਾਰ।

ਜਿਸ ਜੀਵ ਨੂੰ (ਪ੍ਰਭੂ) ਆਪਣੀ ਸਿਫ਼ਤਿ-ਸਾਲਾਹ (ਦੀ ਵੱਡਮੁੱਲੀ ਦਾਤਿ) ਬਖ਼ਸ਼ ਦੇਵੇ;

'ਨਾਨਕ' (ਮੁਹਰ-ਛਾਪ)—ਉਹ (ਜਾਣੋ) ਪਾਤਿਸ਼ਾਹਾਂ ਸਿਰ ਪਾਤਿਸ਼ਾਹ ਹੈ ॥੨੫॥

(ਅਮੁੱਲ ਕਰਤਾ ਪੁਰਖ ਦੇ) ਗੁਣ ਮੁੱਲ ਤੋਂ ਪਰੇ ਹਨ, (ਉਨ੍ਹਾਂ ਅਮੁੱਲ ਗੁਣਾਂ ਦੇ) ਵਣਜ ਵੀ ਮੁੱਲ ਤੋਂ ਪਰੇ ਹਨ।

(ਅਮੁੱਲ ਗੁਣਾਂ ਦਾ ਵਾਪਾਰ ਕਰਨ ਵਾਲੇ) ਵਾਪਾਰੀ ਵੀ ਅਮੋਲਕ ਹਨ (ਅਤੇ ਅਮੁੱਲ ਗੁਣਾਂ ਦੇ) ਭੰਡਾਰ ਵੀ ਅਮੋਲਕ ਹਨ।

ਜਿਹੜੇ (ਵਡਭਾਗੇ ਜੀਵ ਅਮੋਲਕ ਗੁਣਾਂ ਦੇ ਵਾਪਾਰ ਕਰਨ ਲਈ ਗੁਰੂ-ਸ਼ਾਹ ਪਾਸ) ਆਉਂਦੇ ਹਨ, ਉਹ ਵੀ ਅਮੋਲਕ ਹਨ, ਜਿਹੜੇ (ਅਮੋਲਕ ਗੁਣਾਂ ਨੂੰ ਵਿਹਾਝ ਕੇ) ਲੈ ਜਾਂਦੇ ਹਨ, ਉਹ ਵੀ ਅਮੋਲਕ ਹਨ।

ਅਮੋਲਕ ਹਨ ਉਹ ਜੀਵ ਜੋ (ਗੁਣਾਂ ਦੇ ਮਾਲਕ ਵਾਹਿਗੁਰੂ ਦੀ) ਸ਼ਰਧਾ-ਭਾਵਨੀ ਵਿਚ ਰਹਿੰਦੇ ਹਨ, ਅਮੋਲਕ ਹਨ ਉਹ ਜੋ (ਇਸ ਅਮੋਲਕ ਸ਼ਰਧਾ-ਭਾਵਨੀ ਦੇ ਸਿਰ-ਸਦਕੇ ਗੁਣੀ-ਨਿਧਾਨ ਵਾਹਿਗੁਰੂ ਵਿਚ) ਸਮਾਏ ਰਹਿੰਦੇ ਹਨ।

(ਧਰਮ-ਧੁਜਾ ਵਾਹਿਗੁਰੂ ਦਾ ਥਾਪਿਆ ਹੋਇਆ) ਧਰਮ-ਰਾਜਾ ਅਥਵਾ ਉਸ ਦਾ ਧਰਮ-ਨਿਆਉਂ ਅਮੋਲਕ ਹੈ (ਅਤੇ ਧਰਮ-ਨਿਆਉਂ ਵਰਤਾਉਣ ਵਾਲਾ) ਉਸ ਦਾ ਧਰਮ-ਦਰਬਾਰ (ਕਚਹਿਰੀ) ਵੀ ਅਮੋਲਕ ਹੈ।

(ਧਰਮ-ਨਿਆਉਂ ਵਰਤਾਉਣ ਲਈ) ਅਮੋਲਕ ਹੈ ਉਸ ਦਾ ਧਰਮ-ਕੰਡਾ, ਅਤੇ ਅਮੋਲਕ ਹੈ (ਜੀਵਾਂ ਦੇ ਕਰਮਾਂ ਨੂੰ ਜੋਖਣ ਵਾਲਾ) ਧਰਮ-ਵੱਟਾ।

(ਕਰਤਾ ਪੁਰਖ ਦਾ) ਬਖ਼ਸ਼ੀਸ਼ ਵਜੋਂ ਦਿੱਤਾ ਹਰੇਕ ਦਾਨ ਅਮੋਲਕ ਹੈ, ਅਤੇ ਅਮੋਲਕ ਹੈ ਉਸ ਦਾ ਨਾਮ-ਨੀਸ਼ਾਨ।

ਅਮੋਲਕ ਹੈ ਉਸ ਦਾ ਪ੍ਰਸਾਦੁ (ਫ਼ਜ਼ਲ), ਅਮੋਲ ਹੈ ਉਸ ਦਾ (ਵਿਸ਼ਵ ਸੰਸਾਰ ਦਾ ਪ੍ਰਬੰਧ ਚਲਾਉਣ ਵਾਲਾ) ਹੁਕਮ।

---

੭. ਧਰਮ-ਕੰਡਾ। ੮. ਧਰਮ-ਵੱਟਾ। ੯. ਪ੍ਰਵਾਨਗੀ ਦਾ ਚਿੰਨ੍ਹ। ੧੦. ਪ੍ਰਸਾਦ, ਫ਼ਜ਼ਲ। ੧੧. ਹੁਕਮ।

**ਅਮੁਲੋ ਅਮੁਲੁ, ਆਖਿਆ ਨ ਜਾਇ ॥**

**ਆਖਿ ਆਖਿ ਰਹੇ[1] [2]ਲਿਵ ਲਾਇ ॥**

**ਆਖਹਿ ਵੇਦ ਪਾਠ ਪੁਰਾਣ ॥**

(ਆਖਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਆਖਹਿ ਪੜੇ[3], ਕਰਹਿ ਵਖਿਆਣ ॥**

(ਆਖਹਿ, ਕਰਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ। ਪੜੇ—'ੜ' ਉਚਾਰਣ ਭਾਰਾ।)

**ਆਖਹਿ ਬਰਮੇ, ਆਖਹਿ ਇੰਦ ॥**

(ਆਖਹਿ (ਦੋਵੇਂ ਵਾਰੀ) ਅੰਤਲੇ 'ਹਿ' ਦਾ ਉਚਾਰਣ ਨਾਸਕੀ। ਬਰਮੇ—'ਰ' ਉਚਾਰਣ ਭਾਰ ਸਹਿਤ।)

**ਆਖਹਿ ਗੋਪੀ ਤੈ ਗੋਵਿੰਦ[4] ॥**

(ਆਖਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਆਖਹਿ ਈਸਰ[5], ਆਖਹਿ ਸਿਧ ॥**

(ਆਖਹਿ—(ਦੋਵੇਂ ਵਾਰੀ) ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਆਖਹਿ ਕੇਤੇ [6]ਕੀਤੇ ਬੁਧ ॥**

(ਆਖਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਆਖਹਿ ਦਾਨਵ[7], ਆਖਹਿ ਦੇਵ[8] ॥**

(ਆਖਹਿ—(ਦੋਵੇਂ ਵਾਰੀ) ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਆਖਹਿ [9]ਸੁਰਿ ਨਰ ਮੁਨਿ ਜਨ ਸੇਵ[10] ॥**

(ਆਖਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ। ਸੁਰਿ-ਨਰ, ਮੁਨਿ-ਜਨ—ਸਮਾਸੀ ਸ਼ਬਦ ਹਨ।)

---

੧. ਰਹਿ ਖਲੋਤੇ, ਰਹਿ ਗਏ। ੨. ਸੁਰਤੀ ਬਿਰਤੀ ਜੋੜ ਜੋੜ ਕੇ। ੩. ਪੜ੍ਹੇ ਹੋਏ (ਵਿਦਵਾਨ ਲੋਕੀਂ)।

(ਅਮੋਲਕ ਵਾਹਿਗੁਰੂ ਅਤੇ ਉਸ ਦਾ ਸਭ ਕੁਝ) ਅਮੋਲਕ ਹੀ ਅਮੋਲਕ ਹੈ, ਜਿਸ ਦਾ (ਪੂਰੀ ਤਰ੍ਹਾਂ) ਵਰਣਨ ਨਹੀਂ ਕੀਤਾ ਜਾ ਸਕਦਾ।

(ਬੇਅੰਤ ਜੀਵ ਕਰਤਾ ਪੁਰਖ ਦੇ ਅਮੋਲਕ ਗੁਣਾਂ ਅਤੇ ਉਸ ਦੀਆਂ ਅਮੋਲਕ ਦਾਤਾਂ ਬਾਰੇ) ਆਖ ਆਖ ਕੇ ਅਤੇ (ਅਮੁੱਲਤਾ ਦੀ ਥਾਹ ਪਾਉਣ ਲਈ) ਸੁਰਤੀ ਬਿਰਤੀ ਲਾ ਲਾ (ਜੋੜ ਜੋੜ) ਕੇ ਹਾਰ-ਹੁਟ ਗਏ, (ਪਰ ਅਮੁੱਲਤਾ ਦੀ ਥਾਹ ਨਹੀਂ ਪਾ ਸਕੇ)।

ਵੇਦ-ਪਾਠੀ ਅਤੇ ਪੁਰਾਣ-ਪਾਠੀ ਵੇਦਾਂ ਅਤੇ ਪੁਰਾਣਾਂ ਦੇ ਪਾਠ ਰਾਹੀਂ (ਕਰਤਾ ਪੁਰਖ ਦੇ ਅਮੋਲਕ ਗੁਣਾਂ ਦਾ) ਵਰਣਨ ਕਰਦੇ ਹਨ।

(ਕਿੰਨੇ ਹੀ) ਪੜ੍ਹੇ ਹੋਏ (ਵਿਦਵਾਨ ਲੋਕ ਪ੍ਰਭੂ ਦੇ ਅਮੋਲਕ ਗੁਣਾਂ ਦਾ) ਵਰਣਨ ਕਰਦੇ ਹਨ ਅਤੇ ਇਸ ਬਾਰੇ (ਲੰਮੇ ਚੌੜੇ) ਵਖਿਆਨ ਕਰਦੇ ਹਨ।

(ਕਿੰਨੇ ਹੀ) ਬ੍ਰਹਮੇ (ਪ੍ਰਭੂ ਦੇ ਅਮੋਲਕ ਗੁਣਾਂ ਦਾ) ਵਰਣਨ ਕਰਦੇ ਹਨ, ਕਿੰਨੇ ਹੀ ਇੰਦਰ ਵਰਣਨ ਕਰਦੇ ਹਨ।

(ਕਿੰਨੀਆਂ) ਗੋਪੀਆਂ ਅਤੇ (ਕਿੰਨੇ) ਕਾਨ੍ਹ (ਪ੍ਰਭੂ ਦੇ ਅਮੋਲਕ ਗੁਣਾਂ ਦਾ) ਵਰਣਨ ਕਰਦੇ ਹਨ।

(ਕਿੰਨੇ ਹੀ) ਸ਼ਿਵ ਜੀ (ਪ੍ਰਭੂ ਦੇ ਅਮੋਲਕ ਗੁਣਾਂ ਦਾ) ਵਰਣਨ ਕਰਦੇ ਹਨ (ਕਿੰਨੇ ਹੀ) ਸਿਧੀਆਂ ਨੂੰ ਪ੍ਰਾਪਤ ਹੋਏ ਜੋਗੀਰਾਜ ਵਰਣਨ ਕਰਦੇ ਹਨ।

ਕਿੰਨੇ ਹੀ (ਵਾਹਿਗੁਰੂ ਦੇ) ਪੈਦਾ ਕੀਤੇ ਹੋਏ ਬੁਧੀਮਾਨ (ਉਸ ਦੇ ਅਮੋਲਕ ਗੁਣਾਂ ਦਾ) ਵਰਣਨ ਕਰਦੇ ਹਨ।

(ਕਿੰਨੇ ਹੀ) ਰਾਖਸ਼ (ਪ੍ਰਭੂ ਦੇ ਅਮੋਲਕ ਗੁਣਾਂ ਦਾ) ਵਰਣਨ ਕਰਦੇ ਹਨ, (ਕਿੰਨੇ ਹੀ) ਦੇਵਤੇ ਵਰਣਨ ਕਰਦੇ ਹਨ।

(ਕਿੰਨੇ ਹੀ) ਦੈਵੀ ਸੁਭਾਅ ਵਾਲੇ ਪੁਰਸ਼ ਅਤੇ ਰਿਸ਼ੀ ਮੁਨੀ ਸੇਵਕ-ਭਾਵਨਾ ਨਾਲ (ਪ੍ਰਭੂ ਦੇ ਅਮੋਲਕ ਗੁਣਾਂ ਦਾ) ਵਰਣਨ ਕਰਦੇ ਹਨ।

---

੪. ਕਾਨ੍ਹ, ਕ੍ਰਿਸ਼ਨ। ੫. ਸ਼ਿਵ ਜੀ। ੬. ਉਪਾਏ (ਪੈਦਾ ਕੀਤੇ) ਹੋਏ ਬੁਧੀਮਾਨ। ੭. ਰਾਖਸ਼। ੮. ਦੇਵਤੇ। ੯. ਦੈਵੀ ਸੁਭਾਅ ਵਾਲੇ ਮਨੁੱਖ। ੧੦. ਸੇਵਕ-ਭਾਵਨਾ ਨਾਲ।

**ਕੇਤੇ ਆਖਹਿ, [1]ਆਖਣਿ ਪਾਹਿ ॥**

(ਆਖਹਿ, ਪਾਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਕੇਤੇ, ਕਹਿ ਕਹਿ [2]ਉਠਿ ਉਠਿ ਜਾਹਿ ॥**

(ਜਾਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਏਤੇ ਕੀਤੇ, ਹੋਰਿ ਕਰੇਹਿ[3] ॥**

**ਤਾ ਆਖਿ ਨ ਸਕਹਿ [4]ਕੇਈ ਕੇਇ ॥**

(ਕਰੇਹਿ—'ਹਿ' ਦਾ ਉਚਾਰਣ ਨਾਸਕੀ।)

(ਤਾ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਸਕਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਜੇਵਡੁ ਭਾਵੈ ਤੇਵਡੁ ਹੋਇ ॥**

**ਨਾਨਕ, ਜਾਣੈ ਸਾਚਾ[5] ਸੋਇ ॥**

**ਜੇ ਕੋ ਆਖੈ [6]ਬੋਲੁ ਵਿਗਾੜੁ ॥**

**ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ[7] ॥੨੬॥**

(ਤਾ, ਗਾਵਾਰਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

**[8]ਸੋ ਦਰੁ ਕੇਹਾ, ਸੋ ਘਰੁ ਕੇਹਾ, ਜਿਤੁ ਬਹਿ ਸਰਬ[9] ਸਮਾਲੇ[10] ॥**

(ਸੋ ਦਰੁ—ਉਚਾਰਣ 'ਸੋਦਰੁ' ਜੁੜਵਾਂ ਕਰਨਾ ਅਸ਼ੁੱਧ ਹੈ। ਸਮਾਲੇ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।)

**ਵਾਜੇ ਨਾਦ ਅਨੇਕ ਅਸੰਖਾ[11], ਕੇਤੇ ਵਾਵਣਹਾਰੇ[12] ॥**

(ਅਸੰਖਾ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।)

---

੧. ਲਗਾਤਾਰ ਆਖੀ ਹੀ ਜਾਂਦੇ ਹਨ। ੨. ਕੂਚ ਕਰੀ ਜਾਂਦੇ ਹਨ। ੩. ਪੈਦਾ ਕਰ ਦਿੱਤੇ ਜਾਣ। [ਕਰੇਹਿ—ਕੀਤੇ ਜਾਣ। ਕਟਹਿ—ਕਟੇ ਜਾਣ (ਕਰਮਨੀ ਵਾਚ)—*ਗੁਰੁ ਕਰੁ ਸਬਦ ਸਪੂੰਨ ਅਘਨ 'ਕਟਹਿ' ਸਭਿ ਤੇਰੇ॥ ਪੰਨਾ ੧੩੯੯* ] ੪. ਕਿੰਨੇ ਹੀ ਕਿੰਨੇ, ਭਾਵ ਅਨੇਕ ਜੀਵ।

ਕਿੰਨੇ ਹੀ (ਹੋਰ) ਜੀਵ (ਪ੍ਰਭੂ ਦੇ ਅਮੋਲਕ ਗੁਣਾਂ ਦਾ) ਵਰਣਨ ਕਰਦੇ ਹਨ ਅਤੇ ਨਿਰੰਤਰ ਹੀ ਆਖਣ ਲੱਗ ਪੈਂਦੇ (ਆਖੀ ਹੀ ਜਾਂਦੇ) ਹਨ।

ਕਿੰਨੇ ਹੀ ਜੀਵ (ਪ੍ਰਭੂ ਦੇ ਅਮੋਲਕ ਗੁਣਾਂ ਦਾ ਨਿਰੰਤਰ) ਵਰਣਨ ਕਰ ਕਰ ਕੇ ਕੂਚ ਕਰਦੇ ਜਾ ਰਹੇ ਹਨ।

(ਕਰਤਾ ਪੁਰਖ ਵਲੋਂ) ਬੇਅੰਤ ਜੀਵ ( ਅਮੋਲਕ ਗੁਣਾਂ ਦਾ ਵਰਣਨ ਕਰਨ ਵਾਲੇ) ਪੈਦਾ ਕੀਤੇ ਹੋਏ ਹਨ। ਜੇ ਏਨੇ ਹੀ (ਉਸ ਵਲੋਂ) ਹੋਰ ਪੈਦਾ ਕਰ ਦਿੱਤੇ ਜਾਣ ਤਾਂ ਵੀ ਇਹ ਅਨੇਕ ਜੀਵ (ਪ੍ਰਭੂ ਦੇ ਅਮੋਲਕ ਗੁਣਾਂ ਦਾ) ਵਰਣਨ ਪੂਰੇ ਤੌਰ 'ਤੇ ਨਹੀਂ ਕਰ ਸਕਣਗੇ।

ਜਿੰਨਾ ਵੱਡਾ ਉਹ (ਪ੍ਰਭੂ) ਹੋਣਾ ਚਾਹੇ, ਓਨਾ ਵੱਡਾ ਹੋ ਸਕਦਾ ਹੈ।

'ਨਾਨਕ' (ਮੁਹਰ-ਛਾਪ)—ਉਹ ਸਦਾ-ਥਿਰ ਪ੍ਰਭੂ ਆਪ ਹੀ (ਆਪਣੇ ਵਡੱਪਣ ਨੂੰ) ਪੂਰੀ ਤਰ੍ਹਾਂ ਜਾਣਦਾ ਹੈ।

ਜੇ (ਕੋਈ ਬੜਬੋਲਾ ਮਨੁੱਖ) ਕੋਈ ਵਿਗਾੜੂ ਬੋਲ ਆਖਦਾ ਹੈ (ਕਿ ਉਹ ਵੱਡੇ ਸਾਹਿਬ ਦੀ ਵਡਿਆਈ ਨੂੰ ਪੂਰਨ ਤੌਰ 'ਤੇ ਜਾਣਦਾ ਜਾਂ ਦੱਸ ਸਕਦਾ ਹੈ) ਤਾਂ ਉਹ ਮੂਰਖਾਂ ਸਿਰ ਮੂਰਖ ਲਿਖਿਆ ਜਾਂਦਾ ਹੈ (ਭਾਵ, ਉਸ ਦੀ ਗਿਣਤੀ ਮਹਾਂ ਮੂਰਖਾਂ ਵਿਚ ਹੁੰਦੀ ਹੈ)॥੨੬॥

(ਹੇ ਕਰਤਾ ਪੁਰਖ ! ਤੇਰਾ) ਉਹ ਦਰ ਕੈਸਾ (ਅਦਭੁਤ) ਉਹ ਘਰ ਕੈਸਾ (ਅਨੂਪਮ) ਹੈ, ਜਿਥੇ ਬੈਠ ਕੇ (ਅਨੁਭਵ ਹੁੰਦਾ ਹੈ ਕਿ) ਸਾਰੀ (ਪ੍ਰਕਿਰਤੀ ਤੇਰਾ) ਚਿੰਤਨ ਕਰ ਰਹੀ ਹੈ ਅਤੇ ਤੂੰ ਸਭਨਾਂ ਦੀ ਸਾਰ-ਸੰਭਾਲ ਕਰ ਰਿਹਾ ਹੈਂ।

(ਉਸ ਦਰ-ਘਰ ਵਿਖੇ) ਗਿਣਤੀ ਤੋਂ ਬਾਹਰੇ ਅਨਿਕ ਪ੍ਰਕਾਰੀ ਨਾਦ (ਧੁਨੀ) ਕਰਨ ਵਾਲੇ ਵਾਜੇ ਹਨ, ਕਿੰਨੇ ਹੀ (ਇਨ੍ਹਾਂ ਵਾਜਿਆਂ ਨੂੰ) ਵਜਾਉਣ ਵਾਲੇ ਹਨ।

---

੫. ਸਦਾ-ਥਿਰ ਪ੍ਰਭੂ। ੬. ਵਿਗਾੜੂ ਬੋਲ। ੭. ਮੂਰਖ। ੮. ਉਹ ਦੁਆਰਾ। ੯. ਸਾਰੀ ਪ੍ਰਕਿਰਤੀ। ੧੦. ਚਿੰਤਨ ਕਰ ਰਹੀ ਹੈ। ੧੧. ਸੰਖਿਆ (ਗਿਣਤੀ) ਤੋਂ ਬਾਹਰੇ। ੧੨. ਵਜਾਉਣ ਵਾਲੇ।

**ਕੇਤੇ ਰਾਗ ਪਰੀ[੧] ਸਿਉ[੨] ਕਹੀਅਨਿ[੩], ਕੇਤੇ ਗਾਵਣਹਾਰੇ ॥**

(ਸਿਉ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਗਾਵਹਿ ਤੁਹਨੋ ਪਉਣੁ, ਪਾਣੀ, ਬੈਸੰਤਰੁ[੪], ਗਾਵੈ ਰਾਜਾ ਧਰਮੁ[੫] ਦੁਆਰੇ ॥**

(ਗਾਵਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ। ਰਾਜਾ-ਧਰਮੁ—ਸਮਾਸੀ ਸ਼ਬਦ ਹੈ।)

**ਗਾਵਹਿ ਚਿਤੁ, ਗੁਪਤੁ ਲਿਖਿ ਜਾਣਹਿ, ਲਿਖਿ ਲਿਖਿ ਧਰਮੁ[੫] ਵੀਚਾਰੇ ॥**

(ਗਾਵਹਿ, ਜਾਣਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਗਾਵਹਿ ਈਸਰੁ[੬], ਬਰਮਾ ਦੇਵੀ[੭], ਸੋਹਨਿ[੮] ਸਦਾ ਸਵਾਰੇ ॥**

(ਗਾਵਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ। ਬਰਮਾ—'ਰ' ਉਚਾਰਣ ਭਾਰ ਸਹਿਤ।)

**ਗਾਵਹਿ ਇੰਦ [੯]ਇਦਾਸਣਿ ਬੈਠੇ, ਦੇਵਤਿਆ ਦਰਿ ਨਾਲੇ ॥**

(ਗਾਵਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ। ਦੇਵਤਿਆ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਗਾਵਹਿ ਸਿਧ[੧੦] [੧੧]ਸਮਾਧੀ ਅੰਦਰਿ, ਗਾਵਨਿ ਸਾਧ[੧੨] ਵਿਚਾਰੇ ॥**

(ਗਾਵਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਗਾਵਨਿ ਜਤੀ[੧੩], ਸਤੀ[੧੪], ਸੰਤੋਖੀ, ਗਾਵਹਿ ਵੀਰ[੧੫] ਕਰਾਰੇ[੧੬] ॥**

(ਗਾਵਹਿ—'ਹਿ' ਦਾ ਉਚਾਰਣ ਨਾਸਕੀ।)

**ਗਾਵਨਿ[੧੭] ਪੰਡਿਤ ਪੜਨਿ[੧੮] ਰਖੀਸਰ[੧੯], ਜੁਗੁ ਜੁਗੁ ਵੇਦਾ ਨਾਲੇ ॥**

(ਪੜਨਿ—'ੜ' ਉਚਾਰਣ ਭਾਰ ਸਹਿਤ। ਵੇਦਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਗਾਵਹਿ ਮੋਹਣੀਆ[੨੦] [੨੧]ਮਨੁ ਮੋਹਨਿ, ਸੁਰਗਾ[੨੨] ਮਛ[੨੩] ਪਇਆਲੇ[੨੪] ॥**

(ਗਾਵਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ। ਮੋਹਣੀਆ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਸੁਰਗਾ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ। ਪਇਆਲੇ—ਇਸ ਸ਼ਬਦ ਦਾ ਉਚਾਰਣ 'ਪਿਆਲੇ' ਅਸ਼ੁੱਧ ਹੈ।)

---

੧. ਪਰੀਆਂ, ਰਾਗਣੀਆਂ। ੨. ਸਮੇਤ। ੩. ਗਾਏ (ਕਹੇ) ਜਾ ਰਹੇ ਹਨ। ੪. ਅਗਨੀ। ੫. ਧਰਮ-ਰਾਜ। ੬. ਸ਼ਿਵ ਜੀ। ੭. ਦੇਵੀ-ਦੇਵਤੇ। ੮. ਸੋਭਾ ਪਾ ਰਹੇ ਹਨ। ੯. ਇੰਦਰ ਪਦਵੀ

ਕਿੰਨੇ ਹੀ ਰਾਗ, ਰਾਗਣੀਆਂ ਸਹਿਤ ਗਾਏ ਜਾ ਰਹੇ ਹਨ, ਕਿੰਨੇ ਹੀ (ਇਨ੍ਹਾਂ ਰਾਗ ਰਾਗਣੀਆਂ ਦੁਆਰਾ ਤੇਰਾ ਜੱਸ) ਗਾਉਣ ਵਾਲੇ ਹਨ।

(ਹੇ ਕਰਤਾ ਪੁਰਖ !) ਤੈਨੂੰ (ਤੇਰਾ ਜਸ) ਹਵਾ, ਪਾਣੀ ਅਤੇ ਅਗਨੀ ਗਾ ਰਹੇ ਹਨ, (ਤੇਰੇ) ਦੁਆਰੇ ਉੱਤੇ (ਬੈਠਾ) ਧਰਮ-ਰਾਜਾ (ਤੈਨੂੰ) ਗਾ ਰਿਹਾ ਹੈ।

ਤੈਨੂੰ ਗਾਉਂਦੇ ਹਨ (ਧਰਮ-ਰਾਜ ਦੇ ਮੁਨਸ਼ੀ) ਚਿਤ੍ਰ ਅਤੇ ਗੁਪਤ, ਜੋ (ਜੀਵਾਂ ਦੇ ਕਰਮਾਂ ਦਾ ਲੇਖਾ) ਲਿਖਣਾ ਜਾਣਦੇ ਹਨ। (ਉਨ੍ਹਾਂ ਵਲੋਂ ਲਿਖ ਲਿਖ ਕੇ (ਦਿੱਤੇ ਕਰਮ-ਲੇਖੇ ਉੱਤੇ) ਧਰਮ-ਰਾਜਾ (ਧਰਮ-ਨਿਆਉਂ) ਵੀਚਾਰਦਾ ਹੈ।

ਤੈਨੂੰ ਗਾਉਂਦੇ ਹਨ ਸ਼ਿਵ ਜੀ, ਬ੍ਰਹਮਾ ਅਤੇ ਹੋਰ ਦੇਵੀ-ਦੇਵਤੇ, ਜੋ ਤੇਰੇ ਸਾਜੇ ਸਵਾਰੇ ਹੋਏ (ਤੇਰੇ ਦੁਆਰੇ ਉੱਤੇ ਸਿਫ਼ਤਿ-ਸਾਲਾਹ ਕਰਦੇ) ਸਦਾ ਸੋਭਾ ਪਾ ਰਹੇ ਹਨ।

ਇੰਦਰ-ਪਦਵੀ ਉੱਤੇ ਉਪੱਸਥਿਤ (ਬਿਰਾਜਮਾਨ) ਹੋਏ ਹੋਏ (ਅਣਗਿਣਤ) ਇੰਦਰ, ਦੇਵਤਿਆਂ ਸਮੇਤ ਤੇਰੇ ਦਰ ਉੱਤੇ (ਤੈਨੂੰ) ਗਾ ਰਹੇ ਹਨ।

(ਅਣਗਿਣਤ) ਸਿਧੀ ਨੂੰ ਪ੍ਰਾਪਤ ਹੋਏ ਜੋਗੀ-ਰਾਜ, ਧਿਆਨ ਵਿਚ ਨਿਮਗਨ ਹੋਏ ਹੋਏ (ਤੈਨੂੰ) ਗਾ ਰਹੇ ਹਨ ਅਤੇ ਗਿਆਨ-ਵੀਚਾਰ ਵਿਚ ਲੱਗੇ ਹੋਏ ਸਾਧਕ ਵੀ (ਤੈਨੂੰ) ਗਾ ਰਹੇ ਹਨ।

(ਅਣਗਿਣਤ) ਬ੍ਰਹਮਚਾਰੀ, ਸਤਵਾਦੀ ਅਤੇ ਸੰਤੋਖੀ (ਸੰਤੁਸ਼ਟਤਾ ਵਾਲੇ ਸੁਭਾਅ ਦੇ ਧਾਰਨੀ ਜੀਵ ਤੈਨੂੰ) ਗਾ ਰਹੇ ਹਨ, ਲੜਾਕੇ ਜੋਧੇ ਵੀ (ਤੈਨੂੰ) ਗਾ ਰਹੇ ਹਨ।

ਪੰਡਿਤ,ਜੋ ਰਿਸ਼ੀ-ਮੁਨੀਆਂ ਦੀ ਰਚਨਾ (ਵੇਦਾਂ) ਨੂੰ ਪੜ੍ਹਦੇ ਵੀਚਾਰਦੇ ਹਨ, ਵੇਦਾਂ ਸਮੇਤ ਜੁਗਾਂ-ਜੁਗਾਂਤਰਾਂ ਤੋਂ (ਤੈਨੂੰ) ਗਾ ਰਹੇ ਹਨ।

ਸੁਰਗਪੁਰੀ, ਮਾਤ ਲੋਕ ਅਤੇ ਪਤਾਲ ਲੋਕ ਦੀਆਂ ਸੁੰਦਰੀਆਂ, ਜੋ ਮਨ ਨੂੰ ਮੋਹ ਲੈਂਦੀਆਂ ਹਨ, (ਤੈਨੂੰ) ਹੀ ਗਾ ਰਹੀਆਂ ਹਨ।

---

ਉੱਤੇ ਉਪੱਸਥਿਤ ਹੋਏ। ੧੦. ਸਿਧੀ ਨੂੰ ਪ੍ਰਾਪਤ ਹੋਏ ਜੋਗੀ-ਰਾਜ। ੧੧. ਧਿਆਨ ਵਿਚ ਨਿਮਗਨ। ੧੨. ਸਾਧਕ। ੧੩. ਬ੍ਰਹਮਚਾਰੀ। ੧੪. ਸਤਵਾਦੀ। ੧੫. ਜੋਧੇ। ੧੬. ਲੜਾਕੇ। ੧੭. (ਗਾਵਹਿ) ਗਾਉਂਦੇ ਹਨ, ਗਾ ਰਹੇ ਹਨ। ੧੮. ਪੜ੍ਹਦੇ ਹਨ। ੧੯. ਰਿਖੀ-ਰਾਜ। ੨੦. ਸੁੰਦਰੀਆਂ। ੨੧. ਮਨ ਨੂੰ ਮੋਹ ਲੈਂਦੀਆਂ ਹਨ। ੨੨. ਸੁਰਗਪੁਰੀ। ੨੩. ਮਾਤ ਲੋਕ। ੨੪. ਪਤਾਲ ਲੋਕ।

ਗਾਵਨਿ ਰਤਨ[੧] ਉਪਾਏ[੨] ਤੇਰੇ, ਅਠਸਠਿ[੩] ਤੀਰਥ ਨਾਲੇ ॥

ਗਾਵਹਿ ਜੋਧ ਮਹਾ ਬਲ ਸੂਰਾ, ਗਾਵਹਿ ਖਾਣੀ[੪] ਚਾਰੇ ॥

(ਗਾਵਹਿ—(ਦੋਵੇਂ ਵਾਰੀ) ਅੰਤਲੇ 'ਹਿ' ਦਾ ਉਚਾਰਣ ਨਾਸਕੀ।)

ਗਾਵਹਿ ਖੰਡ, ਮੰਡਲ, ਵਰਭੰਡਾ[੫], ਕਰਿ ਕਰਿ [੬]ਰਖੇ ਧਾਰੇ ॥

(ਗਾਵਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ, ਰਤੇ[੭] ਤੇਰੇ ਭਗਤ ਰਸਾਲੇ[੮] ॥

(ਗਾਵਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

ਹੋਰਿ ਕੇਤੇ ਗਾਵਨਿ, ਸੇ ਮੈ ਚਿਤਿ[੯] ਨ ਆਵਨਿ, ਨਾਨਕੁ ਕਿਆ ਵੀਚਾਰੇ ॥

ਸੋਈ ਸੋਈ [੧੦]ਸਦਾ ਸਚੁ ਸਾਹਿਬੁ, ਸਾਚਾ, ਸਾਚੀ ਨਾਈ[੧੧] ॥

(ਨਾਈ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।)

ਹੈ[੧੨], ਭੀ[੧੩], ਹੋਸੀ[੧੪], [੧੫]ਜਾਇ ਨ ਜਾਸੀ, ਰਚਨਾ ਜਿਨਿ ਰਚਾਈ ॥

ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ, ਮਾਇਆ[੧੬] ਜਿਨਿ ਉਪਾਈ ॥

(ਰੰਗੀ ਰੰਗੀ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ। ਭਾਤੀ—ਵਿਚਲੇ ਕੰਨੇ ਦਾ ਉਚਾਰਣ ਨਾਸਕੀ।)

ਕਰਿ ਕਰਿ ਵੇਖੈ[੧੭] [੧੮]ਕੀਤਾ ਆਪਣਾ, ਜਿਵ ਤਿਸ ਦੀ ਵਡਿਆਈ ॥

ਜੋ ਤਿਸੁ ਭਾਵੈ ਸੋਈ ਕਰਸੀ[੧੯], ਹੁਕਮੁ ਨ ਕਰਣਾ ਜਾਈ ॥

---

੧. ਰਤਨਾਂ ਦੀ ਗੌਰਵਤਾ ਵਾਲੇ, ਪੁੰਨ-ਆਤਮਾ। ੨. ਪੈਦਾ ਕੀਤੇ ਹੋਏ। ੩. ਅਠਾਹਠ। ੪. ਉਤਪਤੀ ਦੇ ਸ੍ਰੋਤ। ੫. ਬ੍ਰਹਮੰਡ। ੬. ਸਹਾਰਾ ਦੇ ਕੇ ਇਸਥਿਤ ਕੀਤੇ ਹਨ। ੭. ਪਿਆਰ-ਰੰਗ ਵਿਚ ਰੰਗੀਜੇ। ੮. ਰਸ-ਲੀਨ ਹੋਏ। ੯. ਚੇਤੇ (ਸਿਮਰਤੀ) ਵਿਚ। ੧੦. ਸਦਾ-ਥਿਰ।

ਤੇਰੇ ਪੈਦਾ ਕੀਤੇ ਹੋਏ ਰਤਨ (ਦੈਵੀ-ਗੁਣਾਂ ਨਾਲ ਭੂਸ਼ਤ ਸਤ-ਪੁਰਸ਼) (ਤੈਨੂੰ ਹੀ) ਗਾ ਰਹੇ ਹਨ, ਅਠਾਹਠ ਤੀਰਥ ਜਿਨ੍ਹਾਂ ਦੇ (ਚਰਨਾਂ) ਨਾਲ ਰਹਿੰਦੇ ਹਨ।

ਮਹਾਂ-ਬਲੀ ਸੂਰਮੇ ਅਤੇ ਜੋਧੇ (ਤੈਨੂੰ ਹੀ) ਗਾ ਰਹੇ ਹਨ, ਚਾਰੇ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ ਤੇਰਾ ਹੀ ਜਸ) ਗਾ ਰਹੀਆਂ ਹਨ।

(ਤੇਰੇ) ਰਚ ਰਚ ਕੇ ਅਤੇ ਸਹਾਰਾ ਦੇ ਕੇ ਰਖੇ ਹੋਏ ਅਨੇਕ ਬ੍ਰਹਮੰਡ ਅਤੇ ਉਨ੍ਹਾਂ ਦੇ ਵੱਖ ਵੱਖ ਖੰਡ ਮੰਡਲ (ਹਿੱਸੇ) (ਤੈਨੂੰ ਹੀ) ਗਾ ਰਹੇ ਹਨ।

ਤੇਰੇ ਪਿਆਰ-ਰੰਗ ਵਿਚ ਰੰਗੀਜੇ, ਰਸ-ਲੀਨ ਅਤੇ ਰਸ-ਪੂਰਤ ਤੇਰੇ ਭਗਤ ਜੋ (ਸ਼ਰਧਾ ਭਾਵਨੀ ਸਦਕਾ) ਤੈਨੂੰ ਭਾ ਜਾਂਦੇ ਹਨ, ਉਹੀ (ਸਹੀ ਅਰਥਾਂ ਵਿਚ) ਤੈਨੂੰ ਗਾਉਂਦੇ ਹਨ।

ਹੋਰ ਕਿੰਨੇ ਹੀ (ਜੀਵ-ਜੰਤੂ ਤੈਨੂੰ) ਗਾਉਂਦੇ ਹਨ, ਉਹ (ਸਾਰੇ ਦੇ ਸਾਰੇ) ਮੇਰੀ ਸਿਮਰਤੀ (ਚੇਤੇ) ਵਿਚ ਨਹੀਂ ਆ ਸਕਦੇ, ਉਨ੍ਹਾਂ ਬਾਰੇ ਨਾਨਕ ਕੀ ਵੀਚਾਰ ਆਖੇ ?

ਉਹੀ (ਵਾਹਿਗੁਰੂ) ਅਤੇ ਕੇਵਲ ਉਹ ਹੀ ਸਦਾ-ਥਿਰ ਮਾਲਕ ਹੈ, ਉਹ ਆਪ ਸੱਚਾ ਹੈ, ਉਸ ਦੀ ਵਡਿਆਈ ਵੀ ਸੱਚੀ (ਸਦਾ-ਥਿਰ) ਹੈ।

ਜਿਸ (ਕਰਤਾ ਪੁਰਖ) ਨੇ ਇਹ ਰਚਨਾ ਰਚੀ ਹੋਈ ਹੈ, ਉਹ ਹੁਣ ਵੀ ਹੈ, (ਪਹਿਲਾਂ) ਭੀ ਹੈ ਸੀ ਅਤੇ ਅਗੇ ਨੂੰ ਭੀ ਹੋਵੇਗਾ। ਉਹ ਨਾ ਕਦੀ ਜੰਮਦਾ ਹੈ ਨਾ ਮਰਦਾ ਹੈ।

ਜਿਸ (ਪ੍ਰਭੂ) ਨੇ ਰੰਗ-ਰੰਗ ਦੀ, ਭਾਂਤ-ਭਾਂਤ ਦੀ ਜਿਨਸੀ (ਸਮੱਗ੍ਰੀ) ਰਚ ਰਚ ਕੇ ਮਾਇਆ (ਸ੍ਰਿਸ਼ਟੀ) ਪੈਦਾ ਕੀਤੀ ਹੋਈ ਹੈ; ਉਹ ਆਪਣਾ ਪੈਦਾ ਕੀਤਾ (ਜਗਤ) ਰਚ ਰਚ ਕੇ (ਨਿਰੰਤਰ) ਉਸ ਦੀ ਨਿਗਾਹਬਾਨੀ (ਸਾਰ-ਸੰਭਾਲ) ਕਰ ਰਿਹਾ ਹੈ, ਜਿਵੇਂ ਕਿ ਉਸ ਦੀ ਵਡਿਆਈ (ਪ੍ਰਸਿੱਧ) ਹੈ।

ਜੋ ਕੁਝ ਉਸ (ਬੇਪਰਵਾਹ ਕਰਤਾਰ) ਨੂੰ ਭਾਉਂਦਾ ਹੈ, ਉਹੋ ਕੁਝ ਉਹ ਕਰਦਾ ਹੈ, ਇਸ ਲਈ (ਉਸ ਦੇ ਭਾਣੇ ਮੂਹਰੇ ਕੋਈ) ਹੁਕਮ (ਹੀਲ-ਹੁੱਜਤ) ਨਹੀਂ ਕੀਤਾ ਜਾ ਸਕਦਾ।

---

੧੧. ਵਡਿਆਈ ੧੨. ਹੁਣ ਹੈ। ੧੩. ਹੈ ਸੀ। ੧੪. ਹੋਵੇਗਾ। ੧੫. ਨਾ ਜੰਮਦਾ ਹੈ ਨਾ ਮਰਦਾ ਹੈ। ੧੬. ਪ੍ਰਕਿਰਤੀ। ੧੭. ਨਿਗਾਹਬਾਨੀ (ਸਾਰ-ਸੰਭਾਲ) ਕਰਦਾ ਹੈ। ੧੮. ਆਪਣਾ ਰਚਿਆ (ਸੰਸਾਰ)। ੧੯. ਕਰਦਾ ਹੈ।

**ਸੋ ਪਾਤਿਸਾਹੁ, ਸਾਹਾ ਪਾਤਿਸਾਹਿਬੁ[੧], ਨਾਨਕ, ਰਹਣੁ ਰਜਾਈ ॥੨੭॥**

(ਪਾਤਿਸਾਹ, ਸਾਹਾ—ਦੋਵੇਂ 'ਸ' ਉਚਾਰਨ ਵਿਸ਼ੇਸ਼ ਧੁਨੀ। ਸਾਹਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਮੁੰਦਾ ਸੰਤੋਖੁ, ਸਰਮੁ ਪਤੁ[੨] ਝੋਲੀ[੩], ਧਿਆਨ ਕੀ ਕਰਹਿ ਬਿਭੂਤਿ[੪] ॥**

(ਕਰਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਖਿੰਥਾ[੫] ਕਾਲੁ, ਕੁਆਰੀ[੬] ਕਾਇਆ, ਜੁਗਤਿ ਡੰਡਾ ਪਰਤੀਤਿ ॥**

(ਕਾਇਆ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਆਈ ਪੰਥੀ ਸਗਲ ਜਮਾਤੀ, ਮਨਿ ਜੀਤੈ ਜਗੁ ਜੀਤੁ ॥**

**ਆਦੇਸੁ[੭], ਤਿਸੈ ਆਦੇਸੁ ॥**

**ਆਦਿ[੮], ਅਨੀਲੁ[੯], ਅਨਾਦਿ[੧੦], ਅਨਾਹਤਿ[੧੧], ਜੁਗੁ ਜੁਗੁ ਏਕੋ ਵੇਸੁ ॥੨੮॥**

**ਭੁਗਤਿ[੧੨] ਗਿਆਨੁ, ਦਇਆ ਭੰਡਾਰਣਿ[੧੩], [੧੪]ਘਟਿ ਘਟਿ [੧੫]ਵਾਜਹਿ ਨਾਦ ॥**

(ਵਾਜਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਆਪਿ ਨਾਥੁ[੧੬], ਨਾਥੀ ਸਭ ਜਾ ਕੀ, ਰਿਧਿ ਸਿਧਿ ਅਵਰਾ ਸਾਦ ॥**

(ਅਵਰਾ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ, ਜਾ—ਨਾਸਿਕਤਾ ਬਿਨਾ।)

---

੧. ਪਾਤਸ਼ਾਹਾਂ ਦਾ ਮਾਲਕ। ੨. ਖੱਪਰ। ੩. ਬਗਲੀ। ੪. ਸੁਆਹ। ੫. ਗੋਦੜੀ। ੬. ਜੋਗ ਮਤ ਵਿਚ ਕਿਸੇ ਛੋਟੀ ਉਮਰ ਦੇ ਬਾਲਕ, ਜਿਸ ਨੂੰ ਵਸੀਲਾ ਬਣਾ ਕੇ ਜੋਗੀ ਲੋਕ ਗੁਪਤ ਮੰਡਲਾਂ ਦੀਆਂ ਗੁਹਜ ਗੱਲਾਂ ਦਾ ਅਨੁਭਵ ਅਤੇ ਪ੍ਰਗਟਾਵਾ ਕਰਦੇ ਹਨ, ਨੂੰ ਉਹ 'ਕੁਆਰੀ' ਆਖਦੇ ਹਨ। ੭. ਨਮਸਕਾਰ। ੮. ਮੁਢ-ਮੂਲ। ੯. ਰੂਪ-ਰੰਗ ਤੋਂ ਨਿਆਰਾ। ੧੦. ਆਦਿ-ਰਹਿਤ। ੧੧. ਜੋ ਹੱਤ ਨਾ ਕੀਤਾ ਜਾ ਸਕੇ, ਨਾਸ ਰਹਿਤ। ੧੨. ਭੋਜਨ। ੧੩. ਮੋਦੀ, ਵਰਤਾਵੀ।

'ਨਾਨਕ' (ਮੁਹਰ-ਛਾਪ)—ਉਹ ਪਾਤਿਸ਼ਾਹ ਹੈ, ਸ਼ਾਹਾਂ ਪਾਤਿਸ਼ਾਹਾਂ ਦਾ ਵੀ ਮਾਲਕ ਹੈ, ਉਸ ਦੀ ਰਜ਼ਾਅ (ਆਗਿਆ) ਵਿਚ ਹੀ ਰਹਿਣਾ ਬਣਦਾ ਹੈ ॥੨੭॥

(ਗੁਰਮੁਖਿ ਜੋਗੀ) ਸੰਤੋਖ (ਪ੍ਰਭੂ ਦੇ ਦਿਤੇ 'ਤੇ ਸ਼ਾਕਰ ਰਹਿਣ) ਨੂੰ ਮੁੰਦਰਾ, ਸਰਮ (ਉੱਦਮ) ਨੂੰ ਖੱਪਰ ਤੇ ਬਗਲੀ ਅਤੇ ਧਿਆਨ (ਪ੍ਰਭੂ-ਲਿਵ) ਦੀ ਸੁਆਹ ਧਾਰਨ ਕਰਦੇ ਹਨ।

ਕਾਲ (ਸਮੇਂ ਦੀ ਚਾਦਰ) ਨੂੰ ਗੋਦੜੀ, ਦੇਹੀ ਨੂੰ ਕੁਆਰੀ (ਗੁਰਮਤਿ-ਜੋਗ ਕਮਾਉਣ ਦਾ ਵਸੀਲਾ) ਅਤੇ ਦ੍ਰਿੜ੍ਹ ਭਰੋਸੇ ਨੂੰ ਜੋਗ ਦੀ ਜੁਗਤੀ ਅਤੇ ਡੰਡਾ ਜਾਣਦੇ ਹਨ।

ਸਾਰੀ (ਲੋਕਾਈ) ਨੂੰ ਜਮਾਤੀ (ਬ੍ਰਹਮ-ਵਿਦਿਆ ਪ੍ਰਾਪਤੀ ਦੀ ਸਾਂਝੀਵਾਲ) ਜਾਣਨਾ (ਉਨ੍ਹਾਂ ਦਾ) ਆਈ ਪੰਥ (ਜੋਗੀਆਂ ਦਾ ਇਕ ਸਿਰਮੌਰ ਅਤੇ ਆਦਰਸ਼ਕ ਫ਼ਿਰਕਾ) ਦੇ ਧਾਰਨੀ ਹੋਣਾ ਹੁੰਦਾ ਹੈ। ਮਨ ਨੂੰ ਜਿੱਤ ਲਏ ਜਾਣ ਨਾਲ ਜਗਤ ਜਿਤ ਲਿਆ (ਜਾਣਦੇ ਹਨ)।

ਉਹ (ਗੁਰਮੁਖਿ ਜੋਗੀ) ਨਮਸਕਾਰ ਕਰਦੇ ਹਨ ਤਾਂ ਕੇਵਲ ਉਸ ਆਦੇਸ-ਜੋਗੁ (ਅਕਾਲ ਪੁਰਖ) ਨੂੰ, ਜੋ ਸਭ ਦਾ ਮੁੱਢ-ਮੂਲ ਹੈ, ਰੂਪ-ਰੰਗ ਤੋਂ ਨਿਆਰਾ ਹੈ, ਜਿਸ ਦਾ ਆਪਣਾ ਕੋਈ ਆਦਿ (ਮੁਢ) ਨਹੀਂ, ਜੋ ਹਤੇ (ਮਾਰੇ) ਜਾਣ ਤੋਂ ਮੁਕਤ ਹੈ ਅਤੇ ਜੋ ਜੁਗਾਂ-ਜੁਗਾਂਤਰਾਂ ਤੋਂ ਇਕੋ ਵੇਸ (ਸਤਿ-ਸਰੂਪ) ਵਾਲਾ ਹੈ ॥੨੮॥

(ਗੁਰਮੁਖਿ ਜੋਗੀਆਂ ਲਈ) ਆਤਮ-ਗਿਆਨ (ਆਦਰਸ਼ਕ) ਭੋਜਨ ਹੁੰਦਾ ਹੈ, ਜੀਅ-ਦਇਆ (ਗਿਆਨ-ਭੰਡਾਰੇ ਦੀ ਆਦਰਸ਼ਕ) ਵਰਤਾਵੀ ਹੁੰਦੀ ਹੈ, ਅਤੇ ਹਰੇਕ ਜੀਵ ਦੇ ਅੰਦਰ (ਹੋ ਰਹੀ ਸ਼ਬਦ-ਧੁਨਿ ਉਨ੍ਹਾਂ ਲਈ ਆਦਰਸ਼ਕ) ਨਾਦ ਵਜਦੇ ਹਨ।

(ਉਨ੍ਹਾਂ ਦਾ ਦ੍ਰਿੜ੍ਹ ਨਿਸ਼ਚਾ ਹੁੰਦਾ ਹੈ) ਆਪ (ਖ਼ੁਦ ਕਰਤਾ ਪੁਰਖ ਸਭ ਕਿਸੇ ਦਾ) ਸ਼ਕਤੀਮਾਨ ਨਾਥ (ਮਾਲਕ) ਹੈ, ਸਾਰੀ (ਸ੍ਰਿਸ਼ਟੀ) ਜਿਸ ਦੀ ਨਥੀ (ਹੁਕਮ ਰਾਹੀਂ ਕਾਬੂ ਕੀਤੀ) ਹੋਈ ਹੈ। (ਉਨ੍ਹਾਂ ਲਈ ਸ੍ਰਿਸ਼ਟੀ-ਨਾਥ ਨਾਲ ਆਤਮ-ਸਾਂਝ ਪਾਉਣੀ ਹੀ ਅਸਲ ਰਿਧਿ ਸਿਧਿ ਹੈ), ਰਿਧੀਆਂ ਸਿਧੀਆਂ (ਕਰਾਮਾਤੀ ਸ਼ਕਤੀਆਂ) ਹੋਰ ਕਿਸਮ ਦੇ (ਹੋਛੇ) ਚਸਕੇ ਹੁੰਦੇ ਹਨ।

---

੧੪. ਹਰੇਕ ਜੀਵ ਅੰਦਰ। ੧੫. ਵਾਜੇ ਵਜਦੇ ਹਨ। ੧੬. ਸਰਬ-ਸ਼ਕਤੀਮਾਨ ਮਾਲਕ।

ਸੰਜੋਗੁ ਵਿਜੋਗੁ ਦੁਇ, ਕਾਰ[1] ਚਲਾਵਹਿ, ਲੇਖੇ[2] ਆਵਹਿ[3] ਭਾਗੁ[4] ॥
(ਚਲਾਵਹਿ, ਆਵਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

ਆਦੇਸੁ, ਤਿਸੈ ਆਦੇਸੁ ॥
ਆਦਿ, ਅਨੀਲੁ, ਅਨਾਦਿ, ਅਨਾਹਤਿ, ਜੁਗੁ ਜੁਗੁ ਏਕੋ ਵੇਸੁ ॥੨੯॥

ਏਕਾ ਮਾਈ ਜੁਗਤਿ[5] ਵਿਆਈ[6], ਤਿਨਿ ਚੇਲੇ[7] ਪਰਵਾਣੁ[8] ॥

ਇਕੁ ਸੰਸਾਰੀ[9], ਇਕੁ ਭੰਡਾਰੀ[10], ਇਕੁ ਲਾਏ[11] ਦੀਬਾਣੁ[12] ॥

ਜਿਵ ਤਿਸੁ ਭਾਵੈ ਤਿਵੈ ਚਲਾਵੈ, ਜਿਵ ਹੋਵੈ ਫੁਰਮਾਣੁ ॥

ਓਹੁ ਵੇਖੈ, ਓਨਾ ਨਦਰਿ ਨ ਆਵੈ, ਬਹੁਤਾ ਏਹੁ ਵਿਡਾਣੁ[13] ॥
(ਓਨਾ—'ਨ' ਉਚਾਰਣ ਭਾਰ ਸਹਿਤ; ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਆਦੇਸੁ, ਤਿਸੈ ਆਦੇਸੁ ॥
ਆਦਿ, ਅਨੀਲੁ, ਅਨਾਦਿ, ਅਨਾਹਤਿ, ਜੁਗੁ ਜੁਗੁ ਏਕੋ ਵੇਸੁ ॥੩੦॥

ਆਸਣੁ[14] ਲੋਇ[15] ਲੋਇ ਭੰਡਾਰ ॥

---

੧. ਪ੍ਰਕਿਰਿਆ। ੨. ਲਿਖੇ ਲੇਖੇ ਅਨੁਸਾਰ। ੩. ਪ੍ਰਾਪਤ ਹੁੰਦੇ ਹਨ। ੪. ਹਿੱਸੇ, ਛਾਂਦੇ। ੫. ਵਿਸ਼ੇਸ਼ ਵਿਧੀ। ੬. ਪ੍ਰਸੂਤ ਹੋਈ। ੭. ਚੇਲੇ, ਪੁੱਤਰ। ੮. ਪੌਰਾਣਿਕ ਮਨੌਤ। ੯. ਸੰਸਾਰ ਦੀ ਰਚਨਾ ਕਰਨ

(ਪ੍ਰਭੂ ਦਾ ਬਣਾਇਆ) ਸੰਜੋਗੁ (ਮਿਲਾਪ ਦਾ ਅਟੱਲ ਨੇਮ) ਅਤੇ ਵਿਜੋਗੁ (ਵਿਛੋੜੇ ਦਾ ਅਟੱਲ ਨੇਮ) ਇਹ ਦੋਵੇਂ ਸੰਸਾਰ ਦੀ ਪ੍ਰਕਿਰਿਆ ਚਲਾ ਰਹੇ ਹਨ। (ਪ੍ਰਭੂ ਵਲੋਂ) ਲਿਖੇ ਲੇਖੇ ਅਨੁਸਾਰ (ਜੀਵਾਂ ਨੂੰ ਆਪੋ ਆਪਣੇ) ਛਾਂਦੇ ਹਿੱਸੇ ਆਉਂਦੇ (ਪ੍ਰਾਪਤ ਹੁੰਦੇ) ਹਨ।

ਉਹ (ਗੁਰਮੁਖਿ ਜੋਗੀ) ਨਮਸਕਾਰ ਕਰਦੇ ਹਨ ਤਾਂ ਕੇਵਲ ਉਸ ਆਦੇਸ-ਜੋਗੁ (ਅਕਾਲ ਪੁਰਖ) ਨੂੰ, ਜੋ ਸਭ ਦਾ ਮੁਢ-ਮੂਲ ਹੈ, ਰੂਪ-ਰੰਗ ਤੋਂ ਨਿਆਰਾ ਹੈ, ਜਿਸ ਦਾ ਆਪਣਾ ਕੋਈ ਆਦਿ (ਮੁਢ) ਨਹੀਂ, ਜੋ ਹਤੇ (ਮਾਰੇ) ਜਾਣ ਤੋਂ ਮੁਕਤ ਹੈ ਅਤੇ ਜੋ ਜੁਗਾਂ-ਜੁਗਾਂਤਰਾਂ ਤੋਂ ਇਕੋ ਵੇਸ ਵਾਲਾ (ਸਤਿ-ਸਰੂਪ) ਹੈ ॥੨੯॥

ਇਕ ਮਾਈ (ਮਾਇਆ) ਵਿਸ਼ੇਸ਼ ਵਿਧੀ ਨਾਲ ਪ੍ਰਸੂਤ ਹੋਈ, ਜਿਸ ਤੋਂ ਤਿੰਨ ਚੇਲੇ ਹੋਂਦ ਵਿਚ ਆਉਣੇ (ਇਕ ਪੌਰਾਣਿਕ) ਮਨੌਤ ਹੈ।

ਇਕ (ਚੇਲਾ) ਸੰਸਾਰ ਦੀ ਰਚਨਾ ਕਰਨ ਵਾਲਾ (ਬ੍ਰਹਮਾ) ਹੈ, ਇਕ (ਚੇਲਾ) ਭੰਡਾਰਾ ਰਖਣ ਤੇ ਵੰਡਣ ਵਾਲਾ (ਵਿਸ਼ਨੂੰ) ਹੈ ਅਤੇ ਇਕ (ਚੇਲਾ) (ਰਚਨਾ ਨੂੰ) ਲੈਅ ਕਰਨ ਦੀ ਬਾਣ (ਵਾਦੀ) ਵਾਲਾ (ਭਾਵ, ਸੰਘਾਰ-ਕਰਤਾ—ਸ਼ਿਵਜੀ) ਹੈ।

ਜਿਵੇਂ ਉਸ (ਮਾਈ—ਮਾਇਆ) ਨੂੰ ਭਾਉਂਦਾ ਹੈ ਤਿਵੇਂ ਉਹ (ਆਪਣੇ ਤਿੰਨਾਂ ਚੇਲਿਆਂ ਨੂੰ) ਚਲਾਉਂਦੀ ਹੈ (ਪਰ ਮਾਇਆ ਆਪਣੇ ਆਪ ਵਿਚ ਸੁਤੰਤਰ ਨਹੀਂ, ਉਹ ਉਵੇਂ ਚਲਦੀ ਹੈ) ਜਿਵੇਂ ਜਿਵੇਂ (ਕਰਤਾ ਪੁਰਖ ਦਾ) ਫ਼ੁਰਮਾਣ (ਹੁਕਮ) ਹੁੰਦਾ ਹੈ।

ਉਹ (ਕਰਤਾ ਪੁਰਖ ਮਾਈ—ਮਾਇਆ ਅਤੇ ਉਸ ਦੇ ਚੇਲਿਆਂ ਨੂੰ ਨਿਰੰਤਰ) ਵੇਖਦਾ ਹੈ, ਪਰ ਉਨ੍ਹਾਂ ਨੂੰ ਨਜ਼ਰ ਨਹੀਂ ਆਉਂਦਾ, ਇਹ ਬੜਾ ਅਸਚਰਜ ਕੌਤਕ ਹੈ।

ਉਹ (ਗੁਰਮੁਖਿ ਜੋਗੀ) ਨਮਸਕਾਰ ਕਰਦੇ ਹਨ ਤਾਂ ਕੇਵਲ ਉਸ ਆਦੇਸ-ਜੋਗੁ (ਅਕਾਲ ਪੁਰਖ) ਨੂੰ, ਜੋ ਸਭ ਦਾ ਮੁਢ-ਮੂਲ ਹੈ, ਰੂਪ-ਰੰਗ ਤੋਂ ਨਿਆਰਾ ਹੈ, ਜਿਸ ਦਾ ਆਪਣਾ ਕੋਈ ਆਦਿ (ਮੁਢ) ਨਹੀਂ, ਜੋ ਹਤੇ (ਮਾਰੇ) ਜਾਣ ਤੋਂ ਮੁਕਤ ਹੈ ਅਤੇ ਜੋ ਜੁਗਾਂ-ਜੁਗਾਂਤਰਾਂ ਤੋਂ ਇਕੋ ਵੇਸ ਵਾਲਾ (ਸਤਿ-ਸਰੂਪ) ਹੈ ॥੩੦॥

(ਸਿਰਜਣਹਾਰ ਕਰਤਾਰ ਦਾ ) ਟਿਕਾਣਾ ਅਤੇ ਉਸ ਦੇ ਭੰਡਾਰੇ ਹਰੇਕ ਲੋਕ (ਭਵਨ) ਵਿਚ ਹਨ।

---

ਵਾਲਾ। ੧੦. ਭੰਡਾਰਾ ਰਖਣ ਤੇ ਵੰਡਣ ਵਾਲਾ। ੧੧. ਲੈਅ (ਸੰਘਾਰ) ਕਰਨਾ। ੧੨. ਬਾਣ (ਵਾਦੀ) ਵਾਲਾ। ੧੩. ਅਸਚਰਜ ਕੌਤਕ। ੧੪. ਟਿਕਾਣਾ। ੧੫. ਹਰੇਕ ਲੋਕ (ਭਵਨ) ਵਿਚ।

**ਜੋ ਕਿਛੁ ਪਾਇਆ ਸੁ ਏਕਾ ਵਾਰ ॥**

**[੧]ਕਰਿ ਕਰਿ ਵੇਖੈ[੨] ਸਿਰਜਣਹਾਰੁ ॥**

**ਨਾਨਕ˒ ਸਚੇ ਕੀ ਸਾਚੀ ਕਾਰ ॥**

**ਆਦੇਸੁ, ਤਿਸੈ ਆਦੇਸੁ ॥**

**ਆਦਿ˒ ਅਨੀਲੁ˒ ਅਨਾਦਿ˒ ਅਨਾਹਤਿ, ਜੁਗੁ ਜੁਗੁ ਏਕੋ ਵੇਸੁ ॥੩੧॥**

**[੩]ਇਕ ਦੂ ਜੀਭੌ[੪] ਲਖ ਹੋਹਿ[੫], ਲਖ ਹੋਵਹਿ ਲਖ ਵੀਸ ॥**

(ਜੀਭੌ—ਉਚਾਰਨ 'ਜੀਭੋਂ'। ਹੋਹਿ, ਹੋਵਹਿ—'ਹਿ' ਉਚਾਰਣ ਨਾਸਕੀ।)

**ਲਖੁ ਲਖੁ ਗੇੜਾ[੬] ਆਖੀਅਹਿ[੭], ਏਕੁ[੮] ਨਾਮੁ ਜਗਦੀਸ[੯] ॥**

(ਆਖੀਅਹਿ—'ਹਿ' ਉਚਾਰਣ ਨਾਸਕੀ।)

**ਏਤੁ ਰਾਹਿ ਪਤਿ ਪਵੜੀਆ, ਚੜੀਐ ਹੋਇ ਇਕੀਸ[੧੦] ॥**

(ਪਵੜੀਆ—ਅੰਤਲੇ 'ਆ' ਦਾ ਉਚਾਰਣ ਨਾਸਕੀ। ਚੜੀਐ—'ੜ' ਦਾ ਉਚਾਰਣ ਭਾਰ ਸਹਿਤ। ਇਕੀਸ—'ਕ' ਦੀ ਧੁਨੀ ਦਾ ਉਚਾਰਣ ਬਲ ਸਹਿਤ।)

**ਸੁਣਿ ਗਲਾ ਆਕਾਸ[੧੧] ਕੀ, ਕੀਟਾ[੧੨] ਆਈ ਰੀਸ ॥**

(ਗਲਾ, ਕੀਟਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

---

੧. ਰਚਨਾ ਕਰ ਕਰ ਕੇ। ੨. ਦੇਖ-ਭਾਲ ਕਰਦਾ ਹੈ। ੩. ਇਕ ਤੋਂ। ੪. ਜੀਭ ਤੋਂ। ੫. (ਹੋਵਹਿ) ਹੋ ਜਾਣ। ੬. ਵਾਰੀ, ਬਾਰ ਬਾਰ। ੭. ਆਖੇ (ਦਿੱਤੇ) ਜਾਣ। ੮. ਕੇਵਲ। ੯. ਜਗਤ ਦੇ ਮਾਲਕ

ਜੋ ਕੁਝ ਵੀ ਹੈ (ਭਾਵ, ਸਭ ਕੁਝ ਪ੍ਰਭੂ ਵਲੋਂ) ਇਕੋ ਵਾਰ (ਭੰਡਾਰਿਆਂ ਵਿਚ) ਪਾ ਦਿੱਤਾ ਹੋਇਆ ਹੈ।

ਸਿਰਜਣਹਾਰ ਕਰਤਾ ਪੁਰਖ (ਆਪਣੀ ਰਚਨਾ ਨੂੰ) ਪੈਦਾ ਕਰ ਕਰ ਕੇ ਉਸ ਦੀ ਦੇਖ-ਭਾਲ (ਨਿਰੰਤਰ) ਕਰੀ ਜਾ ਰਿਹਾ ਹੈ।

'ਨਾਨਕ' (ਮੁਹਰ-ਛਾਪ)—ਸੱਚ ਸਰੂਪ (ਵਾਹਿਗੁਰੂ) ਦੀ (ਪ੍ਰਕਿਰਤੀ ਰਚਨਾ ਦੀ ਅਤੇ ਉਸ ਦੀ ਨਿਰੰਤਰ ਦੇਖ-ਭਾਲ ਦੀ) ਕਾਰ ਵੀ ਸੱਚੀ ਹੈ [ਇਸ ਵਿਚ ਨਾ ਕੋਈ ਤਿਲੁ (ਵਿਖਾਵੇ ਦਾ ਕਪਟ) ਹੈ, ਨਾ ਤਮਾ (ਲਾਲਚ)]।

ਉਹ (ਗੁਰਮੁਖਿ ਜੋਗੀ) ਨਮਸਕਾਰ ਕਰਦੇ ਹਨ ਤਾਂ ਕੇਵਲ ਉਸ ਆਦੇਸ-ਜੋਗੁ (ਅਕਾਲ ਪੁਰਖ) ਨੂੰ, ਜੋ ਸਭ ਦਾ ਮੂਲ-ਮੁਢ ਹੈ, ਰੂਪ-ਰੰਗ ਤੋਂ ਨਿਆਰਾ ਹੈ, ਜਿਸ ਦਾ ਆਪਣਾ ਕੋਈ ਆਦਿ (ਮੁਢ) ਨਹੀਂ, ਜੋ ਹਤੇ (ਮਾਰੇ) ਜਾਣ ਤੋਂ ਮੁਕਤ ਹੈ ਅਤੇ ਜੋ ਜੁਗਾਂ-ਜੁਗਾਂਤਰਾਂ ਤੋਂ ਇਕੋ ਵੇਸ ਵਾਲਾ (ਸਤਿ ਸਰੂਪ) ਹੈ ॥੩੧॥

ਇਕ ਜੀਭ ਤੋਂ ਲੱਖ (ਜੀਭਾਂ) ਹੋ ਜਾਣ, ਲੱਖ ਤੋਂ ਹੋ ਜਾਣ ਵੀਹ ਲੱਖ (ਭਾਵ, ਅਣਗਿਣਤ)।

(ਜਪਣ ਨੂੰ ਹੋਵੇ) ਕੇਵਲ ਜਗਤ ਦੇ ਮਾਲਕ (ਵਾਹਿਗੁਰੂ) ਦਾ ਨਾਮ ਅਤੇ (ਨਾਮ-ਜਾਪ ਦੇ) ਲੱਖ ਲੱਖ ਗੇੜੇ ਆਖੇ (ਦਿੱਤੇ) ਜਾਣ (ਭਾਵ, ਨਾਮ-ਜਾਪ ਦੀ ਅਤੁੱਟ ਅਭਿਆਸ-ਕਮਾਈ ਕੀਤੀ ਜਾਵੇ)।

ਏਸ (ਨਾਮ-ਜਾਪ ਦੇ) ਰਾਹ ਉੱਤੇ ਪਤਿ-ਪਉੜੀਆਂ (ਪਤੀ-ਪਰਮੇਸ਼ਰ ਦੇ ਮਿਲਾਪ ਦੀਆਂ ਪਉੜੀਆਂ) ਹਨ, ਇਹ ਪਉੜੀਆਂ ਚੜ੍ਹ ਜਾਈਏ ਤਾਂ (ਪਤੀ-ਪਰਮੇਸ਼ਰ ਨਾਲ) ਇਕ-ਮਿਕਤਾ (ਆਤਮ-ਅਭੇਦਤਾ) ਹੋ ਜਾਂਦੀ ਹੈ।

ਗਗਨ-ਮੰਡਲ (ਉੱਚੀ ਆਤਮਿਕ ਉਡਾਰੀ) ਦੀਆਂ ਗੱਲਾਂ ਸੁਣ ਕੇ (ਧਰਤੀ 'ਤੇ ਰੀਂਗਣ ਵਾਲੇ ਅਥਵਾ ਗਗਨ-ਉਡਾਰੀ ਦੀ ਸਮਰੱਥਾ ਨਾ ਰਖਣ ਵਾਲੇ ਮਾਇਆ ਦੇ) ਕੀੜਿਆਂ (ਕੂੜੇ ਸਾਕਤਾਂ) ਨੂੰ ਵੀ (ਮਾਨੋ ਅਕਾਸ਼-ਉਡਾਰੀ ਲਾਉਣ ਦੀ) ਰੀਸ ਆ ਗਈ ਹੋਵੇ।

---

(ਵਾਹਿਗੁਰੂ) ਦਾ। ੧੦. ਇਕ-ਮਿਕਤਾ, ਆਤਮ-ਅਭੇਦਤਾ। ੧੧. ਗਗਨ-ਮੰਡਲ, ਉੱਚੀ ਆਤਮਕ ਅਵਸਥਾ। ੧੨. (ਮਾਇਆ ਦੇ) ਕੀੜਿਆਂ, ਸਾਕਤਾਂ।

**ਨਾਨਕ, ਨਦਰੀ[1] ਪਾਈਐ, ਕੂੜੀ ਕੂੜੈ[2] ਠੀਸ[3] ॥੩੨॥**

**ਆਖਣਿ ਜੋਰੁ[4], ਚੁਪੈ ਨਹ ਜੋਰੁ ॥**

(ਨਹ—'ਹ' ਦਾ ਉਚਾਰਣ 'ਹਿ' ਵਾਂਗ ਨਹੀਂ।)

**ਜੋਰੁ ਨ ਮੰਗਣਿ, ਦੇਣਿ ਨ ਜੋਰੁ ॥**

**ਜੋਰੁ ਨ ਜੀਵਣਿ, ਮਰਣਿ ਨਹ ਜੋਰੁ ॥**

**ਜੋਰੁ ਨ ਰਾਜਿ, ਮਾਲਿ, ਮਨਿ ਸੋਰੁ[5] ॥**

**ਜੋਰੁ ਨ ਸੁਰਤੀ, ਗਿਆਨਿ ਵੀਚਾਰਿ ॥**

**ਜੋਰੁ ਨ ਜੁਗਤੀ, ਛੁਟੈ[6] ਸੰਸਾਰੁ ॥**

**ਜਿਸੁ ਹਥਿ ਜੋਰੁ, ਕਰਿ[7] ਵੇਖੈ ਸੋਇ ॥**

**ਨਾਨਕ, ਉਤਮੁ ਨੀਚੁ ਨ ਕੋਇ ॥੩੩॥**

---

੧. ਮਿਹਰ ਦੀ ਨਜ਼ਰ ਦੁਆਰਾ। ੨. ਝੂਠ ਵਿਚ ਗ੍ਰਸਤ (ਮਨੁੱਖ) ਦੀ। ੩. ਗੱਪ। ੪. ਬਲ, ਵਸ, ਚਾਰਾ। ੫. ਸ਼ੋਰ-ਸ਼ਰਾਬਾ, ਡੰਡ ਰੌਲਾ। ੬. ਛੁੱਟ ਜਾਵੇ, ਮਗਰੋਂ ਲਹਿ ਜਾਵੇ। ੭. ਕਰ ਕੇ, ਰਚ ਕੇ।

'ਨਾਨਕ' (ਮੁਹਰ-ਛਾਪ)—(ਨਾਮ ਦੇ ਅਜਪਾ ਜਾਪ ਦੁਆਰਾ ਪਤੀ-ਪਰਮੇਸ਼ਰ ਨਾਲ ਇਕ-ਮਿਕਤਾ, ਆਪਣੀ ਕਿਸੇ ਚਤੁਰਾਈ ਜਾਂ ਤਾਣ ਰਾਹੀਂ ਨਹੀਂ, ਸਗੋਂ) ਪ੍ਰਭੂ ਦੀ ਮਿਹਰ ਦੀ ਨਜ਼ਰ ਦੁਆਰਾ ਹੀ ਪਾਈਦੀ ਹੈ। ਝੂਠ ਵਿਚ ਗ੍ਰਸਤ (ਹੋਣ ਕਾਰਨ ਪ੍ਰਭੂ-ਮਿਹਰ ਤੋਂ ਵਿਰਵੇ ਸਾਕਤ ਮਨੁੱਖ) ਦੀ (ਨਾਮ-ਜਾਪ ਅਥਵਾ ਗਗਨ-ਉਡਾਰੀ ਦੀ ਫੋਕੀ ਸ਼ੇਖ਼ੀ) ਝੂਠੀ ਗੱਪ ਹੀ ਹੁੰਦੀ ਹੈ॥੩੨॥

(ਜੀਵ ਦਾ) ਬੋਲਣ ਵਿਚ ਨਾ (ਆਪਣਾ) ਕੋਈ ਵੱਸ (ਚਲਦਾ) ਹੈ, ਨਾ ਚੁਪ ਰਹਿਣ ਵਿਚ ਹੀ ਕੋਈ ਵਸ (ਚਲਦਾ) ਹੈ।

ਨਾ ਮੰਗਣ ਵਿਚ (ਆਪਣਾ) ਵਸ ਚਲਦਾ ਹੈ, ਨਾ ਦੇਣ ਵਿਚ ਆਪਣਾ ਤਾਣ ਕੰਮ ਕਰਦਾ ਹੈ।

ਨਾ ਜੀਊਣ ਵਿਚ ਆਪਣਾ ਵਸੀਕਾਰ ਹੈ, ਨਾ ਮਰਨ ਵਿਚ ਹੀ ਆਪਣਾ ਜ਼ੋਰ ਹੈ।

ਮਨ ਵਿਚ ਸ਼ੋਰ-ਸ਼ਰਾਬਾ ਪੈਦਾ ਕਰਨ ਵਾਲੇ ਰਾਜ ਅਤੇ ਮਾਲ-ਦੌਲਤ (ਪ੍ਰਾਪਤ ਕਰਨ ਅਥਵਾ ਇਸ ਦੇ ਭੋਗ-ਬਿਲਾਸ ਕਰਨ) ਵਿਚ (ਜੀਵ ਦਾ) ਕੋਈ ਵਸ ਨਹੀਂ ਚਲਦਾ।

ਸੁਰਤੀ (ਧਿਆਨ) ਲਾਉਣ ਵਿਚ ਜਾਂ ਗਿਆਨ ਦੁਆਰਾ ਵੀਚਾਰ ਕਰਨ ਵਿਚ (ਮਨੁੱਖ ਦਾ) ਕੋਈ ਵਸ ਨਹੀਂ ਚਲਦਾ।

(ਉਹ) ਜੁਗਤੀ (ਵਿਉਂਤ), ਜਿਸ ਨਾਲ (ਸੰਸੇ ਦਾ ਮੂਲ) ਸੰਸਾਰ (ਮਾਇਕੀ ਧੰਧਾ) ਮਗਰੋਂ ਲਹਿ ਜਾਵੇ, ਜਾਣਨ ਵਿਚ ਵੀ ਮਨੁੱਖ ਦਾ ਵੱਸ ਨਹੀਂ ਚਲਦਾ।

ਜਿਸ (ਪ੍ਰਭੂ) ਦੇ ਹੱਥ ਵਿਚ (ਸਾਰਾ) ਬਲ ਹੈ, ਉਹ (ਆਪਣੇ ਬਲ ਨਾਲ ਸੰਸਾਰ-ਖੇਡ) ਰਚ ਕੇ ਇਸ ਦੀ (ਨਿਰੰਤਰ) ਦੇਖ-ਭਾਲ ਕਰ ਰਿਹਾ ਹੈ।

'ਨਾਨਕ' (ਮੁਹਰ-ਛਾਪ)—(ਸ੍ਵੈ-ਤਾਣ ਦੇ ਬਲ-ਬੋਤੇ) ਨਾ ਕੋਈ ਚੰਗਾ ਹੈ ਨਾ ਮੰਦਾ, (ਸਭਨਾਂ ਵਿਚ ਸਰਬ-ਕਲਾ-ਸਮਰੱਥ ਵਾਹਿਗੁਰੂ ਦਾ ਬਲ ਹੀ ਵਰਤ ਰਿਹਾ ਹੈ।)॥੩੩॥

ਰਾਤੀ, ਰੁਤੀ, ਥਿਤੀ, ਵਾਰ ॥

(ਰਾਤੀ, ਰੁਤੀ, ਥਿਤੀ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

ਪਵਣ, ਪਾਣੀ, ਅਗਨੀ, ਪਾਤਾਲ ॥

ਤਿਸੁ ਵਿਚਿ, ਧਰਤੀ ਥਾਪਿ ਰਖੀ ਧਰਮਸਾਲ ॥

ਤਿਸੁ ਵਿਚਿ, ਜੀਅ ਜੁਗਤਿ ਕੇ[੧] ਰੰਗ ॥ (ਕੇ—'ਕੋਇ' ਦਾ ਸੰਖਿਪਤ ਰੂਪ।)

ਤਿਨ ਕੇ ਨਾਮ ਅਨੇਕ ਅਨੰਤ[੨] ॥

[੩]ਕਰਮੀ ਕਰਮੀ ਹੋਇ ਵੀਚਾਰੁ ॥

ਸਚਾ ਆਪਿ ਸਚਾ ਦਰਬਾਰੁ ॥

ਤਿਥੈ ਸੋਹਨਿ[੪] [੫]ਪੰਚ ਪਰਵਾਣੁ ॥

[੬]ਨਦਰੀ ਕਰਮਿ ਪਵੈ ਨੀਸਾਣੁ[੭] ॥

[੮]ਕਚ ਪਕਾਈ ਓਥੈ ਪਾਇ ॥

ਨਾਨਕ, ਗਇਆ ਜਾਪੈ ਜਾਇ ॥੩੪॥

(ਗਇਆ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਧਰਮ ਖੰਡ ਕਾ ਏਹੋ ਧਰਮੁ ॥

ਗਿਆਨ ਖੰਡ ਕਾ ਆਖਹੁ[੯] ਕਰਮੁ[੧੦] ॥

---

੧. ਕਈ। ੨. ਅੰਤ ਤੋਂ ਪਰੇ। ੩. ਆਪੋ ਆਪਣੀ ਕਰਣੀ ਕਮਾਈ ਉਤੇ। ੪. ਸੋਭਦੇ ਹਨ। ੫. ਕਬੂਲ ਪਏ ਸ੍ਰੇਸ਼ਟ ਪੁਰਸ਼। ੬. ਬਖ਼ਸ਼ਸ਼ ਦੀ ਨਜ਼ਰ ਰਾਹੀਂ। ੭. ਪ੍ਰਵਾਨਗੀ ਦਾ ਚਿੰਨ੍ਹ।

(ਧਰਮ-ਖੰਡ ਵਿਚ ਅਨੰਤ) ਰਾਤਾਂ, ਰੁੱਤਾਂ, ਥਿੱਤਾਂ ਅਤੇ ਵਾਰ ਹਨ; ਹਵਾ, ਪਾਣੀ, ਅਗਨੀ (ਆਕਾਸ਼) ਅਤੇ ਪਾਤਾਲ ਹਨ।

(ਕਰਤਾ ਪੁਰਖ ਨੇ) ਉਸ (ਧਰਮ-ਖੰਡ) ਵਿਚ ਧਰਤੀ ਧਰਮਸਾਲ (ਧਰਮ-ਵਰਤਾਰੇ ਦੀ ਥਾਂ) ਸਥਾਪਿਤ ਕਰ ਰੱਖੀ ਹੈ।

ਉਸ (ਧਰਮ-ਖੰਡ ਦੀ ਧਰਮਸਾਲ—ਧਰਤੀ) ਵਿਚ ਕਈ ਜੁਗਤਾਂ (ਜੀਵਨ-ਢੰਗਾਂ) ਅਤੇ ਕਈ ਰੂਪ-ਰੰਗਾਂ ਦੇ ਜੀਵ ਹਨ; ਉਨ੍ਹਾਂ ਦੇ ਨਾਮ ਅਨੇਕ ਹਨ, ਜੋ ਅੰਤ ਤੋਂ ਪਰੇ ਹਨ।

(ਹਰੇਕ ਜੀਵ ਦੀ) ਆਪੋ ਆਪਣੀ ਕਰਣੀ ਉੱਤੇ ਧਰਮ-ਵੀਚਾਰ ਹੁੰਦਾ ਹੈ।

(ਪ੍ਰਭੂ) ਆਪ ਸੱਚਾ ਹੈ, (ਉਸ ਦਾ ਸਥਾਪਿਤ ਕੀਤਾ) ਧਰਮ-ਦਰਬਾਰ ਵੀ ਸੱਚਾ (ਸੱਚ ਦੇ ਵਰਤਾਰੇ ਵਾਲਾ) ਹੈ।

ਓਥੇ (ਧਰਮ-ਖੰਡ ਦਰਬਾਰ ਵਿਚ) ਕਬੂਲ ਹੋਏ ਹੋਏ ਪੰਚ (ਸ੍ਰੇਸ਼ਟ ਪੁਰਸ਼) ਸੁਭਾਇਮਾਨ ਹੁੰਦੇ ਹਨ।

(ਪ੍ਰਭੂ ਦੀ) ਬਖ਼ਸ਼ਸ਼ ਦੀ ਨਜ਼ਰ ਦੁਆਰਾ (ਉਨ੍ਹਾਂ ਦੇ ਦਿੱਬ-ਮੂਰਤੀ ਮਸਤਕ ਉੱਤੇ) ਪ੍ਰਭੂ-ਪ੍ਰਵਾਨਗੀ ਦਾ ਚਿੰਨ੍ਹ (ਨਾਮ ਨੀਸ਼ਾਨ) ਪੈਂਦਾ ਹੈ।

ਜੀਵਾਂ ਦੀ ਕਚਿਆਈ-ਪਕਿਆਈ ਦੀ ਓਥੇ (ਧਰਮ-ਖੰਡ ਵਿਚ) ਸਮਝ ਪੈਂਦੀ ਹੈ।

'ਨਾਨਕ' (ਮੁਹਰ-ਛਾਪ)—(ਓਥੇ ਧਰਮ-ਖੰਡ ਵਿਚ) ਜਾਣ 'ਤੇ ਹੀ ਜਾਣਿਆ ਜਾਏਗਾ (ਕਉਣ ਕੱਚਾ ਹੈ ਕਉਣ ਪੱਕਾ)॥੩੪॥

ਧਰਮ-ਖੰਡ ਦਾ ਇਹੀ (ਉਪਰੋਕਤ ਵਰਣਤ) ਧਰਮ-ਵਰਤਾਰਾ ਹੈ।

ਗਿਆਨ-ਖੰਡ ਦਾ ਕਥਨ ਅਤੇ ਵਰਤਾਰਾ (ਇਉਂ ਹੈ)।

---

੮. ਕਚਿਆਈ ਅਤੇ ਪਕਿਆਈ। ੯. ਆਖਣ, ਕਥਨ (ਨਾਂਵ ਕ੍ਰਿਦੰਤ)। ੧੦. ਵਰਤਾਰਾ।

**ਕੇਤੇ ਪਵਣ, ਪਾਣੀ ਵੈਸੰਤਰ[1], ਕੇਤੇ ਕਾਨ[2] ਮਹੇਸ[3] ॥**

(ਕਾਨ—'ਨ' ਉਚਾਰਣ ਭਾਰ ਸਹਿਤ।)

**ਕੇਤੇ ਬਰਮੇ ਘਾੜਤਿ[4] ਘੜੀਅਹਿ[5], ਰੂਪ ਰੰਗ [6]ਕੇ ਵੇਸ ॥**

(ਬਰਮੇ—'ਰ' ਉਚਾਰਣ ਭਾਰ ਸਹਿਤ। ਘੜੀਅਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਕੇ—'ਕੇਇ' ਦਾ ਸੰਖਿਪਤ ਰੂਪ।)

**ਕੇਤੀਆ ਕਰਮ ਭੂਮੀ, ਮੇਰ[7] ਕੇਤੇ, ਕੇਤੇ ਧੂ ਉਪਦੇਸ ॥**

(ਕੇਤੀਆ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਕੇਤੇ ਇੰਦ ਚੰਦ, ਸੂਰ[8] ਕੇਤੇ, ਕੇਤੇ [9]ਮੰਡਲ ਦੇਸ ॥**

**ਕੇਤੇ ਸਿਧ ਬੁਧ, ਨਾਥ ਕੇਤੇ, ਕੇਤੇ [10]ਦੇਵੀ ਵੇਸ ॥**

**ਕੇਤੇ ਦੇਵ ਦਾਨਵ[11], ਮੁਨਿ ਕੇਤੇ, ਕੇਤੇ ਰਤਨ ਸਮੁੰਦ ॥**

**ਕੇਤੀਆ ਖਾਣੀ, ਕੇਤੀਆ ਬਾਣੀ, ਕੇਤੇ ਪਾਤ[12] ਨਰਿੰਦ[13] ॥**

[ਕੇਤੀਆ—(ਦੋਵੇਂ ਵਾਰੀ) ਅੰਤਲੇ ਸੁਰ ਦਾ ਉਚਾਰਣ ਨਾਸਕੀ।]

**ਕੇਤੀਆ ਸੁਰਤੀ[14], ਸੇਵਕ ਕੇਤੇ, ਨਾਨਕ, ਅੰਤੁ ਨ ਅੰਤੁ ॥੩੫॥**

(ਕੇਤੀਆ, ਸੁਰਤੀ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

**ਗਿਆਨ ਖੰਡ ਮਹਿ ਗਿਆਨੁ ਪਰਚੰਡੁ[15] ॥**

**ਤਿਥੈ ਨਾਦ[16] ਬਿਨੋਦ[17] ਕੋਡ[18] ਅਨੰਦੁ ॥**

---

੧. ਅਗਨੀਆਂ। ੨. ਕ੍ਰਿਸ਼ਨ-ਕਨ੍ਹਈਆ। ੩. ਸ਼ਿਵ ਜੀ। ੪. ਘਾੜਤ ਵਿਚ। ੫. ਘੜੇ ਜਾਂਦੇ ਹਨ। ੬. ਕਈ ਵੇਸਾਂ ਵਾਲੇ। ੭. ਸੁਮੇਰ ਪਰਬਤ। ੮. ਸੂਰਜ। ੯. ਦੇਸ ਅਤੇ ਉਨ੍ਹਾਂ ਦੇ ਹਿੱਸੇ। ੧੦. ਦਿਬ (ਪ੍ਰਕਾਸ਼) ਸਰੂਪ ਵਾਲੇ। ੧੧. ਰਾਖਸ਼। ੧੨. ਰਾਜ-ਸਿੰਘਾਸਣ। ੧੩. ਪਾਤਸ਼ਾਹ।

(ਗਿਆਨ-ਖੰਡ ਵਿਚ) ਕਿੰਨੇ ਹੀ (ਪ੍ਰਕਾਰ ਦੇ) ਪਉਣ, ਪਾਣੀ ਅਤੇ ਅਗਨੀਆਂ ਹਨ, ਕਿੰਨੇ ਹੀ ਕ੍ਰਿਸ਼ਨ-ਕਨ੍ਹਈਆ ਅਤੇ ਸ਼ਿਵ ਹਨ।

ਕਿੰਨੇ ਹੀ ਬ੍ਰਹਮੇ ਹਨ (ਜਿਨ੍ਹਾਂ ਦੁਆਰਾ) ਕਈ ਰੂਪਾਂ-ਰੰਗਾਂ ਅਤੇ ਵੇਸਾਂ ਵਾਲੇ (ਜੀਵ-ਜੰਤ) ਘਾੜਤ ਵਿਚ ਘੜੇ ਜਾਂਦੇ ਹਨ।

ਕਿੰਨੀਆਂ ਹੀ ਕਰਮ-ਭੂਮੀਆਂ (ਕਰਮ ਕਮਾਉਣ ਵਾਲੀਆਂ ਧਰਤੀਆਂ) ਹਨ, ਕਿੰਨੇ ਹੀ ਸੁਮੇਰ ਪਰਬਤ ਹਨ, ਕਿੰਨੇ ਹੀ ਧ੍ਰੂਅ (ਭਗਤ) ਅਤੇ ਉਨ੍ਹਾਂ ਦੇ ਉਪਦੇਸ਼ (ਕਰਨਹਾਰੇ) ਹਨ।

ਕਿੰਨੇ ਹੀ ਇੰਦਰ ਹਨ, ਚੰਦਰਮੇ ਹਨ, ਕਿੰਨੇ ਹੀ ਸੂਰਜ ਹਨ, ਕਿੰਨੇ ਹੀ ਮੰਡਲ ਅਤੇ ਦੇਸ ਹਨ।

ਕਿੰਨੇ ਹੀ ਸਿਧੀ ਨੂੰ ਪ੍ਰਾਪਤ ਹੋਏ ਸਿਧ ਹਨ, ਬੁਧ (ਬੁਧੀਮਾਨ) ਹਨ; ਕਿੰਨੇ ਹੀ ਪੁੱਗੇ ਹੋਏ ਜੋਗੀ-ਨਾਥ ਹਨ; ਕਿੰਨੇ ਹੀ ਦਿਬ (ਪ੍ਰਕਾਸ਼) ਸਰੂਪ ਵਾਲੇ ਹਨ।

ਕਿੰਨੇ ਹੀ ਦੇਵਤੇ ਹਨ, ਰਾਖਸ਼ ਹਨ, ਕਿੰਨੇ ਹੀ ਰਿਸ਼ੀ-ਮੁਨੀ ਹਨ; ਕਿੰਨੇ ਹੀ ਰਤਨ-ਸਾਗਰ ਹਨ।

ਕਿੰਨੇ ਪ੍ਰਕਾਰ ਦੀਆਂ ਖਾਣੀਆਂ (ਉਤਪਤੀ ਦੇ ਸ੍ਰੋਤ) ਹਨ; ਕਿੰਨੇ ਪ੍ਰਕਾਰ ਦੀਆਂ ਬਾਣੀਆਂ (ਬੋਲੀਆਂ) ਹਨ; ਕਿੰਨੇ ਹੀ ਰਾਜ-ਸਿੰਘਾਸਣ ਅਤੇ ਪਾਤਸ਼ਾਹ ਹਨ।

ਕਿੰਨੀਆਂ ਹੀ ਸੁਰਤਿ-ਅਭਿਆਸੀ (ਰੂਹਾਂ) ਹਨ, ਕਿੰਨੇ ਹੀ ਸੇਵਕ (ਸੁਰਤੀ-ਮਾਰਗ ਦੇ ਪਾਂਧੀ) ਹਨ। 'ਨਾਨਕ' (ਮੁਹਰ-ਛਾਪ)—(ਗਿਆਨ-ਖੰਡ ਦੇ ਵਰਤਾਰੇ ਦਾ) ਅੰਤ ਕੋਈ ਨਹੀਂ, ਹੱਦ-ਬੰਨਾ ਕੋਈ ਨਹੀਂ॥੩੫॥

ਗਿਆਨ-ਖੰਡ ਵਿਚ ਗਿਆਨ-ਉਜਿਆਰਾ ਹੀ ਪ੍ਰਬਲ ਤੇਜਵਾਨ ਹੁੰਦਾ ਹੈ।

(ਓਥੇ ਗਿਆਨ-ਖੰਡ ਵਿਚ) ਬਿਸਮ-ਬਿਨੋਦੀ ਨਾਦ-ਧੁਨੀਆਂ ਅਤੇ (ਸੁਰਤਿ-) ਤਮਾਸ਼ਿਆਂ ਦੇ ਅਦਭੁਤ ਕੌਤਕਾਂ ਦਾ ਅਨੰਦ ਹੁੰਦਾ ਹੈ।

---

੧੪. ਸੁਰਤਿ-ਅਭਿਆਸੀ ਰੂਹਾਂ। ੧੫. ਪ੍ਰਬਲ ਤੇਜਵਾਨ। ੧੬. ਸ਼ਬਦ-ਧੁਨਿ। ੧੭. ਬਿਸਮਾਦੀ। ੧੮. ਕੌਤਕ, ਤਮਾਸ਼ੇ।

**ਸਰਮ ਖੰਡ ਕੀ ਬਾਣੀ[1] ਰੂਪੁ[2] ॥**

**ਤਿਥੈ ਘਾੜਤਿ ਘੜੀਐ[3] ਬਹੁਤੁ ਅਨੂਪੁ[4] ॥**

**ਤਾ ਕੀਆ ਗਲਾ ਕਥੀਆ[5] ਨ ਜਾਹਿ ॥**

[ਤਾ- (ਪੜਨਾਂਵ) ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਤੋਂ ਬਿਨਾ। ਕੀਆ, ਗਲਾ, ਕਥੀਆ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ। ਜਾਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।]

**ਜੇ ਕੋ ਕਹੈ[6], ਪਿਛੈ ਪਛੁਤਾਇ ॥**

**ਤਿਥੈ ਘੜੀਐ, ਸੁਰਤਿ, ਮਤਿ, ਮਨਿ, ਬੁਧਿ ॥**

**ਤਿਥੈ ਘੜੀਐ [7]ਸੁਰਾ ਸਿਧਾ ਕੀ ਸੁਧਿ[8] ॥੩੬॥**

(ਸੁਰਾ, ਸਿਧਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

**ਕਰਮ ਖੰਡ ਕੀ ਬਾਣੀ[9] ਜੋਰੁ[10] ॥**

**ਤਿਥੈ[11] ਹੋਰੁ ਨ ਕੋਈ ਹੋਰੁ ॥**

**ਤਿਥੈ ਜੋਧ ਮਹਾ ਬਲ ਸੂਰ[12] ॥**

**ਤਿਨ ਮਹਿ ਰਾਮੁ ਰਹਿਆ ਭਰਪੂਰ[13] ॥**

**ਤਿਥੈ [14]ਸੀਤੋ ਸੀਤਾ ਮਹਿਮਾ[15] ਮਾਹਿ ॥**

(ਮਾਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

---

੧. (ਦੈਵੀ) ਬਣਤਰ। ੨. ਨੂਰ। ੩. ਘੜਿਆ ਜਾਂਦਾ ਹੈ (ਘੜੀਅਹਿ—ਘੜੇ ਜਾਂਦੇ ਹਨ)। ੪. ਅਨੂਪਮ, ਬੇਮਿਸਾਲ। ੫. ਕਥਨ (ਬਿਆਨ) ਕੀਤੀਆਂ। ੬. ਆਖਦਾ ਹੈ, ਸ਼ੇਖ਼ੀ ਮਾਰਦਾ ਹੈ। ੭. ਦੈਵੀ ਗੁਣਾਂ ਸੰਪੰਨ ਸੁਰਾਂ ਅਤੇ ਦਿੱਬ-ਜੋਤਿ-ਪ੍ਰਕਾਸ਼ਨੀ ਨਾਮ-ਸਿਧੀ ਨੂੰ ਪ੍ਰਾਪਤ ਹੋਏ ਸਿਧਾਂ

ਸਰਮ-ਖੰਡ ਦੀ (ਦੈਵੀ) ਬਣਤਰ ਨਿਰਾ ਹੀ ਨੂਰ ਹੈ।

ਓਥੇ (ਸਰਮ-ਖੰਡ ਵਿਚ ਜੋ ਕੁਝ ਵੀ) ਘਾੜਤ ਵਿਚ ਘੜਿਆ ਜਾਂਦਾ ਹੈ, ਉਹ ਬਹੁਤ ਹੀ ਅਨੂਪਮ (ਬੇ-ਮਿਸਾਲ) ਹੁੰਦਾ ਹੈ।

ਉਸ (ਸਰਮ-ਖੰਡ) ਦੀਆਂ (ਅਦਭੁਤ) ਗੱਲਾਂ ਬਿਆਨ ਨਹੀਂ ਕੀਤੀਆਂ ਜਾ ਸਕਦੀਆਂ।

ਜੇ ਕੋਈ ਫੜ (ਸ਼ੇਖ਼ੀ) ਮਾਰਦਾ ਹੈ (ਕਿ ਉਹ ਸਰਮ-ਖੰਡ ਦੀਆਂ ਗੱਲਾਂ ਪੂਰੀ ਤਰ੍ਹਾਂ ਬਿਆਨ ਕਰਨ ਦੇ ਸਮਰੱਥ ਹੈ ਤਾਂ) ਅੰਤ ਨੂੰ (ਸ਼ਰਮਿੰਦਾ ਹੋ ਕੇ) ਪਛਤਾਉਂਦਾ ਹੈ (ਕਿਉਂਜੁ ਇਹ ਅਸੰਭਵ ਹੈ)।

ਓਥੇ (ਸਰਮ-ਖੰਡ ਵਿਚ ਅਭਿਆਸੀ ਜਨਾਂ ਦੀ) ਸੁਰਤਿ, ਮਤਿ,ਮਨੀਖਿਆ ਅਤੇ ਬੁਧਿ ਦੀ ਨੂਰੀ ਘਾੜਤ ਘੜੀ ਜਾਂਦੀ ਹੈ।

ਓਥੇ (ਸਰਮ-ਖੰਡ ਦੀ ਨੂਰੀ ਟਕਸਾਲ ਵਿਚ) ਦੈਵੀ-ਗੁਣ-ਸੰਪੰਨ ਸੁਰਾਂ ਅਤੇ ਦਿਬ-ਜੋਤਿ ਪ੍ਰਕਾਸ਼ਨੀ ਸਿਧੀ ਨੂੰ ਪ੍ਰਾਪਤ ਹੋਇਆਂ ਸਿਧਾਂ ਵਾਲੀ ਸੋਝੀ ਘੜੀ ਜਾਂਦੀ ਹੈ॥੩੬॥

ਕਰਮ-ਖੰਡ ਦੀ ਦੈਵੀ-ਬਣਤਰ (ਨਿਰੋਲ) ਆਤਮ-ਬਲ ਹੀ ਹੈ।

ਓਥੇ (ਆਤਮ-ਬਲ ਵਾਲਿਆਂ ਤੋਂ ਬਿਨਾ) ਹੋਰ ਕੋਈ ਦੂਜਾ ਹੈ ਹੀ ਨਹੀਂ।

ਓਥੇ (ਕਰਮ-ਖੰਡ ਵਿਚ ਆਤਮ-ਜੇਤੂ) ਜੋਧੇ, ਮਹਾਂਬਲੀ ਅਤੇ ਸੂਰਮੇ ਹੁੰਦੇ ਹਨ।

ਓਹਨਾਂ (ਦੇ ਨੂਰੀ ਜਾਮਿਆਂ) ਵਿਚ ਰਮਤ-ਰਾਮ ਹਲੂਲ (ਰਚਿਆ ਮਿਚਿਆ) ਹੋਇਆ ਹੁੰਦਾ ਹੈ।

ਓਥੇ (ਕਰਮ-ਖੰਡ ਦੇ ਵਾਸੀਆਂ ਦਾ ਉਨਮਨੀ ਮਨ) ਪ੍ਰਭੂ ਦੀ ਸਿਫ਼ਤਿ-ਸਾਲਾਹ ਵਿਚ ਸੀਤਾ-ਪ੍ਰੋਤਾ ਹੁੰਦਾ ਹੈ।

---

ਵਾਲੀ ਸੋਝੀ। ੮. ਸੋਝੀ। ੯. (ਦੈਵੀ) ਬਣਤਰ। ੧੦. ਆਤਮ-ਬਲ। ੧੧. ਉਥੇ (ਕਰਮ ਖੰਡ ਵਿਚ)। ੧੨. ਸੂਰਮੇ। ੧੩. ਹਲੂਲ, ਰਚਿਆ ਮਿਚਿਆ। ੧੪. ਸੀਤਾ-ਪ੍ਰੋਤਾ, ਪੂਰਨ ਤੌਰ 'ਤੇ ਜੁੜਿਆ ਹੋਇਆ। ੧੫. ਵਡਿਆਈ, ਸਿਫ਼ਤਿ-ਸਾਲਾਹ।

**ਤਾ ਕੇ ਰੂਪ ਨ ਕਥਨੇ ਜਾਹਿ॥**

(ਤਾ—(ਪੜਨਾਂਵ) ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ। ਜਾਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।

**ਨਾ ਓਹਿ ਮਰਹਿ, ਨ ਠਾਗੇ ਜਾਹਿ॥**

**ਜਿਨ ਕੈ ਰਾਮੁ ਵਸੈ ਮਨ ਮਾਹਿ॥**

(ਮਰਹਿ, ਜਾਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

(ਮਾਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਤਿਥੈ ਭਗਤ ਵਸਹਿ ਕੇ[੧] ਲੋਅ[੨]॥**

(ਵਸਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ। ਕੇ—'ਕੇਇ' ਦਾ ਸੰਖਿਪਤ ਰੂਪ।)

**ਕਰਹਿ ਅਨੰਦੁ, ਸਚਾ[੩] ਮਨਿ ਸੋਇ॥**

(ਕਰਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਸਚ ਖੰਡਿ ਵਸੈ ਨਿਰੰਕਾਰੁ॥**

**ਕਰਿ ਕਰਿ ਵੇਖੈ [੪]ਨਦਰਿ ਨਿਹਾਲ॥**

**ਤਿਥੈ ਖੰਡ[੫], ਮੰਡਲ[੬], ਵਰਭੰਡ[੭]॥**

**ਜੇ ਕੋ ਕਥੈ ਤ [੮]ਅੰਤ ਨ ਅੰਤ॥**

**ਤਿਥੈ [੯]ਲੋਅ ਲੋਅ ਆਕਾਰ॥**

(ਲੋਅ ਲੋਅ—'ਅ' ਅੰਤਲੇ ਸੂਹ ਦੀ ਧੁਨੀ ਦੇ ਲਮਕਾਅ ਵਜੋਂ ਹੈ।)

**ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥**

---

੧. ਕਈ। ੨. ਲੋਕਾਂ (ਬ੍ਰਹਮੰਡਾਂ) ਦੇ। ੩. ਸਦਾ-ਥਿਰ ਪ੍ਰਭੂ। ੪. ਨਿਹਾਲ ਕਰ ਦੇਣ ਵਾਲੀ ਦ੍ਰਿਸ਼ਟੀ। ੫. ਬ੍ਰਹਮੰਡ ਦੇ ਵੱਖ ਵੱਖ ਹਿੱਸੇ। ੬. ਬ੍ਰਹਮੰਡ ਦੇ ਹਲਕੇ। ੭. ਬ੍ਰਹਮੰਡ। ੮. ਬੇਅੰਤਤਾ ਦੇ ਪਾਰਾਵਾਰ। ੯. ਕਈ ਦਿੱਬ-ਲੋਕ, ਮੰਡਲ।

ਉਨ੍ਹਾਂ ਦੇ (ਸਿਫ਼ਤੀ-ਰਤੇ) ਨੂਰੀ ਸਰੂਪ ਬਿਆਨ ਨਹੀਂ ਕੀਤੇ ਜਾ ਸਕਦੇ।

ਜਿਨ੍ਹਾਂ ਦੇ ਮਨ ਵਿਚ ਰਮਤ-ਰਾਮ ਵਸਿਆ ਹੁੰਦਾ ਹੈ, ਉਹ ਨਾ ਕਦੇ ਮਰਦੇ ਹਨ, ਨਾ ਠਗੇ ਜਾਂਦੇ ਹਨ।

ਓਥੇ (ਕਰਮ-ਖੰਡ ਵਿਚ) ਕਈ ਲੋਕਾਂ (ਬ੍ਰਹਮੰਡਾਂ) ਦੇ ਭਗਤ ਵਸਦੇ ਹਨ ਅਤੇ ਓਥੇ ਭਗਤਾਂ ਦੇ ਕਈ ਦਿਬ-ਲੋਕ ਵਸਦੇ ਹਨ।

ਮਨ ਵਿਚ ਸਦਾ-ਥਿਰ ਪ੍ਰਭੂ ਹੀ ਵਸਦਾ ਹੋਣ ਕਰਕੇ ਉਹ (ਪ੍ਰਭੂ-ਮਿਲਾਪ ਦਾ ਅੰਤਰ ਆਤਮੇ) ਅਨੰਦ ਮਾਣਦੇ ਰਹਿੰਦੇ ਹਨ।

ਸੱਚ-ਖੰਡ ਵਿਚ ਨਿਰੰਕਾਰ (ਅਕਾਰ ਰਹਿਤ ਵਾਹਿਗੁਰੂ) ਵਸਦਾ ਹੈ।

ਉਹ (ਨਿਰੰਕਾਰ ਆਪਣੇ ਸਚਿਆਰ ਭਗਤਾਂ ਉੱਤੇ) ਨਿਹਾਲਣੀ-ਦ੍ਰਿਸ਼ਟੀ ਕਰ ਕਰ ਕੇ ਵੇਖਦਾ ਹੈ।

ਓਥੇ (ਸੱਚ-ਖੰਡ ਵਿਚ) ਕਈ ਦਿਬ-ਸਰੂਪੀ ਖੰਡ, ਮੰਡਲ, ਬ੍ਰਹਮੰਡ (ਪ੍ਰਭੂ ਦੇ ਵੈਰਾਟ ਰੂਪ ਵਿਚ ਸਮਾਏ ਦਿਸਦੇ) ਹਨ।

ਜੇ ਕੋਈ (ਉਨ੍ਹਾਂ ਖੰਡਾਂ, ਮੰਡਲਾਂ, ਬ੍ਰਹਮੰਡਾਂ ਬਾਰੇ) ਕੁਝ ਬਿਆਨ ਕਰਨਾ ਚਾਹੇ ਤਾਂ ਇਨ੍ਹਾਂ ਦੇ ਅੰਤ (ਦੀ ਬੇਅੰਤਤਾ) ਦੇ ਹੱਦ-ਬੰਨੇ ਨਹੀਂ (ਲਭਦੇ)।

ਓਥੇ (ਸੱਚ-ਖੰਡ ਵਿਚ) ਕਈ ਦਿਬ-ਲੋਕ ਅਥਵਾ ਦਿਬ-ਆਕਾਰ (ਪਰਤੱਖ ਦਿਸਦੇ) ਹਨ।

ਜਿਵੇਂ ਜਿਵੇਂ (ਨਿਰੰਕਾਰ ਦਾ) ਹੁਕਮ ਹੁੰਦਾ ਹੈ, ਤਿਵੇਂ ਤਿਵੇਂ ਹੀ (ਹਰ ਪਾਸੇ) ਕਾਰ ਹੁੰਦੀ (ਦਿਸਦੀ) ਹੈ।

ਵੇਖੈ ਵਿਗਸੈ[1] ਕਰਿ ਵੀਚਾਰੁ ॥

ਨਾਨਕ, ਕਥਨਾ[2] [3]ਕਰੜਾ ਸਾਰੁ ॥੩੭॥

ਜਤੁ[4] ਪਾਹਾਰਾ[5], ਧੀਰਜੁ ਸੁਨਿਆਰੁ ॥

ਅਹਰਣਿ ਮਤਿ, ਵੇਦੁ ਹਥੀਆਰੁ[6] ॥

(ਅਹਰਣਿ—'ਹ' ਦਾ ਉਚਾਰਣ 'ਹਿ' ਕਰਨਾ ਠੀਕ ਨਹੀਂ।)

ਭਉ[7] ਖਲਾ[8], ਅਗਨਿ [9]ਤਪ ਤਾਉ ॥

(ਖਲਾ—'ਲ' ਦੀ ਧੁਨੀ ਉਚਾਰਣ ਬਲ ਸਹਿਤ, 'ਖੱਲਾ' ਵਾਂਗ, ਅੰਤਲੇ ਕੰਨੇ ਦਾ ਉਚਾਰਣ ਨਾਸਿਕਤਾ ਬਗ਼ੈਰ। ਤਪ-ਤਾਉ—ਇਹ ਸਮਾਸੀ ਸ਼ਬਦ ਹੈ।)

ਭਾਂਡਾ ਭਾਉ[10], ਅੰਮ੍ਰਿਤੁ ਤਿਤੁ ਢਾਲਿ[11] ॥

ਘੜੀਐ ਸਬਦੁ ਸਚੀ ਟਕਸਾਲ[12] ॥

ਜਿਨ ਕਉ ਨਦਰਿ[13] ਕਰਮੁ[14] ਤਿਨ ਕਾਰ ॥

ਨਾਨਕ, ਨਦਰੀ[15] ਨਦਰਿ ਨਿਹਾਲ ॥੩੮॥

(ਨਦਰੀ—ਅੰਤਲੀ 'ੀ' ਦਾ ਉਚਾਰਣ ਨਾਸਿਕਤਾ ਬਿਨਾ।)

---

੧. ਖਿੜਦਾ, ਪ੍ਰਸੰਨ ਹੁੰਦਾ। ੨. ਬਿਆਨ ਕਰਨਾ। ੩. ਲੋਹੇ ਸਮਾਨ ਕਰੜਾ (ਕਠਿਨ)। ੪. ਬ੍ਰਹਮਚਰਜ, ਸੁੱਚਾ ਆਚਰਣ। ੫. ਭੱਠੀ। ੬. ਸੰਦ। ੭. ਰੱਬੀ ਡਰ। ੮. ਧੌਂਕਣੀ।

(ਨਿਰੰਕਾਰ ਪ੍ਰਭੂ ਆਪਣੀ ਰਚੀ ਕੁਦਰਤ-ਰਚਨਾ ਦੇ ਪਸਾਰੇ ਅਤੇ ਵਰਤਾਰੇ ਨੂੰ) ਵੇਖਦਾ ਹੈ ਅਤੇ ਵੀਚਾਰ ਕਰ ਕਰ ਕੇ ਵਿਗਸਦਾ ਹੈ। (ਇਸ ਦੇ ਨਾਲ ਹੀ ਸੱਚ-ਖੰਡ ਵਿਚ ਪੁੱਗ ਖਲੋਤਾ ਸਚਿਆਰ ਜੀਵ ਵੀ ਉਸ ਬਿਸਮ-ਬਿਨੋਦੀ ਨਜ਼ਾਰੇ ਨੂੰ ਵੇਖਦਾ ਅਤੇ ਵਿਚਾਰ ਕਰ ਕਰ ਕੇ ਵਿਗਸਦਾ ਹੈ)।

'ਨਾਨਕ' (ਮੁਹਰ-ਛਾਪ)—(ਇਹ ਅਨੰਦ ਮਾਣਿਆ ਹੀ ਜਾ ਸਕਦਾ ਹੈ) ਇਸ ਦਾ ਬਿਆਨ ਕਰ ਸਕਣਾ ਲੋਹੇ ਸਮਾਨ ਕਰੜਾ (ਅਤਿ ਕਠਿਨ ਅਤੇ ਅਸੰਭਵ) ਹੈ॥੩੭॥

(ਜੇ) ਜਤ (ਸੁੱਚੇ ਆਚਰਣ) ਨੂੰ ਭੱਠੀ, ਧੀਰਜ (ਸਹਿਨਸ਼ੀਲਤਾ ਵਾਲੇ ਸੁਭਾਅ) ਨੂੰ ਸੁਨਿਆਰਾ (ਸੋਨਾ ਘੜਨ ਵਾਲਾ);

ਮਤਿ ਨੂੰ ਅਹਰਣਿ (ਲੋਹੇ ਦਾ ਚੌੜੇ ਆਕਾਰ ਦਾ ਢੇਲਾ, ਜਿਸ ਉੱਤੇ ਰਖ ਕੇ ਗਹਿਣਾ ਆਦਿ ਘੜਿਆ ਜਾਂਦਾ ਹੈ), ਅਤੇ ਵੇਦ (ਗੁਰੂ-ਗਿਆਨ) ਨੂੰ ਗਹਿਣਾ ਘੜਨ ਵਾਲਾ ਸੰਦ (ਬਣਾਇਆ ਜਾਵੇ)।

ਰੱਬੀ ਡਰ ਨੂੰ ਧੌਂਕਣੀ, ਕਰੜੀ ਤਪੱਸਿਆ (ਘਾਲਣਾ) ਨੂੰ ਅਗਨੀ;

ਪ੍ਰੇਮ ਨੂੰ ਭਾਂਡਾ (ਕੁਠਾਲੀ ਬਣਾ ਕੇ) ਉਸ ਵਿਚ ਅੰਮ੍ਰਿਤ (ਨਾਮ) ਪਾਇਆ ਜਾਵੇ।

(ਜੀਵ ਨੂੰ ਸਚਿਆਰ ਬਣਾਉਣ ਲਈ ਉਪਰੋਕਤ) ਸੱਚੀ ਟਕਸਾਲ ਵਿਚ (ਉਸਦਾ) ਸ਼ਬਦ (ਸੰਕਲਪ ਕਰਨ ਵਾਲਾ ਮਨ) ਘੜਿਆ ਜਾਂਦਾ ਹੈ।

ਇਹ (ਧਰਮੀ-ਜੀਵਨ ਦੀ ਘਾੜਤ ਘੜਨ ਵਾਲੀ) ਜੀਵਨ-ਕਾਰ ਉਨ੍ਹਾਂ ਦੀ ਹੁੰਦੀ ਹੈ, ਜਿਨ੍ਹਾਂ ਨੂੰ (ਸੱਚੇ ਪ੍ਰਭੂ ਦੀ) ਕਿਰਪਾ-ਦ੍ਰਿਸ਼ਟੀ ਅਤੇ ਉਸ ਦਾ ਪ੍ਰਸਾਦ ਪ੍ਰਾਪਤ ਹੁੰਦਾ ਹੈ।

'ਨਾਨਕ' (ਮੁਹਰ-ਛਾਪ)—ਮਿਹਰ ਦੀ ਨਦਰਿ ਵਾਲੇ ਨਦਰਾਲੂ ਪ੍ਰਭੂ ਦੀ ਅੰਮ੍ਰਿਤ-ਦ੍ਰਿਸ਼ਟੀ ਦੁਆਰਾ (ਸਚਿਆਰ ਜੀਵ) ਨਿਹਾਲ (ਹੋ ਜਾਂਦੇ ਹਨ)॥੩੮॥

---

੯. ਤਪ ਤਾਉਣਾ, ਕਰੜੀ ਘਾਲਣਾ। ੧੦. ਪ੍ਰੇਮ। ੧੧. ਪਾਇਆ ਜਾਵੇ। ੧੨. ਪ੍ਰਵਾਣਿਤ ਸਿੱਕਾ ਘੜੇ ਜਾਣ ਦੀ ਥਾਂ। ੧੩. ਅੰਮ੍ਰਿਤ-ਦ੍ਰਿਸ਼ਟੀ। ੧੪. ਫ਼ਜ਼ਲ, ਪ੍ਰਸਾਦ। ੧੫. ਨਦਰਾਲੂ ਵਾਹਿਗੁਰੂ।

## ਸਲੋਕੁ ॥

**ਪਵਣੁ ਗੁਰੂ, ਪਾਣੀ ਪਿਤਾ, ਮਾਤਾ ਧਰਤਿ ਮਹਤੁ[1] ॥**

(ਮਹਤੁ—'ਤ' ਦੀ ਧੁਨੀ ਦਾ ਉਚਾਰਣ ਦੁੱਤ ਕਰ ਕੇ।)

**ਦਿਵਸੁ ਰਾਤਿ ਦੁਇ, ਦਾਈ[2] ਦਾਇਆ[3], ਖੇਲੈ ਸਗਲ ਜਗਤੁ ॥**

**ਚੰਗਿਆਈਆ ਬੁਰਿਆਈਆ ਵਾਚੈ[4] ਧਰਮੁ[5] ਹਦੂਰਿ[6] ॥**

(ਚੰਗਿਆਈਆ, ਬੁਰਿਆਈਆ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

**ਕਰਮੀ[7] ਆਪੋ ਆਪਣੀ, ਕੇ[8] ਨੇੜੈ ਕੇ ਦੂਰਿ ॥**

**ਜਿਨੀ ਨਾਮੁ ਧਿਆਇਆ, ਗਏ ਮਸਕਤਿ[9] ਘਾਲਿ ॥**

(ਜਿਨੀ—'ਨ' ਦਾ ਉਚਾਰਣ ਭਾਰ ਸਹਿਤ, ਅੰਤਲਾ ਸੁਰ ਨਾਸਕੀ। ਮਸਕਤਿ—'ਕ' ਦੀ ਧੁਨੀ ਦਾ ਉਚਾਰਣ ਦੁੱਤ ਕਰ ਕੇ, 'ਸ' ਦਾ ਉਚਾਰਣ ਵਿਸ਼ੇਸ਼ ਧੁਨੀ।)

**ਨਾਨਕ, ਤੇ[10] ਮੁਖ ਉਜਲੇ, ਕੇਤੀ[11] ਛੁਟੀ ਨਾਲਿ ॥੧॥**

(ਮੁਖ ਉਜਲੇ—ਸਮਾਸੀ ਸ਼ਬਦ ਹੈ।)

---

੧. ਮਹੱਤਵ-ਪੂਰਣ। ੨. ਖਿਡਾਵੀ। ੩. ਖਿਡਾਵਾ। ੪. ਵੀਚਾਰ ਕਰਦਾ ਹੈ। ੫. ਧਰਮ-ਰਾਜ। ੬. ਹਜ਼ੂਰੀ ਵਿਚ। ੭. ਕਰਣੀ। ੮. ਕਈ ਜੀਵ। ੯. ਕਰੜੀ ਘਾਲਣਾ। ੧੦. ਉਹ (ਬਹੁ-ਵਚਨ)। ੧੧. ਕਿੰਨੀ ਹੀ (ਲੋਕਾਈ)।

ਮਾਤ੍ਰਿਕ ਛੰਦ ਦੀ ਇਕ ਕਿਸਮ।

(ਜਿਵੇਂ ਸਰੀਰ ਲਈ) ਪਵਣ (ਪ੍ਰਾਣ) ਗੁਰੂ (ਗੌਰਵ-ਮਈ) ਹੈ, ਪਾਣੀ ਪਿਤਾ (ਸਮਾਨ) ਅਤੇ ਧਰਤੀ ਮਾਤਾ (ਸਮਾਨ) ਮਹੱਤਵਪੂਰਣ ਹੈ*, ਤਿਵੇਂ ਹੀ ਆਤਮਾ ਲਈ ਗੁਰ-ਸ਼ਬਦ ਗੁਰੂ ਹੈ, ਪਾਣੀ (ਨਾਮ-ਜਲ) ਪਵਿੱਤਰ ਕਰਨ ਅਤੇ ਧਰਤੀ (ਧੀਰਜ ਅਤੇ ਨਿਮ੍ਰਤਾ ਵਜੋਂ) ਮਹੱਤਵਪੂਰਣ ਹੈ।

ਦਿਨ ਅਤੇ ਰਾਤ ਦੋਵੇਂ ਦਾਇਆ ਅਤੇ ਦਾਈ ਸਮਾਨ ਹਨ (ਜਿਨ੍ਹਾਂ ਦੀ ਗੋਦ ਵਿਚ) ਸਾਰਾ ਸੰਸਾਰ (ਜੀਵਨ-ਖੇਡ) ਖੇਡ ਰਿਹਾ ਹੈ।

ਧਰਮ-ਰਾਜਾ (ਸਭਨਾਂ ਜੀਵਾਂ ਦੀਆਂ) ਚੰਗੀਆਂ ਤੇ ਮੰਦੀਆਂ ਕਰਣੀਆਂ ਦਾ ਧਰਮ-ਵੀਚਾਰ ਰੱਬੀ ਹਜ਼ੂਰੀ ਵਿਚ ਕਰਦਾ ਹੈ।

ਆਪੋ ਆਪਣੀ ਕਰਣੀ ਮੁਤਾਬਕ ਕਈ (ਜੀਵ ਪ੍ਰਭੂ ਦੇ) ਨੇੜੇ ਹੋ ਜਾਂਦੇ ਹਨ ਅਤੇ ਕਈ (ਵਿਛੜ ਕੇ) ਦੂਰ (ਜੂਨਾਂ ਦੇ ਚੱਕਰ ਵਿਚ) ਜਾ ਪੈਂਦੇ ਹਨ।

ਜਿਨ੍ਹਾਂ (ਜੀਵਾਂ) ਨੇ (ਜੀਵਨ ਵਿਚ) ਨਾਮ ਧਿਆਇਆ, ਉਹ (ਸਹੀ ਅਰਥਾਂ ਵਿਚ) ਘਾਲਣਾ ਘਾਲ ਗਏ।

'ਨਾਨਕ' (ਮੁਹਰ-ਛਾਪ)—ਉਹ ਖ਼ੁਦ (ਪ੍ਰਭੂ ਦੀ ਦਰਗਾਹ) ਵਿਚ ਸੁਰਖ਼ਰੂ ਹੋ ਗਏ ਅਤੇ ਕਿੰਨੀ ਹੀ (ਲੋਕਾਈ ਉਨ੍ਹਾਂ ਦੇ ਤੁਫ਼ੈਲ ਜਨਮ-ਮਰਨ ਦੇ ਗੇੜ ਤੋਂ) ਛੁਟਕਾਰਾ ਪਾ ਗਈ ॥੧॥

---

*ਪਉਨ ਗੁਰੂ ਗੁਰ ਸਬਦੁ ਹੈ ਵਾਹਿਗੁਰੂ ਗੁਰ ਸਬਦੁ ਸੁਣਾਇਆ ॥
ਪਾਣੀ ਪਿਤਾ ਪਵਿਤ੍ਰ ਕਰਿ ਗੁਰਮੁਖਿ ਪੰਥਿ ਨਿਵਾਣਿ ਚਲਾਇਆ ॥
ਧਰਤੀ ਮਾਤ ਮਹਤ ਕਰ, ਓਤ ਪੋਤ ਸੰਜੋਗ ਬਣਾਇਆ ॥
*(ਭਾਈ ਗੁਰਦਾਸ ਜੀ, ਵਾਰ ੬, ਪਉੜੀ ੫)*

ੴ (ਉਚਾਰਣ—ਇਕ ਓਅੰਕਾਰ।)

**ਸਤਿਗੁਰਪ੍ਰਸਾਦਿ ॥**

# ॥ ਜਾਪੁ ॥

**ਸ੍ਰੀ ਮੁਖਵਾਕ ਪਾਤਿਸਾਹੀ ੧੦ ॥**

(੧੦—ਉਚਾਰਣ 'ਦਸਵੀਂ', ਪਾਤਿਸਾਹੀ—'ਸ' ਉਚਾਰਣ ਵਿਸ਼ੇਸ਼ ਧੁਨੀ।)

**ਛਪੈ ਛੰਦ ॥**

**ਤ੍ਵ ਪ੍ਰਸਾਦਿ ॥**

(ਤ੍ਵ—ਉਚਾਰਣ 'ਤੁਅ'।)

**ਚੱਕ੍ਰ ਚਿਹਨ ਅਰੁ ਬਰਨ[੧], ਜਾਤਿ ਅਰੁ ਪਾਤਿ ਨਹਿਨ ਜਿਹ[੨] ॥**

**ਰੂਪ ਰੰਗ ਅਰੁ ਰੇਖ[੩] ਭੇਖ, ਕੋਊ ਕਹਿ ਨ ਸਕਤ ਕਿਹ[੪] ॥**

**[੫]ਅਚਲ ਮੂਰਤਿ, [੬]ਅਨਭਉ ਪ੍ਰਕਾਸ, ਅਮਿਤੋਜਿ[੭] ਕਹਿੱਜੈ ॥**

(ਅਮਿਤੋਜਿ—'ਤ' ਦੀ ਧੁਨੀ ਦਾ ਉਚਾਰਣ ਦੁੱਤ ਕਰ ਕੇ।)

**ਕੋਟਿ[੮] [੯]ਇੰਦ੍ਰ ਇੰਦ੍ਰਾਣ, [੧੦]ਸਾਹੁ ਸਾਹਾਣਿ ਗਣਿਜੈ[੧੧] ॥**

(ਸਾਹੁ, ਸਾਹਾਣਿ—'ਸ' ਉਚਾਰਣ ਵਿਸ਼ੇਸ਼ ਧੁਨੀ।)

**ਤ੍ਰਿਭਵਣ[੧੨] ਮਹੀਪ[੧੩], ਸੁਰ[੧੪], ਨਰ[੧੫], ਅਸੁਰ[੧੬],**
**[੧੭]ਨੇਤ ਨੇਤ [੧੮]ਬਨ ਤ੍ਰਿਣ ਕਹਤ ॥**

---

੧. ਰੰਗ। ੨. ਜਿਸ ਦਾ। ੩. ਲਕੀਰ, ਚਿਹਨ ਚੱਕਰ। ੪. ਕਿਹੋ ਜਿਹਾ। ੫. ਨਿਹਚਲ ਹੋਂਦ-ਹਸਤੀ ਵਾਲਾ। ੬. ਸੁਤੇ ਪ੍ਰਕਾਸ਼, ਆਪਣੇ ਆਪ ਤੋਂ ਪ੍ਰਕਾਸ਼ਮਾਨ। ੭. ਅਮਿਣਵੇਂ (ਬੇ-ਹੱਦ) ਬਲ ਵਾਲਾ।

ਇਕ (ਅਦੁੱਤੀ) ਬ੍ਰਹਮ, ਸਿਰਜਨਾਤਮਿਕ ਅਤੇ ਵਿਆਪਕ-ਸੱਤਾ-ਸੰਪੰਨ ਸਰੂਪ ਵਾਲਾ ਹੈ।

ਸਤਿਗੁਰੂ ਦੇ ਪ੍ਰਸਾਦਿ (ਮਿਹਰ) ਸਦਕਾ (ਉਸ ਦਾ ਗਿਆਨ ਅਤੇ ਮਿਲਾਪ ਸੰਭਵ ਹੁੰਦਾ ਹੈ)।

ਬਾਣੀ ਦਾ ਨਾਂ ਹੈ।

ਦਸਵੀਂ ਪਾਤਿਸ਼ਾਹੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੇ ਪਾਵਨ ਮੁਖਾਰਬਿੰਦ ਤੋਂ ਉਚਾਰਣ ਕੀਤੀ ਹੋਈ (ਬਾਣੀ)।

ਛੇ ਚਰਣਾਂ ਵਾਲਾ ਇਕ ਕਾਵਿਕ ਛੰਦ।

(ਹੇ ਪਾਰਬ੍ਰਹਮ !) ਤੇਰੀ ਕਿਰਪਾ ਦੁਆਰਾ (ਕਥਨ ਕਰਦਾ ਹਾਂ)।

ਜਿਸ ਦਾ ਕੋਈ (ਵਿਸ਼ੇਸ਼) ਚਿਹਨ ਚਕ੍ਰ (ਹੁਲੀਆ, ਮੁਹਾਂਦਰਾ) ਅਤੇ ਰੰਗ, ਜਾਤਿ ਅਤੇ ਪਾਤਿ (ਗੋਤ) ਆਦਿ ਨਹੀਂ।

(ਜਿਸ ਦਾ) ਰੂਪ, ਰੰਗ, ਵੇਸ ਭੇਸ ਅਤੇ ਮਸਤਕ-ਰੇਖਾ ਕੋਈ ਦੱਸ ਨਹੀਂ ਸਕਦਾ ਕਿ ਕਿਹੋ ਜਿਹੇ ਹਨ।

(ਜੋ) ਸਦਾ-ਥਿਰ ਮੂਰਤਿ (ਹੋਂਦ ਹਸਤੀ) ਵਾਲਾ, ਸੁਤੇ ਪ੍ਰਕਾਸ਼ ਵਾਲਾ ਅਤੇ ਅਸੀਮ (ਬੇ-ਹੱਦ) ਬਲ ਵਾਲਾ ਕਹਿਆ ਜਾਂਦਾ ਹੈ।

(ਜੋ) ਕ੍ਰੋੜਾਂ ਰਾਜਿਆਂ ਦਾ ਮਹਾਰਾਜਾ, ਸ਼ਾਹਾਂ ਦਾ ਪਾਤਿਸ਼ਾਹ ਮੰਨਿਆ ਜਾਂਦਾ ਹੈ।

ਤਿੰਨਾਂ ਹੀ ਭਵਨਾਂ ਦੇ ਰਾਜੇ, ਦੇਵਤੇ, ਮਨੁੱਖ ਅਤੇ ਰਾਖਸ਼-ਦੈਂਤ, (ਇਥੋਂ ਤਕ ਕਿ) ਬਨਸਪਤੀ (ਬਨ) ਦਾ ਤ੍ਰਿਣ ਤ੍ਰਿਣ ਸਾਰੇ (ਉਸ ਨੂੰ) ਬੇਅੰਤ ਬੇਅੰਤ ਆਖਦੇ ਹਨ।

---

੮. ਕ੍ਰੋੜਾਂ। ੯. ਰਾਜਿਆਂ ਦਾ ਰਾਜਾ। ੧੦. ਪਾਤਸ਼ਾਹਾਂ ਦਾ ਪਾਤਸ਼ਾਹ। ੧੧. ਗਿਣਿਆ (ਮੰਨਿਆ) ਜਾਂਦਾ। ੧੨. ਤਿੰਨਾਂ ਭਵਨਾਂ (ਵਿਸ਼ਵ ਸੰਸਾਰ) ਦੇ। ੧੩. ਰਾਜੇ। ੧੪. ਦੇਵਤੇ। ੧੫. ਮਨੁੱਖ। ੧੬. ਦੈਂਤ। ੧੭. ਨਾ ਇਤੀ ਨਾ ਇਤੀ, ਭਾਵ ਬੇਅੰਤ। ੧੮. ਤੀਲਾ ਤੀਲਾ।

**ਤਵ[1] [2]ਸਰਬ ਨਾਮੁ ਕਥੈ[3] ਕਵਨ,**

**ਕਰਮ ਨਾਮ ਬਰਨਤ[4] ਸੁਮਤਿ[5] ॥੧॥**

(ਸਰਬ ਨਾਮ, ਕਰਮ ਨਾਮ—ਸਮਾਸੀ ਸ਼ਬਦ, ਉਚਾਰਣ ਇਕੱਠਾ। ਸੁਮਤਿ—ਉਚਾਰਣ ਸੁ-ਮਤਿ।)

**ਭੁਜੰਗ ਪ੍ਰਯਾਤ ਛੰਦ ॥** (ਪ੍ਰਯਾਤ—ਉਚਾਰਣ 'ਪ੍ਰਿਆਤ')

**ਨਮਸਤ੍ਵੰ[6] ਅਕਾਲੇ ॥**

**ਨਮਸਤ੍ਵੰ ਕ੍ਰਿਪਾਲੇ ॥**

(ਨਮਸਤ੍ਵੰ—ਉਚਾਰਣ ਨਮਸਤੁਅੰ, ਵਿਚਲੇ 'ਸ' ਦਾ ਉਚਾਰਣ ਕੋਮਲ ਧੁਨੀ ਵਿਚ।)

**ਨਮਸਤੰ ਅਰੂਪੇ ॥**

**ਨਮਸਤੰ ਅਨੂਪੇ[7] ॥੨॥**

**ਨਮਸਤੰ ਅਭੇਖੇ ॥**

**ਨਮਸਤੰ ਅਲੇਖੇ ॥**

**ਨਮਸਤੰ ਅਕਾਏ[8] ॥**

**ਨਮਸਤੰ ਅਜਾਏ[9] ॥੩॥**

**ਨਮਸਤੰ ਅਗੰਜੇ[10] ॥**

**ਨਮਸਤੰ ਅਭੰਜੇ[11] ॥**

**ਨਮਸਤੰ ਅਨਾਮੇ ॥**

---

੧. ਤੁਹਾਡਾ। ੨. ਸਮੁੱਚੇ ਸਰੂਪ ਨੂੰ ਨਿਰੂਪਣ ਕਰਨ ਵਾਲਾ ਨਾਮ। ੩. ਬਿਆਨ ਕਰਦਾ ਹੈ। ੪. ਵਰਣਨ ਕਰਦਾ ਹੈ। ੫. ਸ੍ਰੇਸ਼ਟ ਮਤਿ ਦੁਆਰਾ। ੬. ਤੈਨੂੰ ਨਮਸਕਾਰ। ੭. ਉਪਮਾ-ਰਹਿਤ, ਬੇਮਿਸਾਲ।

(ਹੇ ਅਜਿਹੇ ਤੇਜ-ਪ੍ਰਤਾਪੀ ਪ੍ਰਭੂ!) ਤੇਰਾ ਸਰਬ-ਨਾਮ (ਸਮੁੱਚੇ ਸਰੂਪ ਨੂੰ ਨਿਰੂਪਣ ਕਰਨ ਵਾਲਾ ਨਾਮ) ਕੌਣ ਬਿਆਨ ਕਰ ਸਕਦਾ ਹੈ, ਤੇਰੇ ਕਰਮ ਨਾਮ (ਕੀਤੇ ਕੰਮਾਂ ਦੇ ਆਧਾਰ 'ਤੇ ਪਏ ਨਾਮ, ਭਾਵ, ਸਿਫ਼ਾਤੀ ਨਾਮ) ਵੀ ਕੋਈ ਤੇਰੀ ਬਖ਼ਸ਼ੀ ਹੋਈ ਸ੍ਰੇਸ਼ਟ ਮਤਿ ਸਦਕਾ ਹੀ ਵਰਣਨ ਕਰ ਸਕਦਾ ਹੈ॥੧॥

ਕਾਵਿ-ਛੰਦ ਦੀ ਇਕ ਕਿਸਮ।

ਹੇ ਕਾਲ-ਰਹਿਤ (ਭਾਵ, ਕਾਲ-ਚੱਕਰ ਦੇ ਪ੍ਰਭਾਵ ਤੋਂ ਮੁਕਤ) ਪ੍ਰਭੂ! ਤੈਨੂੰ ਨਮਸਕਾਰ।

ਹੇ ਕਿਰਪਾ ਦੇ ਪੁੰਜ ਪ੍ਰਭੂ! ਤੈਨੂੰ ਨਮਸਕਾਰ।

ਹੇ ਰੂਪ-ਰਹਿਤ (ਕਿਸੇ ਵਿਸ਼ੇਸ਼ ਪੰਜ-ਭੂਤਕੀ) ਰੂਪ ਤੋਂ ਮੁਕਤ ਪ੍ਰਭੂ! ਤੈਨੂੰ ਨਮਸਕਾਰ।

ਹੇ ਉਪਮਾ-ਰਹਿਤ (ਬੇਮਿਸਾਲ) ਪ੍ਰਭੂ! ਤੈਨੂੰ ਨਮਸਕਾਰ॥੨॥

ਹੇ (ਕਿਸੇ ਵਿਸ਼ੇਸ਼) ਵੇਸ-ਭੇਸ ਤੋਂ ਰਹਿਤ ਪ੍ਰਭੂ! ਤੈਨੂੰ ਨਮਸਕਾਰ।

ਹੇ (ਕਿਸੇ ਹੋਰ ਵਲੋਂ ਮੱਥੇ 'ਤੇ ਲਿਖੇ) ਲੇਖ-ਰਹਿਤ ਪ੍ਰਭੂ! ਤੈਨੂੰ ਨਮਸਕਾਰ।

ਹੇ ਕਾਇਆਂ (ਪੰਜ ਭੂਤਕੀ ਵਜੂਦ)-ਰਹਿਤ ਪ੍ਰਭੂ! ਤੈਨੂੰ ਨਮਸਕਾਰ।

ਹੇ ਜੂਨ-ਜਨਮ ਤੋਂ ਮੁਕਤ ਪ੍ਰਭੂ! ਤੈਨੂੰ ਨਮਸਕਾਰ॥੩॥

ਹੇ ਅਬਿਨਾਸ਼ੀ ਪ੍ਰਭੂ! ਤੈਨੂੰ ਨਮਸਕਾਰ।

ਹੇ ਟੁੱਟਣ-ਭੱਜਣ ਤੋਂ ਰਹਿਤ ਪ੍ਰਭੂ! ਤੈਨੂੰ ਨਮਸਕਾਰ।

ਹੇ (ਕਿਸੇ ਵਿਸ਼ੇਸ਼) ਨਾਮ ਤੋਂ ਰਹਿਤ ਪ੍ਰਭੂ! ਤੈਨੂੰ ਨਮਸਕਾਰ।

---

੮. ਕਾਇਆਂ ਰਹਿਤ। ੯. ਜਨਮ-ਰਹਿਤ, ਜੂਨ-ਜਨਮ ਤੋਂ ਮੁਕਤ। ੧੦. ਨਾਸ-ਰਹਿਤ, ਅਬਿਨਾਸ਼ੀ। ੧੧. ਟੁੱਟਣ-ਭੱਜਣ ਤੋਂ ਰਹਿਤ।

**ਨਮਸਤੰ ਅਠਾਮੇ[੧] ॥੪॥**

**ਨਮਸਤੰ ਅਕਰਮੰ ॥**

**ਨਮਸਤੰ ਅਧਰਮੰ ॥**

**ਨਮਸਤੰ ਅਨਾਮੰ ॥**

**ਨਮਸਤੰ ਅਧਾਮੰ[੨] ॥੫॥**

**ਨਮਸਤੰ ਅਜੀਤੇ ॥**

**ਨਮਸਤੰ ਅਭੀਤੇ[੩] ॥**

**ਨਮਸਤੰ ਅਬਾਹੇ[੪] ॥**

**ਨਮਸਤੰ ਅਢਾਹੇ ॥੬॥**

**ਨਮਸਤੰ ਅਨੀਲੇ[੫] ॥**

**ਨਮਸਤੰ ਅਨਾਦੇ[੬] ॥**

**ਨਮਸਤੰ ਅਛੇਦੇ ॥**

**ਨਮਸਤੰ ਅਗਾਧੇ[੭] ॥੭॥**

**ਨਮਸਤੰ ਅਗੰਜੇ[੮] ॥**

**ਨਮਸਤੰ ਅਭੰਜੇ[੯] ॥**

**ਨਮਸਤੰ ਉਦਾਰੇ[੧੦] ॥**

---

੧. (ਵਿਸ਼ੇਸ਼) ਸਥਾਨ ਤੋਂ ਰਹਿਤ। ੨. (ਵਿਸ਼ੇਸ਼) ਘਰ ਤੋਂ ਰਹਿਤ। ੩. ਭੈ-ਰਹਿਤ। ੪. ਨਾ ਵਾਹੇ (ਹਿਲਾਏ) ਜਾ ਸਕਣ ਵਾਲੇ। ੫. ਰੂਪ-ਰੰਗ ਤੋਂ ਨਿਆਰੇ। ੬. ਅਨ-ਆਦਿ, ਆਦਿ ਰਹਿਤ।

ਹੇ (ਕਿਸੇ ਵਿਸ਼ੇਸ਼ ਜਾਂ ਨਿਸਚਿਤ) ਸਥਾਨ ਤੋਂ ਰਹਿਤ ਪ੍ਰਭੂ ! ਤੈਨੂੰ ਨਮਸਕਾਰ ॥੪॥

ਹੇ ਕਰਮ-ਬੰਧਨ ਤੋਂ ਮੁਕਤ ਪ੍ਰਭੂ ! ਤੈਨੂੰ ਨਮਸਕਾਰ।

(ਧਰਮ-ਧੁਜਾ ਹੋਣ ਦੇ ਨਾਤੇ) ਹੇ ਕਿਸੇ ਵਿਸ਼ੇਸ਼ ਧਰਮ ਧਾਰਨ ਤੋਂ ਬੇਮੁਥਾਜ ਪ੍ਰਭੂ ! ਤੈਨੂੰ ਨਮਸਕਾਰ।

ਹੇ (ਕਿਸੇ ਵਿਸ਼ੇਸ਼) ਨਾਮ ਤੋਂ ਰਹਿਤ ਪ੍ਰਭੂ ! ਤੈਨੂੰ ਨਮਸਕਾਰ।

ਹੇ (ਕਿਸੇ ਵਿਸ਼ੇਸ਼) ਘਰ ਤੋਂ ਰਹਿਤ ਪ੍ਰਭੂ ! ਤੈਨੂੰ ਨਮਸਕਾਰ ॥੫॥

ਹੇ ਅਜਿੱਤ (ਨਾ ਜਿੱਤੇ ਜਾ ਸਕਣ ਵਾਲੇ) ਪ੍ਰਭੂ ! ਤੈਨੂੰ ਨਮਸਕਾਰ।

ਹੇ ਡਰ-ਭਉ ਤੋਂ ਰਹਿਤ ਪ੍ਰਭੂ ! ਤੈਨੂੰ ਨਮਸਕਾਰ।

ਹੇ ਨਾ ਵਾਹੇ (ਹਿਲਾਏ) ਜਾਣ ਵਾਲੇ (ਅਚੱਲ) ਪ੍ਰਭੂ ! ਤੈਨੂੰ ਨਮਸਕਾਰ।

ਹੇ ਕਦੇ ਨਾ ਢਾਹੇ (ਡੇਗੇ) ਜਾ ਸਕਣ ਵਾਲੇ ਪ੍ਰਭੂ ! ਤੈਨੂੰ ਨਮਸਕਾਰ ॥੬॥

ਹੇ ਰੂਪ-ਰੰਗ ਤੋਂ ਨਿਆਰੇ ਪ੍ਰਭੂ ! ਤੈਨੂੰ ਨਮਸਕਾਰ।

ਹੇ ਆਦਿ-ਰਹਿਤ (ਜਿਸ ਦਾ ਕਾਲ-ਚੱਕਰ ਅਧੀਨ ਕੋਈ ਅਰੰਭ ਨਹੀਂ) ਪ੍ਰਭੂ ! ਤੈਨੂੰ ਨਮਸਕਾਰ।

ਹੇ ਨਾ ਛੇਦੇ (ਕੱਟੇ) ਜਾ ਸਕਣ ਵਾਲੇ ਪ੍ਰਭੂ ! ਤੈਨੂੰ ਨਮਸਕਾਰ।

ਹੇ ਅਥਾਹ ਪ੍ਰਭੂ ! ਤੈਨੂੰ ਨਮਸਕਾਰ ॥੭॥

ਹੇ ਨਾਸ ਰਹਿਤ ਪ੍ਰਭੂ ! ਤੈਨੂੰ ਨਮਸਕਾਰ।

ਹੇ ਟੁੱਟਣ ਭੱਜਣ ਤੋਂ ਮੁਕਤ ਪ੍ਰਭੂ ! ਤੈਨੂੰ ਨਮਸਕਾਰ।

ਹੇ ਸਖ਼ੀ-ਸੁਭਾਅ ਵਾਲੇ (ਖੁਲ੍ਹਦਿਲੇ) ਪ੍ਰਭੂ ! ਤੈਨੂੰ ਨਮਸਕਾਰ।

੭. ਥਾਹ-ਰਹਿਤ, ਅਥਾਹ। ੮. ਨਾਸ-ਰਹਿਤ। ੯. ਟੁੱਟਣ-ਭੱਜਣ ਤੋਂ ਮੁਕਤ। ੧੦. ਸਖ਼ੀ ਸੁਭਾਅ, ਖੁੱਲ੍ਹਦਿਲੇ।

**ਨਮਸਤੰ ਅਪਾਰੇ ॥੮॥**

**ਨਮਸਤੰ ਸੁ ਏਕੈ ॥**

**ਨਮਸਤੰ ਅਨੇਕੈ ॥**

**ਨਮਸਤੰ ਅਭੂਤੇ[1] ॥**

**ਨਮਸਤੰ ਅਜੂਪੇ[2] ॥੯॥**

**ਨਮਸਤੰ ਨ੍ਰਿਕਰਮੇ[3] ॥**

(ਨ੍ਰਿਕਰਮੇ—'ਿ' ਦਾ ਉਚਾਰਨ ਪੈਰ-ਚਿੰਨ੍ਹ 'ਰ' ਨਾਲ।)

**ਨਮਸਤੰ ਨ੍ਰਿਭਰਮੇ ॥**

(ਨ੍ਰਿਭਰਮੇ—'ਿ' ਦਾ ਉਚਾਰਨ ਪੈਰ-ਚਿੰਨ੍ਹ 'ਰ' ਨਾਲ।)

**ਨਮਸਤੰ ਨ੍ਰਿਦੇਸੇ ॥**

(ਨ੍ਰਿਦੇਸੇ—'ਿ' ਦਾ ਉਚਾਰਨ ਪੈਰ-ਚਿੰਨ੍ਹ 'ਰ' ਨਾਲ।)

**ਨਮਸਤੰ ਨ੍ਰਿਭੇਸੇ ॥੧੦॥**

(ਨ੍ਰਿਭੇਸੇ—'ਿ' ਦਾ ਉਚਾਰਨ ਪੈਰ-ਚਿੰਨ੍ਹ 'ਰ' ਨਾਲ।)

**ਨਮਸਤੰ ਨ੍ਰਿਨਾਮੇ ॥**

(ਨ੍ਰਿਨਾਮੇ—'ਿ' ਦਾ ਉਚਾਰਨ ਪੈਰ-ਚਿੰਨ੍ਹ 'ਰ' ਨਾਲ।)

**ਨਮਸਤੰ ਨ੍ਰਿਕਾਮੇ[4] ॥**

(ਨ੍ਰਿਕਾਮੇ—'ਿ' ਦਾ ਉਚਾਰਨ ਪੈਰ-ਚਿੰਨ੍ਹ 'ਰ' ਨਾਲ।)

**ਨਮਸਤੰ ਨ੍ਰਿਧਾਤੇ[5] ॥**

(ਨ੍ਰਿਧਾਤੇ—'ਿ' ਦਾ ਉਚਾਰਨ ਪੈਰ-ਚਿੰਨ੍ਹ 'ਰ' ਨਾਲ।)

---

੧. ਤੱਤਾਂ ਤੋਂ ਰਹਿਤ। ੨. ਬੰਧਨ-ਮੁਕਤ। ੩. 'ਨ੍ਰਿ' (ੳ) ਪੰਜਾਬੀ ਬੋਲੀ ਦਾ ਪ੍ਰਮਾਣਿਤ ਨੇਮ ਹੈ ਕਿ ਕਿਸੇ ਅੱਖਰ ਨੂੰ ਲੱਗੀ ਲਗ ਦਾ ਉਚਾਰਣ ਉਸ ਅੱਖਰ ਨਾਲ ਦੁੱਤ ਕੀਤੇ (ਪੈਰ ਵਿਚ

ਹੇ ਪਾਰ (ਹੱਦ-ਬੰਨੇ) ਰਹਿਤ ਪ੍ਰਭੂ! ਤੈਨੂੰ ਨਮਸਕਾਰ॥੮॥

ਹੇ ਪ੍ਰਭੂ! ਤੈਨੂੰ ਨਮਸਕਾਰ, ਤੂੰ ਸਦਾ ਇਕ (ਅਦੁੱਤੀ) ਹੈਂ।

ਹੇ ਪ੍ਰਭੂ! ਤੈਨੂੰ ਨਮਸਕਾਰ, ਤੂੰ (ਇਕ ਹੁੰਦਾ ਹੋਇਆ) ਅਨੇਕ ਰੂਪਾਂ ਰੰਗਾਂ ਵਾਲਾ ਹੈਂ।

ਹੇ ਤੱਤਾਂ (ਦੀ ਬਣਤਰ) ਤੋਂ ਮੁਕਤ ਪ੍ਰਭੂ! ਤੈਨੂੰ ਨਮਸਕਾਰ।

ਹੇ ਮਾਇਕੀ ਬੰਧਨਾਂ ਤੋਂ ਮੁਕਤ ਪ੍ਰਭੂ! ਤੈਨੂੰ ਨਮਸਕਾਰ॥੯॥

ਹੇ ਕਰਮ-ਬੰਧਨ ਤੋਂ ਮੁਕਤ ਪ੍ਰਭੂ! ਤੈਨੂੰ ਨਮਸਕਾਰ।

ਹੇ ਭਰਮ-ਰਹਿਤ ਪ੍ਰਭੂ! ਤੈਨੂੰ ਨਮਸਕਾਰ।

ਹੇ ਦੇਸ-ਰਹਿਤ (ਜਿਸ ਦਾ ਕੋਈ ਵਿਸ਼ੇਸ਼ ਦੇਸ ਨਹੀਂ) ਪ੍ਰਭੂ! ਤੈਨੂੰ ਨਮਸਕਾਰ।

ਹੇ ਭੇਸ-ਰਹਿਤ (ਜਿਸ ਦਾ ਕੋਈ ਵਿਸ਼ੇਸ਼ ਵੇਸ-ਭੇਸ ਨਹੀਂ) ਪ੍ਰਭੂ! ਤੈਨੂੰ ਨਮਸਕਾਰ॥੧੦॥

ਹੇ ਕਿਸੇ ਵਿਸ਼ੇਸ਼ ਨਾਮ ਤੋਂ ਰਹਿਤ ਪ੍ਰਭੂ! ਤੈਨੂੰ ਨਮਸਕਾਰ।

ਹੇ ਕਾਮਨਾ-ਰਹਿਤ ਪ੍ਰਭੂ! ਤੈਨੂੰ ਨਮਸਕਾਰ।

ਹੇ ਤੱਤਾਂ (ਦੀ ਬਣਤਰ) ਤੋਂ ਮੁਕਤ ਪ੍ਰਭੂ! ਤੈਨੂੰ ਨਮਸਕਾਰ।

---

ਲਿਖੇ) ਅੱਖਰ ਨਾਲ ਉਠਾਇਆ ਜਾਂਦਾ ਹੈ। ਸੋ 'ਨ੍ਰਿਕਰਮੇ' ਸ਼ਬਦ ਦਾ 'ਨਿਰਕਰਮੇ' ਉਚਾਰਣ ਦਰੁਸਤ ਨਹੀਂ। (ਅ) ਦੁੱਤ ਅੱਖਰ ਦੀ ਧੁਨੀ ਮੂਲ ਅੱਖਰ ਦੀ ਧੁਨੀ ਨਾਲ ਮਿਲਵੀਂ ਉਚਾਰਣ ਹੁੰਦੀ ਹੈ, ਇਸ ਲਈ ਇਸ ਦੀ ਧੁਨੀ ਸਾਧਾਰਨ ਧੁਨੀ ਤੋਂ ਛੁਟੇਰੀ ਹੁੰਦੀ ਹੈ। ੪. ਕਾਮਨਾ-ਰਹਿਤ। ੫. ਤੱਤਾਂ ਤੋਂ ਰਹਿਤ।

**ਨਮਸਤੰ ਨ੍ਰਿਘਾਤੇ[1] ॥੧੧॥**

(ਨ੍ਰਿਘਾਤੇ—'ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

**ਨਮਸਤੰ ਨ੍ਰਿਧੂਤੇ[2] ॥**

(ਨ੍ਰਿਧੂਤੇ—'ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

**ਨਮਸਤੰ ਅਭੂਤੇ[3] ॥**

**ਨਮਸਤੰ ਅਲੋਕੇ[4] ॥**

**ਨਮਸਤੰ ਅਸੋਕੇ[5] ॥੧੨॥**

**ਨਮਸਤੰ ਨ੍ਰਿਤਾਪੇ ॥**

(ਨ੍ਰਿਤਾਪੇ—'ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

**ਨਮਸਤੰ ਅਥਾਪੇ ॥**

**ਨਮਸਤੰ ਤ੍ਰਿਮਾਨੇ[6] ॥**

(ਤ੍ਰਿਮਾਨੇ—'ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

**ਨਮਸਤੰ ਨਿਧਾਨੇ[7] ॥੧੩॥**

**ਨਮਸਤੰ ਅਗਾਹੇ[8] ॥**

**ਨਮਸਤੰ ਅਬਾਹੇ[9] ॥**

**ਨਮਸਤੰ ਤ੍ਰਿਬਰਗੇ[10] ॥** (ਤ੍ਰਿਬਰਗੇ—'ਿ' ਦਾ ਉਚਾਰਣ ਪੈਰ ਚਿੰਨ੍ਹ 'ਰ' ਨਾਲ।)

**ਨਮਸਤੰ ਅਸਰਗੇ[11] ॥੧੪॥**

**ਨਮਸਤੰ ਪ੍ਰਭੋਗੇ ॥**

---

੧. ਘਾਤ (ਬਧ) ਕੀਤੇ ਜਾਣ ਤੋਂ ਮੁਕਤ। ੨. ਅਚੱਲ-ਅਡੋਲ। ੩. ਤੱਤਾਂ ਤੋਂ ਰਹਿਤ। ੪. ਅਦ੍ਰਿਸ਼ਟ। ੫. ਸ਼ੋਕ (ਸੋਗ) ਰਹਿਤ। ੬. ਤਿੰਨਾਂ ਲੋਕਾਂ, ਤਿੰਨਾਂ ਕਾਲਾਂ ਵਿਚ ਮਾਨਨੀਕ।

ਹੇ ਬੱਧ ਕੀਤੇ ਜਾਣ ਤੋਂ ਮੁਕਤ ਪ੍ਰਭੂ! ਤੈਨੂੰ ਨਮਸਕਾਰ॥੧੧॥

ਹੇ ਅਚੱਲ-ਅਡੋਲ ਪ੍ਰਭੂ! ਤੈਨੂੰ ਨਮਸਕਾਰ।

ਹੇ ਤੱਤਾਂ ਦੀ ਬਣਤਰ ਤੋਂ ਮੁਕਤ ਪ੍ਰਭੂ! ਤੈਨੂੰ ਨਮਸਕਾਰ।

ਹੇ ਅਦ੍ਰਿਸ਼ਟ ਪ੍ਰਭੂ! ਤੈਨੂੰ ਨਮਸਕਾਰ।

ਹੇ ਸੋਗ-ਰਹਿਤ ਪ੍ਰਭੂ! ਤੈਨੂੰ ਨਮਸਕਾਰ॥੧੨॥

ਹੇ ਤਾਪ-ਸੰਤਾਪ ਤੋਂ ਮੁਕਤ ਪ੍ਰਭੂ! ਤੈਨੂੰ ਨਮਸਕਾਰ।

ਹੇ ਸਥਾਪਿਤ ਕੀਤੇ ਜਾਣ ਤੋਂ ਬੇਮੁਥਾਜ ਪ੍ਰਭੂ! ਤੈਨੂੰ ਨਮਸਕਾਰ।

ਹੇ ਤਿੰਨਾਂ ਲੋਕਾਂ ਅਤੇ ਤਿੰਨਾਂ ਕਾਲਾਂ ਵਿਚ ਮਾਨਨੀਕ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭ ਕਾਸੇ ਦੇ ਭੰਡਾਰ ਪ੍ਰਭੂ! ਤੈਨੂੰ ਨਮਸਕਾਰ॥੧੩॥

ਹੇ ਅਥਾਹ ਪ੍ਰਭੂ! ਤੈਨੂੰ ਨਮਸਕਾਰ।

ਹੇ ਨਾ ਵਾਹੇ (ਹਿਲਾਏ) ਜਾ ਸਕਣ ਵਾਲੇ (ਅਚੱਲ) ਪ੍ਰਭੂ! ਤੈਨੂੰ ਨਮਸਕਾਰ।

ਹੇ ਮਾਇਆ ਦੇ ਤਿੰਨਾਂ ਗੁਣਾਂ (ਸਤੋ, ਰਜੋ, ਤਮੋ) ਵਿਚ ਵਿਆਪਕ ਪ੍ਰਭੂ! ਤੈਨੂੰ ਨਮਸਕਾਰ।

ਹੇ ਉਤਪਤੀ ਅਥਵਾ ਸਿਰਜਨਾ ਤੋਂ ਰਹਿਤ ਪ੍ਰਭੂ! ਤੈਨੂੰ ਨਮਸਕਾਰ॥੧੪॥

ਹੇ (ਸਭਨਾਂ ਨੂੰ) ਭਲੀ ਪ੍ਰਕਾਰ ਭੋਗਣ (ਮਾਣਨ) ਵਾਲੇ ਪ੍ਰਭੂ! ਤੈਨੂੰ ਨਮਸਕਾਰ।

---

੭. ਭੰਡਾਰ। ੮. ਥਾਹ ਨਾ ਪਾਏ ਜਾ ਸਕਣ ਵਾਲੇ, ਅਥਾਹ। ੯. ਨਾ ਵਾਹੇ (ਹਿਲਾਏ) ਜਾ ਸਕਣ ਵਾਲੇ, ਅਚੱਲ। ੧੦. ਤ੍ਰਿ-ਬਰਗੇ, ਤਿੰਨਾਂ ਵੱਰਗਾਂ (ਗੁਣਾਂ) ਵਿਚ ਵਿਆਪਕ। ੧੧. ਉਤਪਤੀ ਰਹਿਤ।

ਨਮਸਤੰ ਸੁਜੋਗੇ[1] ॥

ਨਮਸਤੰ ਅਰੰਗੇ ॥

ਨਮਸਤੰ ਅਭੰਗੇ[2] ॥੧੫॥

ਨਮਸਤੰ ਅਗੰਮੇ[3] ॥

ਨਮਸਤਸਤੁ[4] ਰੰਮੇ[5] ॥

(ਨਮਸਤਸਤੁ—ਉਚਾਰਣ ਇਕੱਠਾ, ਨਮਸਤ-ਸਤ ਪਾਠ ਅਸ਼ੁੱਧ ਹੈ।)

ਨਮਸਤੰ ਜਲਾਸਰੇ ॥

ਨਮਸਤੰ ਨਿਰਾਸਰੇ ॥੧੬॥

(ਨਿਰਾਸਰੇ—ਸੰਧੀ ਨਿਰ-ਆਸਰੇ।)

ਨਮਸਤੰ ਅਜਾਤੇ ॥

ਨਮਸਤੰ ਅਪਾਤੇ[6] ॥

ਨਮਸਤੰ ਅਮਜਬੇ ॥

(ਅਮਜਬੇ—ਉਚਾਰਣ ਅ-ਮਜ਼੍ਹਬੇ।)

ਨਮਸਤਸਤੁ ਅਜਬੇ[7] ॥੧੭॥

ਅਦੇਸੰ[8] ਅਦੇਸੇ[9] ॥

ਨਮਸਤੰ ਅਭੇਸੇ ॥

ਨਮਸਤੰ ਨ੍ਰਿਧਾਮੇ[10] ॥

---

੧. ਸਭਨਾਂ ਵਿਚ ਮਿਲਿਆ ਹੋਇਆ। ੨. ਟੁੱਟਣ-ਭੱਜਣ ਤੋਂ ਮੁਕਤ। ੩. ਪਹੁੰਚ ਤੋਂ ਪਰੇ। ੪. ਤੈਨੂੰ ਨਮਸਕਾਰ ਹੈ। ੫. ਸੁੰਦਰ। ੬. ਗੋਤ੍ਰ-ਨਸਲ ਤੋਂ ਮੁਕਤ। ੭. ਅਸਚਰਜ। ੮. ਨਸਮਕਾਰ।

ਹੇ ਸਭਨਾਂ ਵਿਚ ਹਲੂਲ ਹੋਏ ਹੋਏ (ਮਿਲੇ ਹੋਏ) ਪ੍ਰਭੂ! ਤੈਨੂੰ ਨਮਸਕਾਰ।

ਹੇ ਰੂਪ-ਰੰਗ ਤੋਂ ਮੁਕਤ ਪ੍ਰਭੂ! ਤੈਨੂੰ ਨਮਸਕਾਰ।

ਹੇ ਟੁੱਟਣ-ਭੱਜਣ ਤੋਂ ਮੁਕਤ ਪ੍ਰਭੂ! ਤੈਨੂੰ ਨਮਸਕਾਰ॥੧੫॥

ਹੇ ਮਨ ਇੰਦ੍ਰੀਆਂ ਦੀ ਗੰਮਤਾ (ਪਹੁੰਚ) ਤੋਂ ਪਰੇ ਪ੍ਰਭੂ! ਤੈਨੂੰ ਨਮਸਕਾਰ।

ਹੇ ਸੁੰਦ੍ਰਾਵਲੇ ਪ੍ਰਭੂ! ਤੈਨੂੰ ਨਮਸਕਾਰ ਹੈ।

ਹੇ ਜਲ ਦੇ ਆਸਰੇ (ਸਮੁੰਦਰ-ਰੂਪ) ਪ੍ਰਭੂ! ਤੈਨੂੰ ਨਮਸਕਾਰ।

ਹੇ ਕਿਸੇ ਆਸਰੇ ਤੋਂ ਬੇਮੁਥਾਜ ਪ੍ਰਭੂ! ਤੈਨੂੰ ਨਮਸਕਾਰ॥੧੬॥

ਹੇ ਕਿਸੇ ਵਿਸ਼ੇਸ਼ ਜਾਤੀ (ਨਸਲ-ਭੇਦ) ਤੋਂ ਰਹਿਤ ਪ੍ਰਭੂ! ਤੈਨੂੰ ਨਮਸਕਾਰ।

ਹੇ ਕਿਸੇ ਵਿਸ਼ੇਸ਼ ਗੋਤ੍ਰ (ਕੁਲ, ਖ਼ਾਨਦਾਨ) ਤੋਂ ਰਹਿਤ ਪ੍ਰਭੂ! ਤੈਨੂੰ ਨਮਸਕਾਰ।

ਹੇ ਕਿਸੇ ਵਿਸ਼ੇਸ਼ ਮਜ਼ਹਬ (ਮਤ-ਮਤਾਂਤਰ) ਤੋਂ ਮੁਕਤ ਪ੍ਰਭੂ! ਤੈਨੂੰ ਨਮਸਕਾਰ।

ਹੇ ਅਸਚਰਜ-ਰੂਪ ਪ੍ਰਭੂ! ਤੈਨੂੰ ਨਮਸਕਾਰ॥੧੭॥

ਹੇ ਅਦੇਸੇ (ਦੇਸ-ਰਹਿਤ, ਭਾਵ, ਜਿਸ ਦਾ ਕੋਈ ਵਿਸ਼ੇਸ਼ ਦੇਸ ਨਹੀਂ) ਪ੍ਰਭੂ! ਤੈਨੂੰ ਨਮਸਕਾਰ।

ਹੇ ਭੇਸ-ਰਹਿਤ (ਜਿਸ ਦਾ ਕੋਈ ਵਿਸ਼ੇਸ਼ ਵੇਸ-ਭੇਸ ਨਹੀਂ) ਪ੍ਰਭੂ! ਤੈਨੂੰ ਨਮਸਕਾਰ।

ਹੇ ਧਾਮ-ਰਹਿਤ (ਜਿਸ ਦਾ ਕੋਈ ਵਿਸ਼ੇਸ਼ ਘਰ ਨਹੀਂ) ਪ੍ਰਭੂ! ਤੈਨੂੰ ਨਮਸਕਾਰ।

---

੯. ਦੇਸ-ਰਹਿਤ। ੧੦. ਲਾ-ਮਕਾਨ, ਜਿਸ ਦਾ ਕੋਈ ਵਿਸ਼ੇਸ਼ ਘਰ ਨਹੀਂ।

ਨਮਸਤੰ ਨ੍ਰਿਬਾਮੇ[1] ॥੧੮॥ (ਨ੍ਰਿਬਾਮੇ—'ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

ਨਮੋ ਸਰਬ ਕਾਲੇ ॥

ਨਮੋ ਸਰਬ ਦਿਆਲੇ ॥

ਨਮੋ ਸਰਬ ਰੂਪੇ ॥

ਨਮੋ ਸਰਬ ਭੂਪੇ[2] ॥੧੯॥

ਨਮੋ ਸਰਬ ਖਾਪੇ[3] ॥

ਨਮੋ ਸਰਬ ਥਾਪੇ ॥

ਨਮੋ ਸਰਬ ਕਾਲੇ ॥

ਨਮੋ ਸਰਬ ਪਾਲੇ ॥੨੦॥

ਨਮਸਤਸਤੁ[4] ਦੇਵੈ[5] ॥

(ਨਮਸਤਸਤੁ—ਉਚਾਰਣ ਇਕੱਠਾ, ਵਿਚਲੇ 'ਸ' ਕੋਮਲ ਧੁਨੀ ਵਿਚ।)

ਨਮਸਤੰ ਅਭੇਵੈ ॥

ਨਮਸਤੰ ਅਜਨਮੇ ॥

ਨਮਸਤੰ ਸੁਬਨਮੇ[6] ॥੨੧॥ (ਸੁਬਨ-ਮੇ, ਸੁਬਨ-ਮਯ ਦਾ ਰੂਪਾਂਤਰ।)

ਨਮੋ ਸਰਬ ਗਉਨੇ[7] ॥

ਨਮੋ ਸਰਬ ਭਉਨੇ ॥

---

੧. (ਬਾਮ) ਇਸਤ੍ਰੀ ਰਹਿਤ, ਕਾਮ-ਕਾਮਨੀ ਰਹਿਤ। ੨. ਰਾਜੇ। ੩. ਖਪਾਉਣ (ਖਯ) ਕਰਨ ਵਾਲੇ।

ਹੇ ਕਾਮ-ਕਾਮਨੀ (ਦੀ ਇੱਛਾ) ਤੋਂ ਨਿਰਲੇਪ ਪ੍ਰਭੂ! ਤੈਨੂੰ ਨਮਸਕਾਰ ॥੧੮॥

ਹੇ ਸਭਨਾਂ ਨੂੰ ਲੈਅ (ਨਾਸ) ਕਰਨ ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਜੀਵਾਂ-ਜੰਤਾਂ ਉੱਤੇ ਦਇਆ ਕਰਨ ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਅਕਾਰਾਂ ਵਿਚ ਰੂਪਮਾਨ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਦੇ ਰਾਜੇ ਪ੍ਰਭੂ! ਤੈਨੂੰ ਨਮਸਕਾਰ ॥੧੯॥

ਹੇ ਸਭਨਾਂ ਦਾ ਖਯ (ਵਿਨਾਸ਼) ਕਰਨ ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਨੂੰ ਸਥਾਪਨ ਕਰਨ ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਦਾ ਕਾਲ (ਨਾਸ) ਕਰਨ ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਨੂੰ ਪਾਲਣ-ਪੋਸਣ ਵਾਲੇ ਪ੍ਰਭੂ! ਤੈਨੂੰ ਨਮਸਕਾਰ ॥੨੦॥

ਹੇ ਪ੍ਰਭੂ! ਤੈਨੂੰ ਨਮਸਕਾਰ ਹੈ, ਤੂੰ ਪ੍ਰਕਾਸ਼-ਰੂਪ ਹੈਂ।

ਹੇ ਪ੍ਰਭੂ! ਤੈਨੂੰ ਨਮਸਕਾਰ, ਤੂੰ ਭੇਦ-ਰਹਿਤ (ਜਿਸ ਦਾ ਭੇਤ ਨਾ ਪਾਇਆ ਜਾ ਸਕੇ) ਸਰੂਪ ਵਾਲਾ ਹੈਂ।

ਹੇ ਜਨਮ-ਰਹਿਤ ਪ੍ਰਭੂ! ਤੈਨੂੰ ਨਮਸਕਾਰ।

ਹੇ ਸੰਸਾਰ-ਰੂਪ ਸੰਤਾਨ ਵਾਲੇ ਪ੍ਰਭੂ! ਤੈਨੂੰ ਨਮਸਕਾਰ ॥੨੧॥

ਹੇ ਸਭਨੀਂ ਥਾਈਂ ਗਵਨ ਕਰਨ (ਵਿਚਰਨ) ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਸਾਰੇ ਭਵਨਾਂ (ਮੰਡਲਾਂ) ਵਿਚ ਵਿਆਪਕ ਪ੍ਰਭੂ! ਤੈਨੂੰ ਨਮਸਕਾਰ।

---

੪. ਤੈਨੂੰ ਨਮਸਕਾਰ ਹੈ। ੫. ਪ੍ਰਕਾਸ਼-ਰੂਪ ਪ੍ਰਭੂ। ੬. (ਸੁਬਨ) ਸੁਵਨ, ਪੁੱਤਰ, ਭਾਵ, ਸੰਤਾਨ।
੭. ਗਵਨ ਕਰ ਸਕਣ ਵਾਲੇ।

ਨਮੋ ਸਰਬ ਰੰਗੇ ॥

ਨਮੋ ਸਰਬ ਭੰਗੇ ॥੨੨॥

ਨਮੋ ਕਾਲ ਕਾਲੇ ॥

ਨਮਸਤਸਤੁ ਦਿਆਲੇ ॥

(ਨਮਸਤਸਤੁ—ਉਚਾਰਨ ਇਕੱਠਾ)

ਨਮਸਤੰ ਅਬਰਨੇ[੧] ॥

ਨਮਸਤੰ ਅਮਰਨੇ ॥੨੩॥

ਨਮਸਤੰ ਜਰਾਰੰ[੨] ॥

ਨਮਸਤੰ ਕ੍ਰਿਤਾਰੰ[੩] ॥ ('ਿ' ਦਾ ਉਚਾਰਨ ਪੈਰ-ਚਿੰਨ੍ਹ 'ਰ' ਨਾਲ।)

ਨਮੋ ਸਰਬ ਧੰਧੇ ॥

ਨਮੋਸਤ[੪] ਅਬੰਧੇ[੫] ॥੨੪॥

(ਨਮੋਸਤ—ਉਚਾਰਨ ਇਕੱਠਾ।)

ਨਮਸਤੰ ਨ੍ਰਿਸਾਕੇ ॥ ('ਿ' ਦਾ ਉਚਾਰਨ ਪੈਰ-ਚਿੰਨ੍ਹ 'ਰ' ਨਾਲ।)

ਨਮਸਤੰ ਨ੍ਰਿਬਾਕੇ[੬] ॥ ('ਿ' ਦਾ ਉਚਾਰਨ ਪੈਰ-ਚਿੰਨ੍ਹ 'ਰ' ਨਾਲ।)

ਨਮਸਤੰ ਰਹੀਮੇ ॥

ਨਮਸਤੰ ਕਰੀਮੇ ॥੨੫॥

ਨਮਸਤੰ ਅਨੰਤੇ[੭] ॥

---

੧. ਰੂਪ-ਰੰਗ ਰਹਿਤ। ੨. (ਫ਼ਾ) ਪ੍ਰਬਲ, ਜ਼ੋਰਾਵਰ। ੩. ਕ੍ਰਿੰਤਨਕਾਰ, ਕੱਟਣ ਵਾਲਾ (ਕਰਮ-ਬੰਧਨ)।

ਹੇ ਸਭਨਾਂ ਰੂਪਾਂ-ਰੰਗਾਂ ਵਿਚ ਸੁਭਾਇਮਾਨ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਨੂੰ ਭੰਗ (ਨਾਸ) ਕਰਨ ਵਾਲੇ ਪ੍ਰਭੂ! ਤੈਨੂੰ ਨਮਸਕਾਰ॥੨੨॥

ਹੇ ਕਾਲ ਦੇ ਕਾਲ (ਮਹਾਂ ਕਾਲ) ਪ੍ਰਭੂ! ਤੈਨੂੰ ਨਮਸਕਾਰ।

ਹੇ ਦਇਆ ਦੇ ਪੁੰਜ ਪ੍ਰਭੂ! ਤੈਨੂੰ ਨਮਸਕਾਰ ਹੈ।

ਹੇ ਰੂਪ-ਰੰਗ ਤੋਂ ਨਿਆਰੇ ਪ੍ਰਭੂ! ਤੈਨੂੰ ਨਮਸਕਾਰ।

ਹੇ ਮਰਨ-ਰਹਿਤ ਪ੍ਰਭੂ! ਤੈਨੂੰ ਨਮਸਕਾਰ॥੨੩॥

ਹੇ ਮਹਾ ਬਲੀ (ਪ੍ਰਬਲ ਜ਼ੋਰਾਵਰ) ਪ੍ਰਭੂ! ਤੈਨੂੰ ਨਮਸਕਾਰ।

ਹੇ ਕਰਮ-ਨਾਸ਼ਕ (ਕ੍ਰਿੰਤਨਕਾਰ) ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਨੂੰ ਧੰਧੇ ਵਿਚ ਲਾਉਣ ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਬੰਧਨਾਂ ਤੋਂ ਮੁਕਤ ਪ੍ਰਭੂ! ਤੈਨੂੰ ਨਮਸਕਾਰ ਹੈ॥੨੪॥

ਹੇ ਕਿਸੇ ਸਾਕ-ਸੰਬੰਧੀ ਤੋਂ ਅਤੀਤ (ਨਿਰਲੇਪ) ਪ੍ਰਭੂ! ਤੈਨੂੰ ਨਮਸਕਾਰ।

ਹੇ ਡਰ-ਭਉ ਤੋਂ ਮੁਕਤ ਪ੍ਰਭੂ! ਤੈਨੂੰ ਨਮਸਕਾਰ।

ਹੇ ਰਹਿਮ (ਤਰਸ) ਕਰਨ ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਕਰਮ (ਬਖ਼ਸ਼ਸ਼) ਕਰਨ ਵਾਲੇ ਪ੍ਰਭੂ! ਤੈਨੂੰ ਨਮਸਕਾਰ॥੨੫॥

ਹੇ ਬੇਅੰਤ ਪ੍ਰਭੂ! ਤੈਨੂੰ ਨਮਸਕਾਰ।

---

੪. ਨਮੋ+ਅਸਤ, ਨਮਸਕਾਰ ਹੈ। ੫. ਬੰਧਨਾਂ ਤੋਂ ਮੁਕਤ। ੬. (ਬਾਕ—ਡਰ) ਡਰ-ਰਹਿਤ।
੭. ਅੰਤ ਤੋਂ ਪਰੇ, ਬੇਅੰਤ।

ਨਮਸਤੰ ਮਹੰਤੇ[੧] ॥

ਨਮਸਤਸਤੁ ਰਾਗੇ[੨] ॥

(ਨਮਸਤਸਤੁ—ਉਚਾਰਨ ਇਕੱਠਾ।)

ਨਮਸਤੰ ਸੁਹਾਗੇ ॥੨੬॥

ਨਮੋ ਸਰਬ ਸੋਖੰ[੩] ॥

ਨਮੋ ਸਰਬ ਪੋਖੰ[੪] ॥

ਨਮੋ ਸਰਬ ਕਰਤਾ ॥

ਨਮੋ ਸਰਬ ਹਰਤਾ ॥੨੭॥

ਨਮੋ ਜੋਗ ਜੋਗੇ ॥

ਨਮੋ ਭੋਗ ਭੋਗੇ ॥

ਨਮੋ ਸਰਬ ਦਿਆਲੇ ॥

ਨਮੋ ਸਰਬ ਪਾਲੇ ॥੨੮॥

**ਚਾਚਰੀ ਛੰਦ ॥**

**ਤ੍ਵ ਪ੍ਰਸਾਦਿ ॥** (ਤ੍ਵ—ਉਚਾਰਨ 'ਤੁਅ'।)

ਅਰੂਪ ਹੈਂ ॥ ਅਨੂਪ[੫] ਹੈਂ ॥

ਅਜੂ[੬] ਹੈਂ ॥ ਅਭੂ[੭] ਹੈਂ ॥੨੯॥

---

੧. ਵੱਡਾ, ਬਜ਼ੁਰਗ। ੨. ਪ੍ਰੇਮ। ੩. ਸੁਕਾਉਣ ਵਾਲਾ। ੪. ਪਾਲਣ ਵਾਲਾ। ੫. ਉਪਮਾ-ਰਹਿਤ, ਬੇਮਿਸਾਲ। ੬. (ਜੂ—ਜਨਮ) ਜਨਮ-ਰਹਿਤ। ੭. (ਭੂ—ਭੂਤ, ਤਤ) ਤੱਤਾਂ ਤੋਂ ਰਹਿਤ।

ਹੇ ਮਹਾਨਤਾ ਦੀ ਸਿਖਰ ਪ੍ਰਭੂ! ਤੈਨੂੰ ਨਮਸਕਾਰ।

ਹੇ ਪਿਆਰ-ਰੂਪ ਪ੍ਰਭੂ! ਤੈਨੂੰ ਨਮਸਕਾਰ ਹੈ।

ਹੇ (ਸ੍ਰਿਸ਼ਟੀ ਦੇ) ਸੁਹਾਗ-ਭਾਗ ਪ੍ਰਭੂ! ਤੈਨੂੰ ਨਮਸਕਾਰ ॥੨੬॥

ਹੇ ਸਭਨਾਂ ਨੂੰ ਸੁਕਾਉਣ (ਲੈਅ ਕਰਨ) ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਜੀਵਾਂ-ਜੰਤਾਂ ਨੂੰ ਪਾਲਣਹਾਰ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਦੇ ਕਰਨਹਾਰ ਕਰਤਾਰ! ਤੈਨੂੰ ਨਮਸਕਾਰ।

ਹੇ ਸਭਨਾਂ ਨੂੰ ਹਰਨ (ਮੇਟਣ) ਵਾਲੇ ਪ੍ਰਭੂ! ਤੈਨੂੰ ਨਮਸਕਾਰ ॥੨੭॥

ਹੇ ਜੋਗੀਆਂ 'ਚੋਂ ਜੋਗੀਰਾਜ ਪ੍ਰਭੂ! ਤੈਨੂੰ ਨਮਸਕਾਰ।

ਹੇ ਭੋਗੀਆਂ 'ਚੋਂ ਪਰਮ-ਭੋਗੀ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ (ਜੀਵ-ਜੰਤਾਂ) ਪ੍ਰਤੀ ਦਇਆਵਾਨ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਜੀਵ-ਜੰਤਾਂ ਦੀ ਪ੍ਰਤਿਪਾਲਨਾ ਕਰਨ ਵਾਲੇ ਪ੍ਰਭੂ! ਤੈਨੂੰ ਨਮਸਕਾਰ ॥੨੮॥

ਛੰਦ-ਕਾਵਿ ਦੀ ਇਕ ਕਿਸਮ।

(ਹੇ ਪ੍ਰਭੂ!) ਤੇਰੀ ਕਿਰਪਾ ਦੁਆਰਾ (ਕਥਨ ਕਰਦਾ ਹਾਂ)।

(ਹੇ ਪ੍ਰਭੂ!) ਤੂੰ ਰੂਪ-ਰੰਗ ਤੋਂ ਅਤੀਤ (ਨਿਰਲੇਪ) ਹੈਂ। ਤੂੰ ਉਪਮਾ-ਰਹਿਤ (ਬੇਮਿਸਾਲ) ਹੈਂ।

ਤੂੰ ਅਜਨਮ ਹੈਂ। ਤੂੰ ਪੰਜ-ਭੂਤਕੀ ਬਣਤਰ ਤੋਂ ਮੁਕਤ ਹੈਂ ॥੨੯॥

ਅਲੇਖ ਹੈਂ ॥ ਅਭੇਖ ਹੈਂ ॥

ਅਨਾਮ ਹੈਂ ॥ ਅਕਾਮ[੧] ਹੈਂ ॥੩੦॥

ਅਧੇ[੨] ਹੈਂ ॥ ਅਭੇ[੩] ਹੈਂ ॥

ਅਜੀਤ ਹੈਂ ॥ ਅਭੀਤ[੪] ਹੈਂ ॥੩੧॥

ਤ੍ਰਿਮਾਨ[੫] ਹੈਂ ॥ ਨਿਧਾਨ[੬] ਹੈਂ ॥

(ਤ੍ਰਿਮਾਨ—'ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

ਤ੍ਰਿਬਰਗ[੭] ਹੈਂ ॥ ਅਸਰਗ[੮] ਹੈਂ ॥੩੨॥

ਅਨੀਲ[੯] ਹੈਂ ॥ ਅਨਾਦਿ[੧੦] ਹੈਂ ॥

ਅਜੇ[੧੧] ਹੈਂ ॥ ਅਜਾਦਿ[੧੨] ਹੈਂ ॥੩੩॥

ਅਜਨਮ ਹੈਂ ॥ ਅਬਰਨ[੧੩] ਹੈਂ ॥

ਅਭੂਤ[੧੪] ਹੈਂ ॥ ਅਭਰਨ[੧੫] ਹੈਂ ॥੩੪॥

ਅਗੰਜ[੧੬] ਹੈਂ ॥ ਅਭੰਜ[੧੭] ਹੈਂ ॥

ਅਝੂਝ[੧੮] ਹੈਂ ॥ ਅਝੰਝ ਹੈਂ ॥੩੫॥

---

੧. (ਕਾਮ—ਕਾਮਨਾ) ਕਾਮਨਾ ਤੋਂ ਮੁਕਤ। ੨. ਧੇਯ (ਧਿਆਨ ਦਾ ਮੂਲ) ਰਹਿਤ। ੩. ਭੇਤ-ਰਹਿਤ। ੪. (ਭੀਤ—ਭਉ, ਡਰ) ਡਰ-ਭਉ ਤੋਂ ਰਹਿਤ। ੫. ਤਿੰਨਾਂ ਲੋਕਾਂ ਤੇ ਤਿੰਨਾਂ ਕਾਲਾਂ ਵਿਚ ਮਾਨਨੀਕ। ੬. ਖ਼ਜ਼ਾਨਾ। ੭. ਤ੍ਰਿਗੁਣੀ ਰਚਨਾ ਦਾ ਰਚਨਹਾਰ ਤੇ ਇਸ ਵਿਚ ਵਿਆਪਕ। ੮. (ਸਰਗ—ਉਤਪਤੀ) ਉਤਪਤੀ ਤੋਂ ਰਹਿਤ। ੯. ਰੂਪ-ਰੰਗ ਤੋਂ ਨਿਆਰਾ। ੧੦. ਅਨ+ਆਦਿ, ਆਦਿ ਤੋਂ ਰਹਿਤ। ੧੧. ਅਜਿੱਤ। ੧੨. ਅਜ+ਆਦਿ (ਅਜ—ਬ੍ਰਹਮਾ) ਬ੍ਰਹਮਾ (ਜੋ ਸਭ ਜੀਵਾਂ

ਤੂੰ ਲੇਖ-ਰਹਿਤ ਹੈਂ, ਭਾਵ, ਤੇਰੇ ਸਿਰ ਉੱਤੇ ਕਿਸੇ ਹੋਰ ਵਲੋਂ ਲਿਖਿਆ ਕਰਮ-ਲੇਖ ਨਹੀਂ। ਤੂੰ ਕਿਸੇ ਵਿਸ਼ੇਸ਼ ਵੇਸ-ਭੇਸ ਤੋਂ ਨਿਆਰਾ ਹੈਂ।

ਤੂੰ ਕਿਸੇ ਵਿਸ਼ੇਸ਼ ਨਾਂ ਤੋਂ ਰਹਿਤ ਹੈਂ। ਤੂੰ ਕਾਮਨਾ ਤੋਂ ਮੁਕਤ ਹੈ॥੩੦॥

ਤੂੰ ਧੇਯ-ਰਹਿਤ ਹੈਂ, ਭਾਵ, ਤੈਨੂੰ ਕਿਸੇ ਦਾ ਧਿਆਨ ਧਰਨ ਦੀ ਮੁਥਾਜੀ ਨਹੀਂ। ਤੂੰ ਭੇਤ-ਰਹਿਤ ਹੈਂ, ਭਾਵ, ਤੇਰਾ ਭੇਤ ਨਹੀਂ ਪਾਇਆ ਜਾ ਸਕਦਾ।

ਤੂੰ ਅਜਿੱਤ (ਜਿਤੇ ਜਾਣ ਤੋਂ ਪਰੇ) ਹੈਂ। ਤੂੰ ਡਰ-ਭਉ ਤੋਂ ਮੁਕਤ ਹੈਂ॥੩੧॥

ਤੂੰ ਤਿੰਨਾਂ ਲੋਕਾਂ (ਮਾਤ-ਲੋਕ, ਪਤਾਲ-ਲੋਕ, ਅਕਾਸ਼-ਲੋਕ) ਅਤੇ ਤਿੰਨਾਂ ਕਾਲਾਂ (ਭੂਤ, ਵਰਤਮਾਨ, ਭਵਿੱਖਤ) ਵਿਚ ਮਾਨਨੀਕ ਹੈਂ। ਤੂੰ ਸਭ ਕਾਸੇ ਦਾ ਖ਼ਜ਼ਾਨਾ ਹੈਂ।

ਤੂੰ ਤ੍ਰਿਗੁਣੀ-ਰਚਨਾ ਦਾ ਸਿਰਜਨਹਾਰ ਅਤੇ ਇਸ ਵਿਚ ਵਿਆਪਕ ਹੈਂ। ਤੂੰ ਆਪ ਪੰਜ-ਭੂਤਕੀ ਸਿਰਜਨਾ ਤੋਂ ਮੁਕਤ ਹੈਂ॥੩੨॥

ਤੂੰ ਰੂਪ-ਰੰਗ ਤੋਂ ਨਿਆਰਾ ਹੈਂ। ਤੂੰ ਆਦਿ-ਰਹਿਤ ਹੈਂ।

ਤੂੰ ਅਜਿੱਤ ਹੈਂ। ਤੂੰ ਅਜ (ਬ੍ਰਹਮਾ) ਦਾ ਵੀ ਆਦਿ (ਮੂਲ) ਹੈਂ॥੩੩॥

ਤੂੰ ਜਨਮ-ਰਹਿਤ ਹੈਂ। ਤੂੰ ਰੂਪ-ਰੰਗ ਤੋਂ ਨਿਆਰਾ ਹੈਂ।

ਤੂੰ ਤੱਤਾਂ ਦੀ ਬਣਤਰ ਤੋਂ ਮੁਕਤ ਹੈਂ। ਤੂੰ ਪਾਲਣਾ-ਪੋਸਣਾ ਸੰਬੰਧੀ ਕਿਸੇ ਦਾ ਮੁਥਾਜ ਨਹੀਂ॥੩੪॥

ਤੂੰ ਨਾਸ-ਰਹਿਤ ਹੈਂ। ਤੂੰ ਟੁੱਟਣ-ਭੱਜਣ ਤੋਂ ਮੁਕਤ ਹੈਂ।

ਤੂੰ ਅਜੋਧ (ਜਿਸ ਨਾਲ ਜੁਧ ਨਾ ਕੀਤਾ ਜਾ ਸਕੇ) ਹੈਂ। ਤੂੰ ਸੰਸਾਰਕ ਝਗੜੇ-ਝਾਂਝੇ ਤੋਂ ਅਟੰਕ ਹੈਂ॥੩੫॥

---

ਦਾ ਆਦਿ ਮੰਨਿਆ ਜਾਂਦਾ ਹੈ) ਦਾ ਵੀ ਆਦਿ। ੧੩. (ਬਰਨ—ਰੂਪ ਰੰਗ) ਰੂਪ ਰੰਗ ਤੋਂ ਨਿਆਰਾ। ੧੪. (ਭੂਤ—ਤਤ) ਪੰਜਾਂ ਤੱਤਾਂ ਦੀ ਬਣਤਰ ਤੋਂ ਬੇਮੁਥਾਜ। ੧੫. (ਭਰਨ—ਪਾਲਣ-ਪੋਸਣ) ਪਾਲਣ-ਪੋਸਣ ਤੋਂ ਬੇਮੁਥਾਜ। ੧੬. (ਗੰਜ—ਨਾਸ) ਨਾਸ-ਰਹਿਤ। ੧੭. (ਭੰਜ—ਟੁੱਟਣਾ) ਟੁੱਟਣ-ਭੱਜਣ ਤੋਂ ਮੁਕਤ। ੧੮. (ਝੁਝ—ਜੁਧ) ਅਜੋਧ, ਜਿਸ ਨਾਲ ਜੁਧ ਨਾ ਕੀਤਾ ਜਾ ਸਕੇ।

**ਅਮੀਕ[੧] ਹੈਂ॥ ਰਫ਼ੀਕ[੨] ਹੈਂ॥**
**ਅਧੰਧ ਹੈਂ॥ ਅਬੰਧ ਹੈਂ॥੩੬॥**

**ਨ੍ਰਿਬੂਝ ਹੈਂ॥ ਅਸੂਝ ਹੈਂ॥** (‘ਿ’ ਦਾ ਉਚਾਰਣ ਪੈਰ-ਚਿੰਨ੍ਹ ‘੍ਰ’ ਨਾਲ।)
**ਅਕਾਲ ਹੈਂ॥ ਅਜਾਲ ਹੈਂ॥੩੭॥**

**ਅਲਾਹ[੩] ਹੈਂ॥ ਅਜਾਹ[੪] ਹੈਂ॥**
**ਅਨੰਤ[੫] ਹੈਂ॥ ਮਹੰਤ[੬] ਹੈਂ॥੩੮॥**

**ਅਲੀਕ ਹੈਂ॥ ਨ੍ਰਿਸ੍ਰੀਕ ਹੈਂ॥** (‘ਿ’ ਦਾ ਉਚਾਰਣ ਪੈਰ-ਚਿੰਨ੍ਹ ‘੍ਰ’ ਨਾਲ।)
**ਨ੍ਰਿਲੰਭ[੭] ਹੈਂ॥ ਅਸੰਭ[੮] ਹੈਂ॥੩੯॥**

**ਅਗੰਮ ਹੈਂ॥ ਅਜੰਮ ਹੈਂ॥**
**ਅਭੂਤ[੯] ਹੈਂ॥ ਅਛੂਤ[੧੦] ਹੈਂ॥੪੦॥**

**ਅਲੋਕ[੧੧] ਹੈਂ॥ ਅਸੋਕ[੧੨] ਹੈਂ॥**
**ਅਕਰਮ ਹੈਂ॥ ਅਭਰਮ ਹੈਂ॥੪੧॥**

**ਅਜੀਤ ਹੈਂ॥ ਅਭੀਤ[੧੩] ਹੈਂ॥**
**ਅਬਾਹ[੧੪] ਹੈਂ॥ ਅਗਾਹ[੧੫] ਹੈਂ॥੪੨॥**

---

੧. ਗਹਿਰ ਗੰਭੀਰ। ੨. ਮਿੱਤਰ। ੩. (ਲਾਹ—ਲੱਭਣਾ) ਅਲੱਭ। ੪. ਜਾਹ (ਜਗ੍ਹਾ) ਤੋਂ ਰਹਿਤ। ੫. ਅੰਤ ਤੋਂ ਪਰੇ, ਬੇਅੰਤ। ੬. ਵੱਡਾ, ਬਜ਼ੁਰਗ। ੭. (ਨ੍ਰਿ+ਲੰਭ), (ਲੰਭ—ਗਿਆਨ ਹਾਸਲ ਕਰਨਾ) ਗਿਆਨ-ਪ੍ਰਾਪਤੀ ਤੋਂ ਬੇਮੁਥਾਜ। ੮. ਅਜਨਮ। ੯. ਪੰਜਾਂ ਤੱਤਾਂ ਦੀ ਬਣਤਰ ਤੋਂ ਬੇਮੁਥਾਜ।

ਤੂੰ ਗਹਿਰ-ਗੰਭੀਰ ਹੈਂ। ਤੂੰ ਸਭਨਾਂ ਦਾ ਮਿੱਤਰ ਹੈਂ।

ਤੂੰ ਸੰਸਾਰਕ ਧੰਧਿਆਂ ਤੋਂ ਮੁਕਤ ਹੈਂ। ਤੂੰ ਬੰਧਨ ਰਹਿਤ ਹੈਂ ॥੩੬॥

ਤੂੰ ਜੀਵਾਂ ਦੀ ਬੁੱਝਣ-ਸ਼ਕਤੀ (ਅਕਲ) ਤੋਂ ਪਰੇ ਹੈਂ। ਤੂੰ ਜੀਵਾਂ ਦੀ ਸਮਝ-ਸੂਝ ਤੋਂ ਪਰੇ ਹੈਂ।

ਤੂੰ ਕਾਲ-ਰਹਿਤ (ਸਮੇਂ ਦੇ ਪ੍ਰਭਾਵ ਤੋਂ ਮੁਕਤ) ਹੈਂ। ਤੂੰ ਮਾਇਆ-ਜਾਲ ਅਥਵਾ ਜਮ-ਜਾਲ ਤੋਂ ਮੁਕਤ ਹੈਂ ॥੩੭॥

ਤੂੰ ਅਲੱਭ ਹੈਂ। ਤੂੰ ਲਾ-ਮੁਕਾਮ (ਜਿਸ ਦਾ ਕੋਈ ਵਿਸ਼ੇਸ਼ ਟਿਕਾਣਾ ਨਹੀਂ) ਹੈਂ।

ਤੂੰ ਬੇਅੰਤ ਹੈਂ। ਤੂੰ ਮਹਾਨਤਾ ਦੀ ਸਿਖਰ (ਟੀਸੀ) ਹੈਂ ॥੩੮॥

ਤੂੰ ਸੀਮਾ (ਹੱਦ-ਬੰਨੇ) ਤੋਂ ਪਰੇ ਹੈਂ। ਤੂੰ ਲਾ-ਸ਼ਰੀਕ (ਜਿਸ ਦੇ ਬਰਾਬਰ ਦਾ ਕੋਈ ਨਹੀਂ) ਹੈਂ।

ਤੂੰ ਗਿਆਨ-ਪ੍ਰਾਪਤੀ ਤੋਂ ਬੇਮੁਥਾਜ ਹੈਂ। ਤੂੰ ਅਜਨਮ ਹੈਂ ॥੩੯॥

ਤੂੰ ਮਨ-ਇੰਦ੍ਰੀਆਂ ਦੀ ਗੰਮਤਾ (ਪਹੁੰਚ) ਤੋਂ ਪਰੇ ਹੈਂ। ਤੂੰ ਜੰਮਣ ਤੋਂ ਮੁਕਤ ਹੈਂ।

ਤੂੰ ਪੰਜ-ਭੂਤਕੀ ਬਣਤਰ ਤੋਂ ਬੇਮੁਥਾਜ ਹੈਂ। ਤੂੰ ਇੰਦ੍ਰੀਆਂ ਦੀ ਸਪਰਸ਼ ਦਾ ਵਿਸ਼ਾ ਨਹੀਂ ॥੪੦॥

ਤੂੰ ਅਦ੍ਰਿਸ਼ਟ ਹੈਂ। ਤੂੰ ਸੋਗ-ਸੰਤਾਪ ਤੋਂ ਮੁਕਤ ਹੈਂ।

ਤੂੰ ਕਰਮ-ਬੰਧਨ ਤੋਂ ਮੁਕਤ ਹੈਂ। ਤੂੰ ਭਰਮ ਤੋਂ ਮੁਕਤ ਹੈਂ ॥੪੧॥

ਤੂੰ ਅਜਿੱਤ (ਨਾ ਜਿਤਿਆ ਜਾ ਸਕਣ ਵਾਲਾ ਸੂਰਮਾ) ਹੈਂ। ਤੂੰ ਡਰ-ਭਉ ਤੋਂ ਮੁਕਤ ਹੈਂ।

ਤੂੰ ਅਚੱਲ ਹੈਂ। ਤੂੰ ਅਥਾਹ ਹੈਂ ॥੪੨॥

---

੧੦. ਇੰਦ੍ਰੀਆਂ ਦੀ ਸਪਰਸ਼ ਤੋਂ ਮੁਕਤ। ੧੧. ਜੋ ਵੇਖਣ ਵਿਚ ਨਾ ਆਵੇ। ੧੨. ਸ਼ੋਕ (ਸੋਗ) ਤੋਂ ਮੁਕਤ। ੧੩. ਡਰ-ਭਉ ਰਹਿਤ। ੧੪. ਜੋ ਵਾਹਿਆ (ਹਿਲਾਇਆ) ਨਾ ਜਾ ਸਕੇ, ਅਚੱਲ। ੧੫. ਅਥਾਹ।

ਅਮਾਨ[1] ਹੈਂ॥ ਨਿਧਾਨ[2] ਹੈਂ॥
ਅਨੇਕ ਹੈਂ॥ ਫਿਰਿ ਏਕ ਹੈਂ॥੪੩॥

ਭੁਜੰਗ ਪ੍ਰਯਾਤ ਛੰਦ॥

(ਪ੍ਰਯਾਤ—ਉਚਾਰਣ ਪ੍ਰਿਆਤ।)

ਨਮੋ ਸਰਬ ਮਾਨੇ॥
ਸਮਸਤੀ[3] ਨਿਧਾਨੇ[2]॥

(ਸਮਸਤੀ—'ਸ' ਦਾ ਉਚਾਰਣ ਕੋਮਲ ਧੁਨੀ ਵਿਚ।)

ਨਮੋ ਦੇਵ ਦੇਵੇ॥
ਅਭੇਖੀ ਅਭੇਵੇ॥੪੪॥
ਨਮੋ ਕਾਲ ਕਾਲੇ॥
ਨਮੋ ਸਰਬ ਪਾਲੇ॥
ਨਮੋ ਸਰਬ ਗਉਣੇ[4]॥
ਨਮੋ ਸਰਬ ਭਉਣੇ[5]॥੪੫॥
ਅਨੰਗੀ[6] ਅਨਾਥੇ॥
ਨ੍ਰਿਸੰਗੀ[7] ਪ੍ਰਮਾਥੇ[8]॥

(ਨ੍ਰਿਸੰਗੀ—'ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

---

੧. ਮਾਪ-ਮਿਣਤੀ ਤੋਂ ਰਹਿਤ। ੨. ਖ਼ਜ਼ਾਨਾ। ੩. ਸਭ, ਸਾਰਾ। ੪. ਵਿਚਰਨ ਵਾਲੇ।

ਤੂੰ ਮਾਪ-ਮਿਣਤੀ ਤੋਂ ਪਰੇ ਹੈਂ। ਤੂੰ ਸਭ ਕਾਸੇ ਦਾ ਖ਼ਜ਼ਾਨਾ ਹੈਂ।

(ਸਰਗੁਨ ਸਰੂਪ ਵਿਚ) ਤੂੰ ਸਭਨਾਂ ਜੀਵਾਂ-ਜੰਤੂਆਂ ਵਿਚ ਵਿਆਪਕ ਹੋਣ ਕਰਕੇ ਅਨੇਕ ਹੈਂ। ਪਰ ਇਸ ਦੇ ਬਾਵਜੂਦ (ਨਿਰਗੁਨ ਸਰੂਪ ਵਿਚ) ਤੂੰ ਫਿਰ ਇਕ ਤੇ ਕੇਵਲ ਇਕ (ਅਦੁੱਤੀ) ਹੈਂ ॥੪੩॥

ਛੰਦ-ਕਾਵਿ ਦੀ ਇਕ ਕਿਸਮ।

ਹੇ ਸਭਨਾਂ ਦੇ ਮਾਨਨੀਕ ਅਤੇ ਸਭ ਕਾਸੇ ਦੇ ਖ਼ਜ਼ਾਨੇ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭ ਦੇਵਾਂ ਦੇ ਦੇਵ, ਭੇਖ-ਰਹਿਤ ਅਤੇ ਭੇਦ-ਰਹਿਤ ਪ੍ਰਭੂ! ਤੈਨੂੰ ਨਮਸਕਾਰ ॥੪੪॥

ਹੇ ਕਾਲ ਦੇ ਕਾਲ (ਮਹਾਂ ਕਾਲ) ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਦੀ ਪ੍ਰਤਿਪਾਲਨਾ ਕਰਨ ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਸਰਬਤ੍ਰ ਥਾਈਂ ਵਿਚਰਨ ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਭਵਨਾਂ (ਮੰਡਲਾਂ) ਵਿਚ (ਵਿਆਪਕ) ਪ੍ਰਭੂ! ਤੈਨੂੰ ਨਮਸਕਾਰ ॥੪੫॥

ਹੇ ਅੰਗ (ਪੰਜ-ਭੂਤਕੀ ਵਜੂਦ) ਤੋਂ ਰਹਿਤ, ਹੇ ਨਾਥ-ਰਹਿਤ ਪ੍ਰਭੂ! (ਜਿਸ ਦੇ ਸਿਰ ਉੱਤੇ ਹੁਕਮ ਚਲਾਉਣ ਵਾਲਾ ਕੋਈ ਮਾਲਕ ਨਹੀਂ) (ਤੈਨੂੰ ਨਮਸਕਾਰ)।

ਹੇ ਸੰਗੀ-ਸਾਥੀ ਤੋਂ ਅਤੀਤ, ਸਭਨਾਂ ਨੂੰ ਮਥਣ (ਨਾਸ ਕਰਨ) ਵਾਲੇ ਪ੍ਰਭੂ! (ਤੈਨੂੰ ਨਮਸਕਾਰ)।

---

੫. ਭਵਨਾਂ ਵਿਚ ਵਿਆਪਕ। ੬. ਅੰਗ (ਪੰਜ-ਭੂਤਕੀ ਵਜੂਦ) ਤੋਂ ਰਹਿਤ। ੭. ਸੰਗੀ-ਸਾਥੀ ਤੋਂ ਰਹਿਤ। ੮. ਚੰਗੀ ਤਰ੍ਹਾਂ ਮਥਣਾ, ਨਾਸ਼ ਕਰਨ ਵਾਲੇ।

ਨਮੋ [1]ਭਾਨ ਭਾਨੇ ॥

ਨਮੋ ਮਾਨ ਮਾਨੇ ॥੪੬॥

ਨਮੋ ਚੰਦ੍ਰ ਚੰਦ੍ਰੇ ॥

ਨਮੋ ਭਾਨ ਭਾਨੇ ॥

ਨਮੋ ਗੀਤ ਗੀਤੇ ॥

ਨਮੋ ਤਾਨ ਤਾਨੇ ॥੪੭॥

ਨਮੋ ਨ੍ਰਿੱਤ[2] ਨ੍ਰਿੱਤੇ ॥ ('ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

ਨਮੋ ਨਾਦ ਨਾਦੇ ॥

ਨਮੋ ਪਾਨ[3] ਪਾਨੇ ॥

ਨਮੋ ਬਾਦ ਬਾਦੇ ॥੪੮॥

ਅਨੰਗੀ[4] ਅਨਾਮੇ ॥

ਸਮਸਤੀ[5] ਸਰੂਪੇ ॥

(ਸਮਸਤੀ—'ਸ' ਦਾ ਉਚਾਰਣ ਕੋਮਲ ਧੁਨੀ ਵਿਚ।)

---

੧. ਸੂਰਜਾਂ ਦੇ ਸੂਰਜ। ੨. ਨਾਚ। ੩. (ਸੰ: ਪਾਣਿ) ਹੱਥ। ੪. ਅੰਗ (ਪੰਜ-ਭੂਤਕੀ ਵਜੂਦ) ਤੋਂ ਰਹਿਤ। ੫. ਸਭ, ਸਾਰਾ।

ਹੇ ਸੂਰਜਾਂ ਦੇ ਸੂਰਜ (ਅਨੰਤ ਸੂਰਜਾਂ ਨੂੰ ਪ੍ਰਕਾਸ਼-ਸ਼ਕਤੀ ਪ੍ਰਦਾਨ ਕਰਨ ਵਾਲੇ) ਪ੍ਰਭੂ! ਤੈਨੂੰ ਨਮਸਕਾਰ।

ਹੇ ਮਾਨਨੀਕਾਂ ਦੇ ਮਾਨਨੀਕ (ਮਹਾਂ-ਮਾਨਨੀਕ) ਪ੍ਰਭੂ! ਤੈਨੂੰ ਨਮਸਕਾਰ ॥੪੬॥

ਹੇ ਚੰਦਾਂ ਦੇ ਚੰਦ (ਅਨੰਤ ਚੰਨਾਂ ਨੂੰ ਚਾਨਣ, ਸੀਤਲਤਾ ਅਤੇ ਸੁੰਦਰਤਾ ਬਖ਼ਸ਼ਣ ਵਾਲੇ) ਪ੍ਰਭੂ! ਤੈਨੂੰ ਨਮਸਕਾਰ।

ਹੇ ਸੂਰਜਾਂ ਦੇ ਸੂਰਜ (ਅਨੰਤ ਸੂਰਜਾਂ ਨੂੰ ਪ੍ਰਕਾਸ਼-ਸ਼ਕਤੀ ਪ੍ਰਦਾਨ ਕਰਨ ਵਾਲੇ) ਪ੍ਰਭੂ! ਤੈਨੂੰ ਨਮਸਕਾਰ।

ਹੇ ਗੀਤਾਂ ਦੇ ਗੀਤ (ਗੀਤਾਂ ਵਿਚ ਸੁਹਜ-ਸੁਆਦ ਭਰਨ ਵਾਲੇ) ਪ੍ਰਭੂ! ਤੈਨੂੰ ਨਮਸਕਾਰ।

ਹੇ ਤਾਨਾਂ ਦੀ ਤਾਨ (ਸੁਰਾਂ ਵਿਚ ਵਚਿੱਤ੍ਰਤਾ ਅਤੇ ਸੁਰੀਲਾ-ਪਣ ਭਰਨ ਵਾਲੇ) ਪ੍ਰਭੂ! ਤੈਨੂੰ ਨਮਸਕਾਰ ॥੪੭॥

ਹੇ ਨਾਚਾਂ ਦੇ ਨਾਚ (ਜਗਤ-ਨ੍ਰਿਤਕਾਰੀ ਕਰਾਉਣ ਵਾਲੇ) ਪ੍ਰਭੂ! ਤੈਨੂੰ ਨਮਸਕਾਰ।

ਹੇ ਨਾਦ ਦੇ ਨਾਦ (ਸ਼ਬਦ-ਧੁਨਿ ਵਿਚ ਕਲਾ ਕ੍ਰਿਸ਼ਮਾਉਣ ਵਾਲੇ) ਪ੍ਰਭੂ! ਤੈਨੂੰ ਨਮਸਕਾਰ।

ਹੇ ਹੱਥਾਂ ਦੇ ਹੱਥ (ਹੱਥਾਂ ਵਿਚ ਬਰਕਤ ਅਤੇ ਸਮਰੱਥਾ ਭਰਨ ਵਾਲੇ) ਪ੍ਰਭੂ! ਤੈਨੂੰ ਨਮਸਕਾਰ।

ਹੇ ਵੱਜਣ ਵਾਲੇ ਸਾਜ਼ਾਂ ਵਿਚ ਧੁਨਿ-ਰੂਪ ਪ੍ਰਭੂ! ਤੈਨੂੰ ਨਮਸਕਾਰ। (ਭਾਵ, ਹੇ ਸੰਗੀਤ-ਸਾਜ਼ਾਂ ਵਿਚ ਧੁਨਿ-ਰੂਪ ਅਤੇ ਸਭ ਸਾਜ਼ਾਂ ਨੂੰ ਵਜਾਉਣ ਲਈ ਪ੍ਰੇਰਕ-ਹੱਥ ਵਾਲੇ ਪ੍ਰਭੂ! ਤੈਨੂੰ ਨਮਸਕਾਰ) ॥੪੮॥

ਹੇ ਪੰਜ-ਭੂਤਕੀ ਵਜੂਦ-ਰਹਿਤ ਅਤੇ ਕਿਸੇ ਵਿਸ਼ੇਸ਼ ਨਾਮ-ਰਹਿਤ ਪ੍ਰਭੂ! (ਤੈਨੂੰ ਨਮਸਕਾਰ)।

ਹੇ ਸਾਰੇ ਸਰੂਪਾਂ ਵਿਚ ਰੂਪਮਾਨ ਪ੍ਰਭੂ! (ਤੈਨੂੰ ਨਮਸਕਾਰ)।

ਪ੍ਰਭੰਗੀ[1] ਪ੍ਰਮਾਥੇ ॥

ਸਮਸਤੀ[2] ਬਿਭੂਤੇ[3] ॥੪੯॥

(ਸਮਸਤੀ—'ਸ' ਦਾ ਉਚਾਰਣ ਕੋਮਲ ਧੁਨੀ ਵਿਚ।)

ਕਲੰਕੰ[4] ਬਿਨਾ ਨੇਕਲੰਕੀ ਸਰੂਪੇ ॥

ਨਮੋ ਰਾਜ ਰਾਜੇਸ੍ਵਰੰ[5] ਪਰਮ ਰੂਪੇ ॥੫੦॥

(ਰਾਜੇਸ੍ਵਰੰ—ਉਚਾਰਣ ਰਾਜੇਸੁਅਰੰ।)

ਨਮੋ ਜੋਗ ਜੋਗੇਸ੍ਵਰੰ ਪਰਮ ਸਿੱਧੇ ॥

(ਜੋਗੇਸ੍ਵਰੰ—ਉਚਾਰਣ ਜੋਗੇਸੁਅਰੰ।)

ਨਮੋ ਰਾਜ ਰਾਜੇਸ੍ਵਰੰ ਪਰਮ ਬ੍ਰਿਧੇ[6] ॥੫੧॥

(ਰਾਜੇਸ੍ਵਰੰ—ਉਚਾਰਣ ਰਾਜੇਸੁਅਰੰ, ਬ੍ਰਿਧੇ—'ਿ' ਦਾ ਉਚਾਰਣ ਪੈਰ-ਚਿੰਨ੍ਹ ਨਾਲ।)

ਨਮੋ [7]ਸਸਤ੍ਰ ਪਾਣੇ ॥

(ਸਸਤ੍ਰ—ਅਰੰਭਕ 'ਸ' ਉਚਾਰਣ ਵਿਸ਼ੇਸ਼ ਧੁਨੀ।)

ਨਮੋ [8]ਅਸਤ੍ਰ ਮਾਣੇ ॥

ਨਮੋ ਪਰਮ ਗਿਆਤਾ[9] ॥

ਨਮੋ ਲੋਕ[10] ਮਾਤਾ ॥੫੨॥

ਅਭੇਖੀ, ਅਭਰਮੀ, ਅਭੋਗੀ, ਅਭੁਗਤੇ[11] ॥

ਨਮੋ ਜੋਗ ਜੋਗੇਸ੍ਵਰੰ [12]ਪਰਮ ਜੁਗਤੇ ॥੫੩॥

---

੧. ਚੰਗੀ ਤਰ੍ਹਾਂ ਤੋੜਨ ਵਾਲਾ। ੨. ਸਭ, ਸਾਰਾ। ੩. ਸੰਪਦਾ ਵਾਲਾ। ੪. ਦਾਗ਼-ਦੋਸ਼।
੫. ਰਾਜ-ਈਸ੍ਵਰੰ, ਮਹਾਰਾਜੇ। ੬. ਬਜ਼ੁਰਗੀ ਵਾਲੇ। ੭. ਹੱਥ ਵਿਚ ਸ਼ਸਤ੍ਰ ਰਖਣ ਵਾਲੇ।

ਹੇ ਸਭਨਾਂ ਨੂੰ ਭਲੀ ਪ੍ਰਕਾਰ ਤੋੜਨ ਅਤੇ ਭਲੀ ਪ੍ਰਕਾਰ ਨਾਸ ਕਰਨ ਵਾਲੇ ਪ੍ਰਭੂ! (ਤੈਨੂੰ ਨਮਸਕਾਰ)।

ਹੇ ਸਾਰੀ ਸੰਪਦਾ ਦੇ ਮਾਲਿਕ ਪ੍ਰਭੂ! (ਤੈਨੂੰ ਨਮਸਕਾਰ)॥੪੯॥

ਹੇ ਦਾਗ-ਦੋਸ਼ ਤੋਂ ਬੇਲਾਗ ਅਤੇ ਕਲੰਕ-ਰਹਿਤ ਸਰੂਪ ਵਾਲੇ ਪ੍ਰਭੂ! (ਤੈਨੂੰ ਨਮਸਕਾਰ)।

ਹੇ ਰਾਜਿਆਂ ਦੇ ਮਹਾਰਾਜੇ ਅਤੇ ਮਹਾਨ (ਤੇਜ-ਪ੍ਰਤਾਪੀ) ਸਰੂਪ ਵਾਲੇ ਪ੍ਰਭੂ! ਤੈਨੂੰ ਨਮਸਕਾਰ॥੫੦॥

ਹੇ ਜੋਗੀਆਂ ਦੇ ਜੋਗੀਰਾਜ ਅਤੇ ਪਰਮ-ਸਿਧੀ (ਅਲੌਕਿਕ ਸ਼ਕਤੀ) ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਰਾਜਿਆਂ ਦੇ ਮਹਾਰਾਜੇ ਅਤੇ ਵੱਡੀ ਬਜ਼ੁਰਗੀ (ਗੌਰਵਤਾ) ਦੇ ਮਾਲਕ ਪ੍ਰਭੂ! ਤੈਨੂੰ ਨਮਸਕਾਰ॥੫੧॥

ਹੇ ਹੱਥ ਵਿਚ ਸ਼ਸਤ੍ਰ ਰਖਣ ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਅਸਤ੍ਰ-ਮਾਨ (ਵਾਹ ਕੇ ਮਾਰੇ ਜਾਣ ਵਾਲੇ ਸ਼ਸਤ੍ਰ ਧਾਰਨ-ਕਰਤਾ) ਪ੍ਰਭੂ! ਤੈਨੂੰ ਨਮਸਕਾਰ।

ਹੇ ਪੂਰਨ-ਜਾਣੀ ਜਾਣ ਪ੍ਰਭੂ! ਤੈਨੂੰ ਨਮਸਕਾਰ।

ਹੇ ਤ੍ਰਿਲੋਕੀ ਦੇ ਮਾਤਾ-ਸਮਾਨ ਪ੍ਰਭੂ! ਤੈਨੂੰ ਨਮਸਕਾਰ॥੫੨॥

ਹੇ ਭੇਖ-ਰਹਿਤ, ਭਰਮ-ਰਹਿਤ, ਭੋਗ-ਰਹਿਤ ਅਤੇ ਭੋਗੇ ਜਾਣ ਤੋਂ ਅਤੀਤ ਪ੍ਰਭੂ! (ਤੈਨੂੰ ਨਮਸਕਾਰ)।

ਹੇ ਜੋਗੀਆਂ ਦੇ ਜੋਗੀਰਾਜ ਅਤੇ ਸਰਬ-ਸ੍ਰੇਸ਼ਟ ਜੁਗਤੀ ਵਾਲੇ ਪ੍ਰਭੂ! ਤੈਨੂੰ ਨਮਸਕਾਰ॥੫੩॥

---

੮. ਵਾਹ ਕੇ ਮਾਰੇ ਜਾਣ ਵਾਲੇ ਸ਼ਸਤ੍ਰ ਧਾਰਨ-ਕਰਤਾ, ਅਸਤ੍ਰ-ਮਾਨ। ੯. ਜਾਣੀ-ਜਾਣ। ੧੦. ਤ੍ਰਿਲੋਕੀ। ੧੧. ਭੋਗੇ ਜਾਣ ਤੋਂ ਮੁਕਤ। ੧੨. ਸ੍ਰੇਸ਼ਟ ਜੁਗਤੀ ਵਾਲੇ।

**ਨਮੋ [੧]ਨਿੱਤ ਨਾਰਾਇਣੇ ਕ੍ਰੂਰ[੨] ਕਰਮੇ ॥**

**ਨਮੋ ਪ੍ਰੇਤ[੩] ਅਪ੍ਰੇਤ[੪] ਦੇਵੇ[੫] ਸੁਧਰਮੇ[੬] ॥੫੪॥**

**ਨਮੋ ਰੋਗ ਹਰਤਾ[੭] ਨਮੋ ਰਾਗ[੮] ਰੂਪੇ ॥**

**ਨਮੋ ਸਾਹ[੯] ਸਾਹੰ ਨਮੋ ਭੂਪ[੧੦] ਭੂਪੇ ॥੫੫॥**

(ਸਾਹ ਸਾਹੰ—'ਸ' ਉਚਾਰਣ ਵਿਸ਼ੇਸ਼ ਧੁਨੀ।)

**ਨਮੋ ਦਾਨ ਦਾਨੇ ਨਮੋ ਮਾਨ ਮਾਨੇ ॥**

**ਨਮੋ ਰੋਗ ਰੋਗੇ ਨਮਸਤੰ ਸਨਾਨੇ ॥੫੬॥**

**ਨਮੋ ਮੰਤ੍ਰ[੧੧] ਮੰਤ੍ਰੰ ॥ ਨਮੋ ਜੰਤ੍ਰ[੧੨] ਜੰਤ੍ਰੰ ॥**

**ਨਮੋ ਇਸਟ[੧੩] ਇਸਟੇ ॥ ਨਮੋ ਤੰਤ੍ਰ[੧੪] ਤੰਤ੍ਰੰ ॥੫੭॥**

(ਇਸਟ, ਇਸਟੇ—'ਸ' ਉਚਾਰਣ ਵਿਸ਼ੇਸ਼ ਧੁਨੀ।)

**ਸਦਾ ਸੱਚਦਾਨੰਦ[੧੫] ਸਰਬੰ ਪ੍ਰਣਾਸੀ[੧੬] ॥**

**ਅਨੂਪੇ[੧੭] ਅਰੂਪੇ[੧੮] ਸਮਸਤੁਲ[੧੯] ਨਿਵਾਸੀ ॥੫੮॥**

(ਸਮਸਤੁਲ—'ਸ' ਦਾ ਉਚਾਰਣ ਕੋਮਲ ਧੁਨੀ ਵਿਚ।)

---

੧. ਸਦੀਵ-ਕਾਲ ਕਰਤਾ ਅਤੇ ਭਰਤਾ। ੨. ਨਿਰਦਈ, ਕਠੋਰ। ੩. ਅਬਗਤ (ਭਟਕਦੀਆਂ) ਰੂਹਾਂ। ੪. ਨਿਰਮਲ ਰੂਹਾਂ। ੫. ਪ੍ਰਕਾਸ਼ ਦੇਣ ਵਾਲੇ। ੬. ਸ੍ਰੇਸ਼ਟ ਧਰਮ ਦੇ ਪ੍ਰੇਰਕ। ੭. ਨਾਸ ਕਰਨ ਵਾਲਾ। ੮. ਪ੍ਰੇਮ। ੯. ਸ਼ਹਿਨਸ਼ਾਹ। ੧੦. ਰਾਜੇ। ੧੧. ਰਸਨਾ, ਕੰਠ ਜਾਂ ਹਿਰਦੇ ਰਾਹੀਂ ਜਪਿਆ ਜਾਣ ਵਾਲਾ ਜਾਪ। ੧੨. ਕਾਗ਼ਜ਼ 'ਤੇ ਲਿਖ ਕੇ ਤਵੀਤ ਆਦਿਕ ਵਿਚ ਮੜ੍ਹ ਕੇ ਸਰੀਰ ਦੇ

ਹੇ ਨਿਤ-ਨਾਰਾਇਣ (ਸਦੀਵ-ਕਾਲ ਕਰਤਾ ਅਤੇ ਭਰਤਾ) ਅਤੇ ਕ੍ਰੂਰ ਕਰਮੇ (ਸੰਘਾਰ ਆਦਿ ਕਠੋਰ ਕਰਮ ਕਰਨ ਵਾਲੇ) ਪ੍ਰਭੂ! ਤੈਨੂੰ ਨਮਸਕਾਰ।

ਹੇ ਅਬਗਤ-ਰੂਹਾਂ (ਭਟਕਦੀਆਂ ਰੂਹਾਂ) ਅਤੇ ਨਿਰਮਲ-ਰੂਹਾਂ ਸਭਨਾਂ ਨੂੰ ਪ੍ਰਕਾਸ਼ ਬਖ਼ਸ਼ਣਹਾਰ ਅਤੇ ਸ੍ਰੇਸ਼ਟ ਧਰਮ ਦੇ ਪ੍ਰੇਰਕ ਪ੍ਰਭੂ! ਤੈਨੂੰ ਨਮਸਕਾਰ ॥੫੪॥

ਹੇ ਰੋਗ-ਨਾਸ਼ਕ ਪ੍ਰਭੂ! ਤੈਨੂੰ ਨਮਸਕਾਰ। ਹੇ ਪਿਆਰ-ਸਰੂਪ ਪ੍ਰਭੂ! ਤੈਨੂੰ ਨਮਸਕਾਰ।

ਹੇ ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ ਪ੍ਰਭੂ! ਤੈਨੂੰ ਨਮਸਕਾਰ। ਹੇ ਰਾਜਾਨ ਰਾਜ ਪ੍ਰਭੂ! ਤੈਨੂੰ ਨਮਸਕਾਰ ॥੫੫॥

ਹੇ ਦਾਨੀਆਂ ਸਿਰ ਦਾਨੀ (ਮਹਾ ਦਾਨੀ) ਪ੍ਰਭੂ! ਤੈਨੂੰ ਨਮਸਕਾਰ। ਹੇ ਮਾਨਨੀਕਾਂ ਦੇ ਮਾਨਨੀਕ (ਮਹਾ-ਮਾਨਨੀਕ) ਤੈਨੂੰ ਨਮਸਕਾਰ।

ਹੇ ਰੋਗਾਂ ਦੇ ਰੋਗ (ਸਾਰੇ ਰੋਗਾਂ ਨੂੰ ਰੋਗ-ਸੱਤਾ ਦੇਣ ਵਾਲੇ) ਪ੍ਰਭੂ! ਤੈਨੂੰ ਨਮਸਕਾਰ। ਹੇ ਇਸ਼ਨਾਨ-ਰੂਪ (ਨਿਰਮਲਤਾ, ਸੀਤਲਤਾ ਅਤੇ ਪਵਿੱਤਰਤਾ ਦੇ ਪੁੰਜ) ਪ੍ਰਭੂ! ਤੈਨੂੰ ਨਮਸਕਾਰ ॥੫੬॥

ਹੇ ਮੰਤ੍ਰਾਂ ਸਿਰ ਮੰਤ੍ਰ (ਮਹਾ-ਮੰਤ੍ਰ) ਪ੍ਰਭੂ! ਤੈਨੂੰ ਨਮਸਕਾਰ। ਹੇ ਜੰਤ੍ਰਾਂ ਸਿਰ ਜੰਤ੍ਰ (ਮਹਾਂ-ਜੰਤ੍ਰ) ਪ੍ਰਭੂ! ਤੈਨੂੰ ਨਮਸਕਾਰ।

ਹੇ ਉਪਾਸ਼ਨਾ ਜੋਗ, ਪੂਜਨੀਕਾਂ ਦੇ ਪਰਮ-ਪੂਜਯ ਪ੍ਰਭੂ! ਤੈਨੂੰ ਨਮਸਕਾਰ। ਹੇ ਤੰਤ੍ਰਾਂ ਸਿਰ ਤੰਤ੍ਰ (ਮਹਾ-ਤੰਤ੍ਰ) ਪ੍ਰਭੂ! ਤੈਨੂੰ ਨਮਸਕਾਰ ॥੫੭॥

ਹੇ ਪ੍ਰਭੂ! ਤੂੰ ਸਦੀਵ-ਕਾਲ ਸਤਿ-ਚਿਤ-ਅਨੰਦ ਸਰੂਪ ਹੈਂ, ਸਭਨਾਂ ਜੀਵ-ਜੰਤੂਆਂ ਦਾ ਵਿਨਾਸ਼ ਕਰਨ ਵਾਲਾ ਹੈਂ।

ਹੇ ਰੂਪ-ਰਹਿਤ, ਉਪਮਾ-ਰਹਿਤ (ਬੇ-ਮਿਸਾਲ) ਪ੍ਰਭੂ! ਤੂੰ ਸਭਨਾਂ ਵਿਚ ਨਿਵਾਸ ਕਰਨ ਵਾਲਾ (ਸਰਬ-ਵਿਆਪੀ) ਹੈਂ ॥੫੮॥

---

ਕਿਸੇ ਅੰਗ ਨਾਲ ਲਟਕਾਇਆ ਜਾਣ ਵਾਲਾ ਕਲਾਮ। ੧੩. ਉਪਾਸ਼ਨਾ ਜੋਗ। ੧੪. ਜਾਦੂ-ਟੂਣਾ ਆਦਿ ਦੀ ਸਿੱਧੀ ਲਈ ਸ਼ਕਤੀ ਦੀ ਪੂਜਾ ਦਾ ਢੰਗ ਤਰੀਕਾ। ੧੫. ਸਤਿ-ਚਿਤ-ਅਨੰਦ; ਸਤਿ—ਸਦੀਵੀ ਹੋਂਦ ਵਾਲਾ, ਚਿਤ—ਚੇਤਨਾ ਦਾ ਸ੍ਰੋਤ, ਅਨੰਦ—ਖੇੜੇ ਦਾ ਪੁੰਜ। ੧੬. ਵਿਨਾਸ਼ ਕਰਨ ਵਾਲਾ। ੧੭. ਉਪਮਾ ਰਹਿਤ। ੧੮. ਰੂਪ-ਰਹਿਤ। ੧੯. ਸਭਨਾਂ ਵਿਚ।

ਸਦਾ ਸਿਧਦਾ[੧] ਬੁਧਦਾ ਬ੍ਰਿਧ[੨] ਕਰਤਾ॥

ਅਧੋ[੩] ਉਰਧ[੪] ਅਰਧੰ[੫], ਅਘੰ[੬] ਓਘ[੭] ਹਰਤਾ[੮] ॥੫੯॥

[੯]ਪਰੰ ਪਰਮ ਪਰਮੇਸ੍ਵਰੰ ਪ੍ਰੋਛ[੧੦] ਪਾਲੰ॥

ਸਦਾ ਸਰਬਦਾ[੧੧] ਸਿੱਧ ਦਾਤਾ ਦਿਆਲੰ॥੬੦॥

ਅਛੇਦੀ[੧੨] ਅਭੇਦੀ[੧੩] ਅਨਾਮੰ ਅਕਾਮੰ[੧੪]॥

ਸਮਸਤੋਪਰਾਜੀ[੧੫] ਸਮਸਤਸਤੁ[੧੬] ਧਾਮੰ[੧੭] ॥੬੧॥

(ਸਮਸਤੋਪਰਾਜੀ—'ਸ' ਦਾ ਉਚਾਰਣ ਕੋਮਲ ਧੁਨੀ ਵਿਚ; ਸਮਸਤਸਤੁ—ਉਚਾਰਣ ਇਕੱਠਾ ਅਤੇ 'ਸ' ਦਾ ਉਚਾਰਣ ਕੋਮਲ ਧੁਨੀ ਵਿਚ।)

ਤੇਰਾ ਜੋਰੁ॥

ਚਾਚਰੀ ਛੰਦ॥

ਜਲੇ ਹੈਂ॥ ਥਲੇ[੧੮] ਹੈਂ॥

ਅਭੀਤ[੧੯] ਹੈਂ॥ ਅਭੇ[੨੦] ਹੈਂ॥੬੨॥

ਪ੍ਰਭੂ[੨੧] ਹੈਂ॥ ਅਜੂ[੨੨] ਹੈਂ॥

ਅਦੇਸ ਹੈਂ॥ ਅਭੇਸ ਹੈਂ॥੬੩॥

---

੧. ਸਫਲਤਾ ਦਾ ਦਾਤਾ। ੨. ਬ੍ਰਿਧੀ (ਵਾਧਾ) ਕਰਨ ਵਾਲਾ। ੩. ਹੇਠਾਂ। ੪. ਉੱਤੇ। ੫. ਅੱਧ-ਵਿਚਕਾਰ। ੬. ਪਾਪ। ੭. ਸਮੂਹ। ੮. ਨਾਸ ਕਰਨ ਵਾਲਾ। ੯. ਵੱਡਿਓਂ ਵੱਡਾ। ੧੦. ਗੁਪਤ। ੧੧. ਸਦੀਵ-ਕਾਲ। ੧੨. ਨਾ ਭੰਨੇ ਤੋੜੇ ਜਾ ਸਕਣ ਵਾਲਾ। ੧੩. ਨਾ ਵਿੰਨ੍ਹੇ ਜਾ ਸਕਣ ਵਾਲਾ।

ਹੇ ਪ੍ਰਭੂ! ਤੂੰ ਸਦੀਵ-ਕਾਲ ਸਿਧੀ (ਸਫਲਤਾ) ਦਾ ਦਾਤਾ, ਬੁੱਧੀ (ਅਕਲ) ਦਾ ਦਾਤਾ ਅਤੇ ਬ੍ਰਿਧੀ (ਵਾਧਾ) ਕਰਨ ਵਾਲਾ ਹੈਂ।

ਤੂੰ ਹੇਠਾਂ, ਉੱਤੇ ਅਤੇ ਅੱਧ-ਵਿਚਕਾਰ (ਹਰ ਥਾਵੇਂ) ਵਿਆਪਕ ਹੈ ਅਤੇ ਪਾਪਾਂ ਦੇ ਪੁੰਜ ਨਾਸ ਕਰਨ ਵਾਲਾ ਹੈਂ॥੫੯॥

ਹੇ ਪ੍ਰਭੂ! ਤੂੰ ਵੱਡਿਓਂ ਵੱਡਾ ਪਰਮੇਸ਼ਰ ਹੈਂ ਅਤੇ ਗੁਪਤ ਰੂਪ ਵਿਚ ਸਭਨਾਂ ਦੀ ਪਾਲਨਾ (ਰਖਿਆ) ਕਰਨ ਵਾਲਾ ਹੈਂ।

ਤੂੰ ਹਮੇਸ਼ਾ ਹਮੇਸ਼ਾ ਸਿਧੀ (ਸਫਲਤਾ) ਦੇਣ ਵਾਲਾ ਅਤੇ ਦਇਆ ਦਾ ਪੁੰਜ ਹੈਂ॥੬੦॥

ਹੇ ਪ੍ਰਭੂ! ਤੂੰ ਨਾ ਤੋੜੇ ਭੰਨੇ ਜਾ ਸਕਣ ਵਾਲਾ, ਨਾ ਵਿੰਨ੍ਹੇ ਜਾ ਸਕਣ ਵਾਲਾ, ਨਾਮ-ਰਹਿਤ ਅਤੇ ਕਾਮਨਾ-ਰਹਿਤ ਹੈਂ।

ਤੂੰ ਸਭਨਾਂ ਨੂੰ ਪੈਦਾ ਕਰਨ ਵਾਲਾ ਹੈਂ, ਸਭਨਾਂ ਵਿਚ ਤੇਰਾ ਘਰ (ਨਿਵਾਸ) ਹੈ॥੬੧॥

ਹੇ ਪਾਰਬ੍ਰਹਮ! ਤੇਰਾ ਹੀ ਤਾਣ (ਆਸਰਾ) ਹੈ।

ਛੰਦ-ਕਾਵਿ ਦੀ ਇਕ ਕਿਸਮ, ਜਿਸ ਦੇ ਚਾਰ ਚਰਣ ਹੁੰਦੇ ਹਨ।

ਹੇ ਪ੍ਰਭੂ! ਤੂੰ ਜਲ ਵਿਚ (ਵਿਆਪਕ) ਹੈਂ, ਤੂੰ ਥਲ ਵਿਚ ਭਾਵ ਖ਼ੁਸ਼ਕੀ 'ਤੇ (ਵਿਆਪਕ) ਹੈਂ।

ਤੂੰ ਡਰ-ਭਉ ਤੋਂ ਮੁਕਤ ਹੈਂ, ਤੂੰ ਭੇਦ-ਰਹਿਤ ਹੈਂ (ਤੇਰਾ ਭੇਦ ਨਹੀਂ ਪਾਇਆ ਜਾ ਸਕਦਾ)॥੬੨॥

ਹੇ ਪ੍ਰਭੂ! ਤੂੰ ਸਭਨਾਂ ਦਾ ਸੁਆਮੀ ਹੈਂ, ਤੂੰ ਅਜਨਮ ਹੈਂ।

ਤੂੰ ਦੇਸ-ਰਹਿਤ ਹੈਂ, ਭੇਸ ਰਹਿਤ ਹੈਂ (ਤੇਰਾ ਨਾ ਕੋਈ ਵਿਸ਼ੇਸ਼ ਦੇਸ ਹੈ, ਨਾ ਕੋਈ ਵਿਸ਼ੇਸ਼ ਪਹਿਰਾਵਾ)॥੬੩॥

---

੧੪. ਕਾਮਨਾ ਰਹਿਤ। ੧੫. (ਸਮਸਤ-ਉਪਰਾਜੀ) ਸਭਨਾਂ ਨੂੰ ਪੈਦਾ ਕਰਨ ਵਾਲਾ। ੧੬. ਸਭਨਾਂ ਵਿਚ। ੧੭. ਘਰ। ੧੮. ਥਲ (ਖ਼ੁਸ਼ਕੀ) ਵਿਚ। ੧੯. ਡਰ-ਭਉ ਰਹਿਤ। ੨੦. ਭੇਦ-ਰਹਿਤ। ੨੧. ਸੁਆਮੀ, ਮਾਲਕ। ੨੨. ਅਜਨਮ।

**ਭੁਜੰਗ ਪ੍ਰਯਾਤ ਛੰਦ ॥** (ਪ੍ਰਯਾਤ—ਉਚਾਰਣ ਪ੍ਰਿਆਤ।)

**ਅਗਾਧੇ[1] ਅਬਾਧੇ[2] ॥**

**ਅਨੰਦੀ ਸਰੂਪੇ ॥**

**ਨਮੋ ਸਰਬ ਮਾਨੇ[3] ॥**

**ਸਮਸਤੀ[4] ਨਿਧਾਨੇ[5] ॥੬੪॥**

(ਸਮਸਤੀ—ਅਰੰਭਕ 'ਸ' ਦੀ ਧੁਨੀ ਦਾ ਉਚਾਰਨ ਅਗਲੇ 'ਮ' ਦੀ ਧੁਨੀ ਨਾਲ ਸੰਮਿਲਤ ਕਰ ਕੇ।)

**ਨਮਸਤ੍ਵੰ[6] ਨ੍ਰਿਨਾਥੇ[7] ॥** ('ਸਿਹਾਰੀ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

**ਨਮਸਤ੍ਵੰ ਪ੍ਰਮਾਥੇ[8] ॥** (ਨਮਸਤ੍ਵੰ—ਉਚਾਰਣ ਨਮਸਤੁਅੰ।)

**ਨਮਸਤ੍ਵੰ ਅਗੰਜੇ[9] ॥**

(ਨਮਸਤ੍ਵੰ—ਉਚਾਰਣ ਨਮਸਤੁਅੰ।)

**ਨਮਸਤ੍ਵੰ ਅਭੰਜੇ[10] ॥੬੫॥**

(ਨਮਸਤ੍ਵੰ—ਉਚਾਰਣ ਨਮਸਤੁਅੰ।)

**ਨਮਸਤ੍ਵੰ ਅਕਾਲੇ ॥**

(ਨਮਸਤ੍ਵੰ—ਉਚਾਰਣ ਨਮਸਤੁਅੰ।)

**ਨਮਸਤ੍ਵੰ ਅਪਾਲੇ[11] ॥**

(ਨਮਸਤ੍ਵੰ—ਉਚਾਰਣ ਨਮਸਤੁਅੰ।)

**ਨਮੋ ਸਰਬ ਦੇਸੇ ॥**

**ਨਮੋ ਸਰਬ ਭੇਸੇ ॥੬੬॥**

---

੧. ਅਥਾਹ। ੨. ਨਾਸ ਰਹਿਤ। ੩. ਮਾਨਨੀਕ। ੪. ਸਭ, ਸਾਰਾ। ੫. ਖ਼ਜ਼ਾਨਾ। ੬. ਤੈਨੂੰ ਪ੍ਰਣਾਮ। ੭. ਨਾਥ (ਮਾਲਕ) ਰਹਿਤ। ੮. ਭਲੀ ਪ੍ਰਕਾਰ ਮਥਣ ਵਾਲੇ। ੯. ਨਾਸ ਰਹਿਤ।

## ਛੰਦ-ਕਾਵਿ ਦੀ ਇਕ ਕਿਸਮ

ਹੇ ਅਥਾਹ ਅਤੇ ਨਾਸ-ਰਹਿਤ ਪ੍ਰਭੂ! (ਤੈਨੂੰ ਨਮਸਕਾਰ)।

ਹੇ ਅਨੰਦ-ਸਰੂਪ (ਖੇੜੇ ਦੇ ਪੁੰਜ) ਪ੍ਰਭੂ! (ਤੈਨੂੰ ਨਮਸਕਾਰ)।

ਹੇ ਸਭਨਾਂ ਦੇ ਮਾਨਨੀਕ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭ ਕਾਸੇ ਦੇ ਖ਼ਜ਼ਾਨੇ ਪ੍ਰਭੂ! (ਤੈਨੂੰ ਨਮਸਕਾਰ)॥੬੪॥

ਹੇ ਨਾਥ-ਰਹਿਤ (ਸਰਬ-ਸਮਰੱਥ ਤੇ ਸਰਬ-ਸ਼ਕਤੀਮਾਨ ਹਸਤੀ, ਜਿਸ ਦੇ ਸਿਰ 'ਤੇ ਹੁਕਮ ਕਰਨ ਵਾਲਾ ਕੋਈ ਹੋਰ ਮਾਲਕ ਨਹੀਂ) ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਨੂੰ ਭਲੀ ਪ੍ਰਕਾਰ ਮਥਣ (ਨਾਸ ਕਰਨ) ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਨਾਸ-ਰਹਿਤ ਪ੍ਰਭੂ! ਤੈਨੂੰ ਨਮਸਕਾਰ।

ਹੇ ਟੁੱਟਣ-ਭੱਜਣ ਤੋਂ ਰਹਿਤ ਪ੍ਰਭੂ! ਤੈਨੂੰ ਨਮਸਕਾਰ॥੬੫॥

ਹੇ ਕਾਲ-ਰਹਿਤ (ਸਮੇਂ ਦੇ ਪ੍ਰਭਾਵ ਤੋਂ ਮੁਕਤ) ਪ੍ਰਭੂ! ਤੈਨੂੰ ਨਮਸਕਾਰ।

ਹੇ ਪ੍ਰਤਿਪਾਲਨਾ ਤੋਂ ਬੇ-ਮੁਥਾਜ ਪ੍ਰਭੂ! ਤੈਨੂੰ ਨਮਸਕਾਰ।

ਹੇ (ਸਰਗੁਨ ਸਰੂਪ ਵਿਚ) ਸਾਰੇ ਦੇਸਾਂ ਵਿਚ ਵਿਆਪਕ ਪ੍ਰਭੂ! ਤੈਨੂੰ ਨਮਸਕਾਰ।

ਹੇ (ਸਰਗੁਨ ਸਰੂਪ ਵਿਚ) ਸਾਰੇ ਭੇਖਾਂ (ਪਹਿਰਾਵਿਆਂ) ਵਿਚ ਵਿਆਪਕ ਪ੍ਰਭੂ! ਤੈਨੂੰ ਨਮਸਕਾਰ॥੬੬॥

---

੧੦. ਟੁੱਟਣ-ਭੱਜਣ ਤੋਂ ਰਹਿਤ। ੧੧. ਪ੍ਰਤਿਪਾਲਨਾ ਤੋਂ ਬੇ-ਮੁਥਾਜ।

ਨਮੋ ਰਾਜ ਰਾਜੇ ॥

ਨਮੋ ਸਾਜ[੧] ਸਾਜੇ[੨] ॥

ਨਮੋ ਸ਼ਾਹ ਸ਼ਾਹੇ ॥

ਨਮੋ ਮਾਹ[੩] ਮਾਹੇ ॥੬੭॥

ਨਮੋ ਗੀਤ ਗੀਤੇ ॥

ਨਮੋ ਪ੍ਰੀਤ ਪ੍ਰੀਤੇ ॥

ਨਮੋ ਰੋਖ[੪] ਰੋਖੇ ॥

ਨਮੋ ਸੋਖ[੫] ਸੋਖੇ ॥੬੮॥

ਨਮੋ ਸਰਬ ਰੋਗੇ ॥

ਨਮੋ ਸਰਬ ਭੋਗੇ ॥

ਨਮੋ ਸਰਬ ਜੀਤੰ ॥

ਨਮੋ ਸਰਬ ਭੀਤੰ[੬] ॥੬੯॥

ਨਮੋ ਸਰਬ ਗਿਆਨੰ ॥

ਨਮੋ ਪਰਮ ਤਾਨੰ[੭] ॥

ਨਮੋ ਸਰਬ ਮੰਤ੍ਰੰ[੮] ॥

---

੧. ਸਾਜੀ ਹੋਈ ਸ੍ਰਿਸ਼ਟੀ (ਰਚਨਾ)। ੨. ਸਿਰਜਨਹਾਰ। ੩. ਚੰਦਰਮਾ। ੪. ਰੋਹ, ਜੋਸ਼। ੫. ਸੋਕਾ।

ਹੇ ਰਾਜਾਨ ਰਾਜ ਪ੍ਰਭੂ! ਤੈਨੂੰ ਨਮਸਕਾਰ।

ਹੇ ਸਾਰੀ ਸਿਰਜਨਾ (ਰਚਨਾ) ਦੇ ਸਿਰਜਨਹਾਰ ਪ੍ਰਭੂ! ਤੈਨੂੰ ਨਮਸਕਾਰ।

ਹੇ ਪਾਤਸ਼ਾਹਾਂ ਦੇ ਪਾਤਸ਼ਾਹ ਪ੍ਰਭੂ! ਤੈਨੂੰ ਨਮਸਕਾਰ।

ਹੇ ਚੰਨਾਂ ਦੇ ਚੰਨ (ਅਨੰਤ ਚੰਨਾਂ ਨੂੰ ਚਾਨਣ, ਸੀਤਲਤਾ ਅਤੇ ਸੁੰਦਰਤਾ ਬਖ਼ਸ਼ਣ ਵਾਲੇ) ਪ੍ਰਭੂ! ਤੈਨੂੰ ਨਮਸਕਾਰ॥੬੭॥

ਹੇ ਗੀਤਾਂ ਦੇ ਗੀਤ (ਗੀਤਾਂ ਵਿਚ ਰਸ ਭਰਨ ਵਾਲੇ) ਪ੍ਰਭੂ! ਤੈਨੂੰ ਨਮਸਕਾਰ।

ਹੇ ਪ੍ਰੀਤਵਾਨਾਂ ਦੇ ਪ੍ਰੀਤਵਾਨ (ਪਰਮ-ਪ੍ਰੀਤਵਾਨ) ਪ੍ਰਭੂ! ਤੈਨੂੰ ਨਮਸਕਾਰ।

ਹੇ ਰੋਹ ਦੇ ਰੋਹ (ਜੋਸ਼ ਦੀ ਸਿਖਰ) ਪ੍ਰਭੂ! ਤੈਨੂੰ ਨਮਸਕਾਰ।

ਹੇ ਸੋਕੇ ਦੇ ਸੋਕੇ (ਮਹਾਨ ਸੋਕੇ, ਭਾਵ, ਸਭਨਾਂ ਦਾ ਅਭਾਵ ਕਰਨ ਵਾਲੇ) ਪ੍ਰਭੂ! ਤੈਨੂੰ ਨਮਸਕਾਰ॥੬੮॥

ਹੇ ਸਾਰੇ ਜੀਵ-ਜੰਤੂਆਂ ਨੂੰ ਰੋਗ-ਗ੍ਰਸਤ ਕਰਨ ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਨੂੰ ਭੋਗਣ ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਨੂੰ ਜਿੱਤਣ ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਉੱਤੇ ਡਰ-ਭਉ ਰਖਣ ਵਾਲੇ ਪ੍ਰਭੂ! ਤੈਨੂੰ ਨਮਸਕਾਰ॥੬੯॥

ਹੇ ਸਭਨਾਂ ਨੂੰ ਗਿਆਨ-ਚਾਨਣਾ ਬਖ਼ਸ਼ਣ ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਵੱਡੇ ਬਲ ਅਤੇ ਵਿਸਥਾਰ ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਸਾਰਿਆਂ ਲਈ ਮੰਤ੍ਰ-ਰੂਪ ਪ੍ਰਭੂ! ਤੈਨੂੰ ਨਮਸਕਾਰ।

---

੬. ਡਰ-ਭਉ ਰਖਣ ਵਾਲੇ। ੭. ਤਾਣ, ਬਲ ਅਤੇ ਵਿਸਥਾਰ। ੮. ਰਸਨਾ, ਕੰਠ ਜਾਂ ਹਿਰਦੇ ਨਾਲ ਜਪਣ ਵਾਲਾ ਜਾਪ।

ਨਮੋ ਸਰਬ ਜੰਤ੍ਰੰ[1] ॥੭੦॥

ਨਮੋ ਸਰਬ ਦ੍ਰਿੱਸੰ[2] ॥

ਨਮੋ ਸਰਬ ਕ੍ਰਿੱਸੰ[3] ॥

ਨਮੋ ਸਰਬ ਰੰਗੇ ॥

ਤ੍ਰਿਭੰਗੀ[4] ਅਨੰਗੇ[5] ॥੭੧॥

ਨਮੋ ਜੀਵ ਜੀਵੰ[6] ॥

ਨਮੋ ਬੀਜ ਬੀਜੇ ॥

ਅਖਿੱਜੇ[7] ਅਭਿੱਜੇ[8] ॥

ਸਮਸਤੰ ਪ੍ਰਸਿੱਜੇ[9] ॥੭੨॥

ਕ੍ਰਿਪਾਲੰ ਸਰੂਪੇ ਕੁਕਰਮੰ[10] ਪ੍ਰਣਾਸੀ[11] ॥

ਸਦਾ ਸਰਬਦਾ[12] ਰਿਧਿ ਸਿਧੰ ਨਿਵਾਸੀ ॥੭੩॥

ਚਰਪਟ ਛੰਦ ॥

ਤ੍ਵ ਪ੍ਰਸਾਦਿ ॥

ਅੰਮ੍ਰਿਤ[13] ਕਰਮੇ[14] ॥ (ਅੰਮ੍ਰਿਤ—ਉਚਾਰਣ ਅੰ-ਮ੍ਰਿਤ।)

---

੧. ਕਾਗ਼ਜ਼ 'ਤੇ ਲਿਖ ਕੇ ਤਵੀਤ ਆਦਿ ਵਿਚ ਮੜ੍ਹ ਕੇ ਸਰੀਰ ਦੇ ਕਿਸੇ ਅੰਗ ਨਾਲ ਲਟਕਾਏ ਜਾਣ ਵਾਲਾ ਕਲਾਮ। ੨. ਕਿਰਪਾ-ਦ੍ਰਿਸ਼ਟੀ ਕਰਨ ਵਾਲੇ। ੩. ਖਿੱਚ ਦੇ ਕੇਂਦਰ। ੪. ਤਿੰਨਾਂ ਤਾਪਾਂ ਦਾ ਨਾਸ ਕਰਨ ਵਾਲੇ। ੫. ਅੰਗ (ਪੰਜ-ਭੂਤਕੀ ਸਰੀਰ) ਰਹਿਤ। ੬. ਜੀਵਨ।

ਹੇ ਸਭਨਾਂ ਲਈ ਜੰਤ੍ਰ-ਰੂਪ ਪ੍ਰਭੂ! ਤੈਨੂੰ ਨਮਸਕਾਰ॥੭੦॥

ਹੇ ਸਭਨਾਂ ਨੇਤ੍ਰਾਂ ਵਿਚ ਪ੍ਰਕਾਸ਼-ਸਰੂਪ ਪ੍ਰਭੂ! ਤੈਨੂੰ ਨਮਸਕਾਰ।

ਹੇ ਸਭਨਾਂ ਲਈ ਖਿੱਚ ਦੇ ਕੇਂਦਰ ਪ੍ਰਭੂ! ਤੈਨੂੰ ਨਮਸਕਾਰ।

ਹੇ ਸਾਰੇ ਰੂਪਾਂ-ਰੰਗਾਂ ਵਿਚ ਰੂਪਮਾਨ ਪ੍ਰਭੂ! ਤੈਨੂੰ ਨਮਸਕਾਰ।

ਹੇ ਤਿੰਨਾਂ ਤਾਪਾਂ (ਆਧਿ, ਬਿਆਧਿ, ਉਪਾਧਿ) ਦਾ ਨਾਸ ਕਰਨ ਵਾਲੇ ਅਤੇ ਹੇ ਪੰਜ-ਭੂਤਕੀ ਵਜੂਦ-ਰਹਿਤ ਪ੍ਰਭੂ! (ਤੈਨੂੰ ਨਮਸਕਾਰ)॥੭੧॥

ਹੇ ਜੀਵਾਂ ਦੇ ਜੀਵਨ ਪ੍ਰਭੂ! ਤੈਨੂੰ ਨਮਸਕਾਰ।

ਹੇ ਬੀਜਾਂ ਦੇ ਬੀਜ (ਬੀਜਾਂ ਨੂੰ ਮਉਲਣ-ਸੱਤਾ ਪ੍ਰਦਾਨ ਕਰਨ ਵਾਲੇ) ਪ੍ਰਭੂ! ਤੈਨੂੰ ਨਮਸਕਾਰ।

ਹੇ (ਨਿਰਗੁਨ ਸਰੂਪ ਵਿਚ) ਅਖਿੱਜ ਅਤੇ ਅਭਿੱਜ (ਖਿੱਝ ਕੇ ਰੋਹ ਵਿਚ ਨਾ ਆਉਣ ਵਾਲੇ ਅਤੇ ਨਾ ਪਸੀਜਣ ਵਾਲੇ) ਪ੍ਰਭੂ! ਤੈਨੂੰ ਨਮਸਕਾਰ।

ਹੇ (ਸਰਗੁਨ ਸਰੂਪ ਵਿਚ) ਸਭਨਾਂ 'ਤੇ ਪਸੀਜਣ (ਦਇਆਵਾਨ ਹੋਣ) ਵਾਲੇ ਪ੍ਰਭੂ! ਤੈਨੂੰ ਨਮਸਕਾਰ॥੭੨॥

ਹੇ ਕ੍ਰਿਪਾਲੂ ਸਰੂਪ ਵਾਲੇ ਪ੍ਰਭੂ! ਤੂੰ ਮੰਦੇ ਕਰਮਾਂ (ਬਦੀਆਂ) ਨੂੰ ਨਾਸ ਕਰਨ ਵਾਲਾ ਹੈਂ।

ਹਮੇਸ਼ਾ ਹਮੇਸ਼ਾ ਰਿਧੀਆਂ ਸਿਧੀਆਂ ਤੇਰੇ (ਚਰਨਾਂ) ਵਿਚ ਨਿਵਾਸ ਰਖਦੀਆਂ ਹਨ॥੭੩॥

## ਛੰਦ-ਕਾਵਿ ਦੀ ਇਕ ਕਿਸਮ

ਤੇਰੀ ਕਿਰਪਾ ਦੁਆਰਾ (ਕਥਨ ਕਰਦਾ ਹਾਂ)।

ਹੇ ਪ੍ਰਭੂ! ਤੂੰ ਅਮਰ ਕਰ ਦੇਣ ਦੇ ਫ਼ਜ਼ਲ (ਪ੍ਰਸਾਦ) ਵਾਲਾ ਹੈਂ।

---

੭. ਰੋਹ ਵਿਚ ਨਾ ਆਉਣ ਵਾਲੇ। ੮. ਨਾ ਪਸੀਜਣ ਵਾਲੇ। ੯. ਪਸੀਜਣ (ਦਇਆਵਾਨ ਹੋਣ) ਵਾਲੇ। ੧੦. ਮੰਦੇ ਕਰਮਾਂ ਨੂੰ। ੧੧. ਨਾਸ ਕਰਨ ਵਾਲਾ। ੧੨. ਸਦੀਵ-ਕਾਲ। ੧੩. ਅਮਰ ਕਰਨਾ। ੧੪. ਪ੍ਰਸਾਦ ਵਾਲਾ।

ਅੰਬ੍ਰਿਤ[੧] ਧਰਮੇ ॥ (ਅੰਬ੍ਰਿਤ—ਉਚਾਰਣ ਅੰ-ਬ੍ਰਿਤ।)

ਅਖੱਲ[੨] ਜੋਗੇ[੩] ॥

ਅਚੱਲ[੪] ਭੋਗੇ[੫] ॥੭੪॥

ਅਚੱਲ ਰਾਜੇ ॥

ਅਟੱਲ ਸਾਜੇ ॥

ਅਖੱਲ ਧਰਮੰ ॥

ਅਲੱਖ[੬] ਕਰਮੰ[੭] ॥੭੫॥

ਸਰਬੰ ਦਾਤਾ ॥

ਸਰਬੰ ਗਿਆਤਾ[੮] ॥

ਸਰਬੰ ਭਾਨੇ[੯] ॥

ਸਰਬੰ ਮਾਨੇ[੧੦] ॥੭੬॥

ਸਰਬੰ ਪ੍ਰਾਣੰ ॥

ਸਰਬੰ ਤ੍ਰਾਣੰ[੧੧] ॥

ਸਰਬੰ ਭੁਗਤਾ ॥

ਸਰਬੰ ਜੁਗਤਾ[੧੨] ॥੭੭॥

---

੧. ਵਿਘਨ ਰਹਿਤ। ੨. ਸਮੂਹ, ਸੰਸਾਰ। ੩. ਜੁੜਿਆ ਹੋਇਆ। ੪. ਨਿਹਚਲ। ੫. ਭੰਡਾਰੇ ਵਾਲਾ। ੬. ਲਖਤਾ ਤੋਂ ਪਰੇ (ਅਸਚਰਜ)। ੭. ਕੌਤਕਾਂ ਵਾਲਾ। ੮. ਜਾਣਨ ਵਾਲਾ।

ਤੂੰ ਵਿਘਨ-ਰਹਿਤ ਧਰਮ-ਨਿਆਉਂ ਵਾਲਾ ਹੈਂ।

ਤੂੰ ਵਿਸ਼ਵ-ਸੰਸਾਰ ਨਾਲ (ਆਪਣੀ ਵਿਆਪਕ-ਸੱਤਾ ਰਾਹੀਂ) ਜੁੜਿਆ ਹੋਇਆ ਹੈਂ।

ਤੂੰ ਅਚੁੱਕ ਭੰਡਾਰੇ ਵਾਲਾ ਹੈਂ॥੭੪॥

ਤੂੰ ਨਿਹਚਲ (ਜੋ ਚਲਾਇਮਾਨ ਨਹੀਂ) ਰਾਜ ਵਾਲਾ ਹੈਂ।

ਤੂੰ ਸਦਾ-ਥਿਰ ਸਾਜ (ਸਿਰਜਨ-ਸੱਤਾ) ਵਾਲਾ ਹੈਂ।

ਤੂੰ ਵਿਸ਼ਵ-ਵਿਆਪੀ ਧਰਮ ਵਾਲਾ ਹੈਂ।

ਤੂੰ ਸਮਝ ਵਿਚ ਨਾ ਆ ਸਕਣ ਵਾਲੇ (ਅਸਚਰਜ) ਕੌਤਕਾਂ ਵਾਲਾ ਹੈਂ॥੭੫॥

ਤੂੰ ਸਭਨਾਂ ਨੂੰ ਦਾਤਾਂ ਬਖ਼ਸ਼ਣ ਵਾਲਾ ਹੈਂ।

ਤੂੰ ਸਾਰਿਆਂ ਦੀ (ਅੰਦਰਲੀ ਗਤੀ) ਜਾਣਨਹਾਰ ਹੈਂ।

ਤੂੰ ਸਭਨਾਂ (ਦੇ ਮਨ) ਨੂੰ ਭਾਉਣ ਵਾਲਾ ਹੈਂ।

ਤੂੰ ਸਭਨਾਂ ਦਾ ਮਾਨਨੀਕ ਹੈਂ॥੭੬॥

ਤੂੰ ਸਭਨਾਂ ਦੀ ਪ੍ਰਾਣ-ਕਲਾ (ਜੀਵਨ-ਸੱਤਾ) ਹੈਂ।

ਤੂੰ ਸਭਨਾਂ ਦਾ ਰਖਿਅਕ ਹੈਂ।

ਤੂੰ ਸਭਨਾਂ ਨੂੰ ਭੋਗਣ ਵਾਲਾ ਹੈਂ।

ਤੂੰ ਸਭਨਾਂ ਨਾਲ (ਆਪਣੀ ਵਿਆਪਕ-ਸੱਤਾ ਦੁਆਰਾ) ਜੁੜਿਆ ਹੋਇਆ ਹੈਂ॥੭੭॥

---

੯. ਭਾਉਣ ਵਾਲਾ। ੧੦. ਮਾਨਨੀਕ। ੧੧. ਰਖਿਅਕ। ੧੨. ਜੁੜਿਆ ਹੋਇਆ।

ਸਰਬੰ ਦੇਵੰ[1] ॥

ਸਰਬੰ ਭੇਵੰ[2] ॥

ਸਰਬੰ ਕਾਲੇ ॥

ਸਰਬੰ ਪਾਲੇ ॥੭੮॥

ਰੂਆਲ ਛੰਦ ॥

ਤ੍ਵ ਪ੍ਰਸਾਦਿ ॥

ਆਦਿ[3] ਰੂਪ, ਅਨਾਦਿ[4] ਮੂਰਤਿ[5], ਅਜੋਨਿ ਪੁਰਖ ਅਪਾਰ ॥

ਸਰਬ ਮਾਨ[6], [7]ਤ੍ਰਿਮਾਨ ਦੇਵ, ਅਭੇਵ ਆਦਿ[8] ਉਦਾਰ[9] ॥

(ਆਦਿ-ਉਦਾਰ—ਸਮਾਸੀ ਸ਼ਬਦ।)

ਸਰਬ ਪਾਲਕ, ਸਰਬ ਘਾਲਕ[10], ਸਰਬ ਕੋ ਪੁਨਿ[11] ਕਾਲ ॥

ਜੱਤ੍ਰ[12] ਤੱਤ੍ਰ[13] ਬਿਰਾਜਹੀ, ਅਵਧੂਤ[14] ਰੂਪ ਰਸਾਲ ॥੭੯॥

ਨਾਮ ਠਾਮ[15] ਨ ਜਾਤਿ ਜਾਕਰ[16], ਰੂਪ ਰੰਗ ਨ ਰੇਖ[17] ॥

ਆਦਿ ਪੁਰਖ, ਉਦਾਰ ਮੂਰਤਿ, ਅਜੋਨਿ ਆਦਿ ਅਸੇਖ[18] ॥

---

੧. ਪ੍ਰਕਾਸ਼-ਸਰੂਪ। ੨. ਭੇਦੀ, ਮਹਿਰਮ (ਦਿਲ ਦੀ ਜਾਣਨ ਵਾਲਾ)। ੩. ਮੁਢ-ਮੂਲ। ੪. ਆਦਿ-ਰਹਿਤ। ੫. ਹੋਂਦ-ਹਸਤੀ। ੬. ਮਾਨਨੀਕ। ੭. ਤਿੰਨਾਂ ਕਾਲਾਂ ਤੇ ਤਿੰਨਾਂ ਭਵਨਾਂ ਵਿਚ ਪ੍ਰਕਾਸ਼-ਸਰੂਪ। ੮. ਆਦਿ ਕਾਲ ਤੋਂ। ੯. ਸਖ਼ੀ ਸੁਭਾਅ। ੧੦. ਘੱਲਣ, ਭੇਜਣ ਵਾਲਾ।

ਤੂੰ ਸਭਨਾਂ ਲਈ ਜੋਤੀ-ਸਰੂਪ ਹੈਂ।

ਤੂੰ ਸਭਨਾਂ ਦਾ ਮਹਿਰਮ (ਦਿਲ ਦੀ ਜਾਣਨ ਵਾਲਾ) ਹੈਂ।

ਤੂੰ ਸਭਨਾਂ ਨੂੰ ਲੈਅ (ਨਾਸ) ਕਰਨ ਵਾਲਾ ਹੈਂ।

ਤੂੰ ਸਭਨਾਂ ਦੀ ਪ੍ਰਤਿਪਾਲਣਾ ਕਰਨ ਵਾਲਾ ਹੈਂ॥੭੮॥

### ਛੰਦ-ਕਾਵਿ ਦੀ ਇਕ ਕਿਸਮ

ਤੇਰੀ ਕਿਰਪਾ ਦੁਆਰਾ (ਕਥਨ ਕਰਦਾ ਹਾਂ)।

(ਅਕਾਲ ਪੁਰਖ ਅਜਿਹੀ ਅਦਭੁਤ ਹੋਂਦ-ਹਸਤੀ ਦਾ ਸੁਆਮੀ ਹੈ) ਜਿਸ ਦਾ ਸਰੂਪ ਸਭ ਕਾਸੇ ਦਾ ਮੁਢ-ਮੂਲ ਹੈ, ਪਰ ਜਿਸ ਦੀ ਆਪਣੀ ਹੋਂਦ-ਹਸਤੀ ਅਨਾਦੀ (ਆਦਿ-ਰਹਿਤ) ਹੈ, ਜੋ ਜੂਨ-ਜਨਮ ਤੋਂ ਮੁਕਤ ਅਤੇ ਪਾਰ-ਰਹਿਤ (ਬੇਅੰਤ) ਪੁਰਖ ਹੈ।

ਜੋ ਸਭਨਾਂ ਲਈ ਮਾਨਨੀਕ ਹੈ, ਤਿੰਨਾਂ ਕਾਲਾਂ ਅਤੇ ਤਿੰਨਾਂ ਭਵਨਾਂ ਵਿਚ ਮਾਨਨੀਯ ਜੋਤੀ-ਸਰੂਪ ਹੈ, ਭੇਦ-ਰਹਿਤ (ਜਿਸ ਦਾ ਭੇਤ ਨਾ ਜਾਣਿਆ ਜਾ ਸਕੇ) ਹੈ ਅਤੇ ਆਦਿ-ਕਾਲ ਤੋਂ ਹੀ ਸਖੀ-ਸੁਭਾਅ ਵਾਲਾ ਹੈ।

ਜੋ ਸਭਨਾਂ ਜੀਵ-ਜੰਤਾਂ ਦੀ ਪ੍ਰਤਿਪਾਲਨਾ ਕਰਨ ਵਾਲਾ ਹੈ, ਸਭ ਨੂੰ (ਸੰਸਾਰ 'ਤੇ) ਘੱਲਣ ਵਾਲਾ ਹੈ ਅਤੇ ਫਿਰ ਸਭਨਾਂ ਦਾ ਕਾਲ (ਲੈਅ) ਕਰਨ ਵਾਲਾ ਹੈ।

ਜਿਥੇ ਜਾਈਏ, ਉਥੇ ਹੀ ਬਿਰਾਜਮਾਨ (ਮੌਜੂਦ) ਹੁੰਦਾ ਹੈ, ਅਤੀਤ ਅਥਵਾ ਵਿਰੱਕਤ ਰੂਪ ਹੁੰਦਾ ਹੋਇਆ ਰਸ-ਮਯ (ਰਸ-ਰੂਪ) ਹੈ॥੭੯॥

ਜਿਸ ਦਾ ਨਾ ਕੋਈ ਵਿਸ਼ੇਸ਼ ਨਾਮ ਹੈ, ਨਾ ਕੋਈ ਵਿਸ਼ੇਸ਼ ਟਿਕਾਣਾ, ਨਾ ਕੋਈ ਵਿਸ਼ੇਸ਼ ਜਾਤੀ ਹੈ, ਨਾ ਕੋਈ ਵਿਸ਼ੇਸ਼ ਰੂਪ-ਰੰਗ ਜਾਂ ਚਿਹਨ-ਚੱਕਰ ਹੈ।

ਜੋ ਮੁਢਲਾ (ਪੁਰਾਤਨ) ਪੁਰਖ ਹੈ, ਉਦਾਰਤਾ (ਖੁਲ੍ਹ-ਦਿਲੀ) ਦੀ ਮੂਰਤੀ ਹੈ, ਜੂਨ-ਜਨਮ ਤੋਂ ਮੁਕਤ ਹੈ, ਸਭ ਕਾਸੇ ਦਾ ਮੁਢ-ਮੂਲ ਅਤੇ ਸਰਬ-ਕਲਾ ਸੰਪੂਰਨ ਹੈ।

---

੧੧. ਫਿਰ। ੧੨. ਜਿਥੇ। ੧੩. ਤਿਥੇ। ੧੪. ਵਿਰੱਕਤ। ੧੫. ਟਿਕਾਣਾ। ੧੬. ਜਿਸ ਦਾ। ੧੭. ਚਿਹਨ ਚੱਕਰ। ੧੮. ਸੰਪੂਰਨ।

ਦੇਸ ਔਰ ਨ ਭੇਸ ਜਾਕਰ[੧], ਰੂਪ ਰੇਖ[੨] ਨ ਰਾਗ[੩] ॥

ਜੱਤ੍ਰ[੪] ਤੱਤ੍ਰ[੫] ਦਿਸਾ ਵਿਸਾ[੬], ਹੁਇ ਫੈਲਿਓ[੭] ਅਨੁਰਾਗ[੮] ॥੯੦॥

ਨਾਮ ਕਾਮ[੯] ਬਿਹੀਨ[੧੦] ਪੇਖਤ[੧੧], ਧਾਮ[੧੨] ਹੂੰ ਨਹਿ ਜਾਹਿ[੧੩] ॥

(ਜਾਹਿ—ਪੜਨਾਂਵ, 'ਹਿ' ਉਚਾਰਣ ਨਾਸਿਕਤਾ ਬਿਨਾ।)

ਸਰਬ ਮਾਨ ਸਰਬੱਤ੍ਰ[੧੪] ਮਾਨ, ਸਦੈਵ[੧੫] ਮਾਨਤ ਤਾਹਿ ॥

(ਤਾਹਿ—ਪੜਨਾਂਵ, 'ਹਿ' ਉਚਾਰਣ ਨਾਸਿਕਤਾ ਬਿਨਾ।)

ਏਕ ਮੂਰਤਿ[੧੬], ਅਨੇਕ ਦਰਸਨ, ਕੀਨ ਰੂਪ ਅਨੇਕ ॥

ਖੇਲ[੧੭] ਖੇਲ[੧੮] ਅਖੇਲ[੧੯] ਖੇਲਨ[੨੦], ਅੰਤ ਕੋ ਫਿਰਿ ਏਕ ॥੯੧॥

ਦੇਵ[੨੧] ਭੇਵ ਨ ਜਾਨਹੀ[੨੨] ਜਿਹ, ਬੇਦ ਅਉਰ ਕਤੇਬ ॥

(ਜਾਨਹੀ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।)

ਰੂਪ ਰੰਗ ਨ ਜਾਤਿ ਪਾਤਿ[੨੩] ਸੁ, ਜਾਨਈ ਕਿਹ[੨੪] ਜੇਬ[੨੫] ॥

ਤਾਤ[੨੬] ਮਾਤ ਨ ਜਾਤ[੨੭] ਜਾਕਰ[੨੮], ਜਨਮ ਮਰਨ ਬਿਹੀਨ[੧੦] ॥

ਚੱਕ੍ਰ ਬੱਕ੍ਰ[੨੯] ਫਿਰੈ [੩੦]ਚਤੁਰ ਚੱਕ, ਮਾਨਹੀ[੩੧] ਪੁਰ ਤੀਨ ॥੯੨॥

(ਮਾਨਹੀ—'ਹੀ' ਉਚਾਰਣ ਨਾਸਕੀ। ਚੱਕ੍ਰ ਬੱਕ੍ਰ—ਪੈਰ ਚਿੰਨ੍ਹ 'ਰ' ਦੀ ਧੁਨੀ ਦਾ ਉਚਾਰਣ 'ਕ' ਦੀ ਧੁਨੀ ਨਾਲ ਸੰਮਿਲਤ ਕਰ ਕੇ।)

---

੧. ਜਿਸ ਦਾ। ੨. ਚਿਹਨ-ਚੱਕਰ। ੩. ਰੰਗ। ੪. ਜਿਥੇ। ੫. ਤਿਥੇ। ੬. ਉਪ-ਦਿਸਾਂ (ਕੋਨੇ)। ੭. ਪਸਰਿਆ ਹੋਇਆ। ੮. ਪ੍ਰੇਮ-ਰੂਪ। ੯. (ਮਾਇਕੀ) ਕਾਮਨਾ। ੧੦. ਬਗ਼ੈਰ, ਮੁਕਤ। ੧੧. ਵੇਖੀਦਾ ਹੈ। ੧੨. ਘਰ। ੧੩ ਜਿਸ ਦਾ। ੧੪. ਸਭਨੀਂ ਥਾਈਂ। ੧੫. ਸਦੀਵ-ਕਾਲ। ੧੬. ਹੋਂਦ-ਹਸਤੀ।

ਜਿਸ ਦਾ ਕੋਈ ਵਿਸ਼ੇਸ਼ ਦੇਸ ਨਹੀਂ, ਕੋਈ ਵਿਸ਼ੇਸ਼ ਪਹਿਰਾਵਾ ਨਹੀਂ ਅਤੇ ਕੋਈ ਵਿਸ਼ੇਸ਼ ਰੂਪ, ਚਿਹਨ-ਚੱਕਰ ਅਤੇ ਰੰਗ ਆਦਿ ਨਹੀਂ।

ਜੋ ਜਿਥੇ (ਕਿਥੇ) ਤਿਥੇ, ਭਾਵ, ਹਰ ਥਾਵੇਂ ਸਾਰੀਆਂ ਦਿਸਾਂ ਅਤੇ ਉਪ-ਦਿਸਾਂ (ਕੋਨਿਆਂ) ਵਿਚ ਪ੍ਰੇਮ-ਰੂਪ ਹੋ ਕੇ ਪਸਰਿਆ ਹੋਇਆ ਹੈ॥੯੦॥

ਜੋ ਕਿਸੇ ਵਿਸ਼ੇਸ਼ ਨਾਮ ਅਤੇ ਮਾਇਕੀ ਕਾਮਨਾ ਤੋਂ ਮੁਕਤ ਵੇਖੀਦਾ ਹੈ ਅਤੇ ਜਿਸ ਦਾ ਕੋਈ ਵਿਸ਼ੇਸ਼ ਘਰ-ਘਾਟ ਵੀ ਨਹੀਂ।

ਜੋ ਸਭਨਾਂ ਲਈ ਸਨਮਾਨ ਜੋਗ ਹੈ, ਸਭਨੀਂ ਥਾਈਂ ਮਾਨਨੀਕ ਹੈ, ਸਦੀਵ-ਕਾਲ ਲੋਕੀ ਉਸ ਨੂੰ ਮੰਨਦੇ (ਪੂਜਦੇ) ਹਨ।

(ਨਿਰਗੁਨ ਸਰੂਪ ਵਿਚ) ਕੇਵਲ ਇਕੋ ਇਕ ਹਸਤੀ ਹੁੰਦਿਆਂ (ਸਰਗੁਨ-ਸਰੂਪ ਵਿਚ) ਉਸ ਦੇ ਦਰਸ਼ਨ (ਦੀਦਾਰ) ਅਨੇਕ ਹਨ (ਕਿਉਂਜੁ ਉਸ ਇਕ ਨੇ ਹੀ) ਅਨੇਕ ਰੂਪ ਧਾਰਨ ਕੀਤੇ ਹੋਏ ਹਨ।

(ਸਰਗੁਨ ਸਰੂਪ ਵਿਚ) ਜਗਤ-ਖੇਡ ਖੇਡ ਕੇ ਜਦੋਂ ਇਸ ਅਸਚਰਜ ਖੇਡ ਤੋਂ ਅਖੇਲ ਹੁੰਦਾ ਹੈ (ਭਾਵ, ਖੇਡ ਨੂੰ ਸਮੇਟਦਾ ਹੈ) ਤਾਂ ਅੰਤ ਨੂੰ ਫਿਰ (ਨਿਰਗੁਨ ਸਰੂਪ) ਇਕੋ ਇਕ ਹੋ ਜਾਂਦਾ ਹੈ॥੯੧॥

ਜਿਸ ਦਾ ਭੇਦ ਦੇਵਤੇ, ਬੇਦ (ਹਿੰਦੂ ਮਤ ਦੀਆਂ ਧਾਰਮਿਕ ਪੁਸਤਕਾਂ—ਸ਼ਾਮ, ਯਜੁਰ, ਰਿਗ, ਅਥਰਬਣ) ਅਤੇ ਕਤੇਬ (ਸਾਮੀ ਮਤ ਦੀਆਂ ਚਾਰ ਧਰਮ ਪੁਸਤਕਾਂ—ਤੌਰੇਤ, ਜੰਬੂਰ, ਅੰਜੀਲ, ਕੁਰਾਨ) ਨਹੀਂ ਜਾਣਦੇ।

ਜਿਸ ਦਾ ਕੋਈ ਵਿਸ਼ੇਸ਼ ਰੰਗ-ਰੂਪ ਅਤੇ ਜਾਤਿ-ਗੋਤ ਨਹੀਂ, ਉਸ ਦੀ ਆਭਾ ਕਿਹੋ ਜਿਹੀ ਹੈ, ਉਹ ਆਪ ਹੀ ਜਾਣਦਾ ਹੈ।

ਜਿਸ ਦਾ (ਬਿੰਦੀ) ਪਿਤਾ, ਮਾਤਾ ਅਤੇ ਸੰਤਾਨ ਕੋਈ ਨਹੀਂ ਅਤੇ ਜੋ ਆਵਾ-ਗਵਨ (ਦੇ ਚੱਕਰ) ਤੋਂ ਮੁਕਤ ਹੈ।

ਜਿਸ ਦਾ ਬਿਖਮ ਕਾਲ-ਚੱਕਰ ਚਹੁੰਆਂ ਚੱਕਾਂ (ਸਾਰੀ ਧਰਤੀ) ਵਿਚ ਫਿਰ ਰਿਹਾ ਹੈ ਅਤੇ ਜਿਸ ਨੂੰ ਤਿੰਨਾਂ ਲੋਕਾਂ ਦੇ ਜੀਵ (ਸਰਬ ਸ਼ਕਤੀਮਾਨ) ਮੰਨਦੇ ਹਨ॥੯੨॥

---

੧੭. (ਜਗਤ-) ਖੇਡ। ੧੮. ਖੇਡ ਕੇ। ੧੯. ਖੇਡ ਤੋਂ ਅਤੀਤ। ੨੦. (ਅਸਚਰਜ) ਖੇਡ ਤੋਂ। ੨੧. ਦੇਵਤੇ। ੨੨. (ਬਹੁ-ਵਚਨ) ਜਾਣਦੇ। ੨੩. ਗੋਤ। ੨੪. ਕਿਹੋ ਜਿਹੀ। ੨੫. ਜ਼ੇਬ (ਫ਼ਾ:), ਆਭਾ, ਸੁੰਦਰਤਾ। ੨੬. ਪਿਤਾ। ੨੭. ਜਾਤਕ, ਸੰਤਾਨ। ੨੮. ਜਿਸ ਦਾ। ੨੯. ਟੇਢਾ। ੩੦. ਚਾਰੇ ਚੱਕ। ੩੧. (ਬਹੁ-ਵਚਨ) ਮੰਨਦੇ ਹਨ।

**ਲੋਕ ਚਉਦਹ ਕੇ ਬਿਖੈ[1], ਜਗ ਜਾਪਹੀ[2] ਜਿਹ ਜਾਪ ॥**

(ਜਾਪਹੀ—'ਹੀ' ਉਚਾਰਣ ਨਾਸਕੀ।)

**ਆਦਿ[3] ਦੇਵ[4], ਅਨਾਦਿ[5] ਮੂਰਤਿ[6],**
**ਥਾਪਿਓ[7] ਸਬੈ[8] ਜਿਹ ਥਾਪਿ[9] ॥**

**ਪਰਮ[10] ਰੂਪ, ਪੁਨੀਤ[11] ਮੂਰਤਿ, ਪੂਰਨ ਪੁਰਖ ਅਪਾਰ ॥**

**[12]ਸਰਬ ਬਿਸ੍ਵ ਰਚਿਓ, ਸੁਯੰਭਵ[13], ਗੜਨ ਭੰਜਨਹਾਰ ॥੯੩॥**

(ਸੁਯੰਭਵ—ਉਚਾਰਣ 'ਸੁਅੰਭਵ', ਗੜਨ—'ੜ' ਉਚਾਰਣ ਭਾਰਾ।)

**ਕਾਲ ਹੀਨ, ਕਲਾ ਸੰਜੁਗਤਿ[14], ਅਕਾਲ[15] ਪੁਰਖ ਅਦੇਸ[16] ॥**

**ਧਰਮ ਧਾਮ[17], ਸੁ ਭਰਮ ਰਹਿਤ, ਅਭੂਤ[18], ਅਲਖ[19], ਅਭੇਸ ॥**

**ਅੰਗ[20] ਰਾਗ[21] ਨ ਰੰਗ ਜਾਕਹਿ[22], ਜਾਤਿ ਪਾਤਿ[23] ਨ ਨਾਮ ॥**

**[24]ਗਰਬ ਗੰਜਨ, ਦੁਸਟ ਭੰਜਨ[25], [26]ਮੁਕਤਿ ਦਾਇਕ ਕਾਮ[27] ॥੯੪॥**

(ਦੁਸਟ—'ਸ' ਉਚਾਰਣ ਵਿਸ਼ੇਸ਼ ਧੁਨੀ।)

**ਆਪ ਰੂਪ, ਅਮੀਕ[28], ਅਨ ਉਸਤਤਿ, ਏਕ ਪੁਰਖ ਅਵਧੂਤ[29] ॥**

**[24]ਗਰਬ ਗੰਜਨ, ਸਰਬ ਭੰਜਨ[25], ਆਦਿ ਰੂਪ ਅਸੂਤ[30] ॥**

---

੧. ਵਿਚ। ੨. (ਬਹੁ-ਵਚਨ) ਜਪਦੇ ਹਨ। ੩. ਆਦਿ ਕਾਲ ਤੋਂ। ੪. ਪ੍ਰਕਾਸ਼-ਰੂਪ। ੫. ਆਦਿ ਰਹਿਤ। ੬. ਹੋਂਦ ਹਸਤੀ। ੭. ਸਥਾਪਨ (ਇਸਥਿਤ) ਕੀਤਾ ਹੋਇਆ। ੮. ਸਾਰਾ (ਜਗਤ-ਥਾਟ)। ੯. ਜਗਤ-ਥਾਟ (ਅਡੰਬਰ)। ੧੦. ਸਰਬੋਤਮ ਸਰੂਪ ਵਾਲਾ। ੧੧. ਪਵਿੱਤਰ, ਨਿਰਮਲ। ੧੨. ਸਾਰਾ ਸੰਸਾਰ। ੧੩. ਸੁਤੇ-ਪ੍ਰਕਾਸ਼। ੧੪. ਸਮੇਤ। ੧੫. ਕਾਲ-ਚੱਕਰ ਤੋਂ ਮੁਕਤ।

ਚੌਦ੍ਹਾਂ ਹੀ ਭਵਨਾਂ ਵਿਚ ਸੰਸਾਰ ਦੇ ਜੀਵ ਜਿਸ ਦਾ ਜਾਪ ਜਪਦੇ ਹਨ।

ਜੋ (ਰਚਨਾ ਦੇ) ਅਰੰਭ-ਕਾਲ ਤੋਂ ਹੀ ਪ੍ਰਕਾਸ਼-ਸਰੂਪ ਹੈ, ਜਿਸ ਦੀ ਹੋਂਦ-ਹਸਤੀ ਅਨਾਦੀ (ਆਦਿ-ਰਹਿਤ) ਹੈ ਅਤੇ ਜਿਸ ਨੇ ਸਾਰੇ ਜਗਤ-ਥਾਟ ਨੂੰ ਸਥਾਪਨ ਕੀਤਾ ਹੋਇਆ ਹੈ।

ਜੋ ਸਰਬੋਤਮ ਸਰੂਪ ਵਾਲਾ, ਨਿਰਮਲ ਅਤੇ ਪਵਿੱਤਰ ਹੋਂਦ-ਹਸਤੀ ਵਾਲਾ, ਪਾਰ-ਰਹਿਤ ਪੂਰਨ ਪੁਰਖ ਹੈ।

ਜਿਸ ਨੇ ਸਾਰਾ ਸੰਸਾਰ ਸਿਰਜਿਆ ਹੋਇਆ ਹੈ, ਆਪ ਸੁਤੇ-ਪ੍ਰਕਾਸ਼ ਹੈ ਅਤੇ ਸਭ ਕਾਸੇ ਨੂੰ ਘੜਨ ਭੰਨਣ ਦੇ ਸਮਰੱਥ ਹੈ॥੮੩॥

ਜੋ ਕਾਲ-ਚੱਕਰ ਤੋਂ ਮੁਕਤ ਹੈ, ਸਰਬ-ਕਲਾ ਸੰਪੰਨ ਹੈ, ਅਤੇ ਦੇਸ-ਕਾਲ (ਦੀ ਸੀਮਾ) ਤੋਂ ਪਰੇ ਅਕਾਲ ਪੁਰਖ ਹੈ।

ਜੋ ਧਰਮ ਦਾ ਘਰ (ਮੂਲ-ਕੇਂਦਰ), ਸੰਸੇ ਤੋਂ ਰਹਿਤ, ਪੰਜ-ਭੂਤਕੀ ਬਣਤਰ ਤੋਂ ਅਤੀਤ, ਸਮਝ-ਸੂਝ ਤੋਂ ਪਰੇ ਅਤੇ ਕਿਸੇ ਵਿਸ਼ੇਸ਼ ਵੇਸ-ਭੇਸ ਤੋਂ ਨਿਆਰਾ ਹੈ।

ਜਿਸ ਦਾ ਕੋਈ ਪੰਜ-ਭੂਤਕੀ ਵਜੂਦ ਨਹੀਂ, ਨਾ ਹੀ ਸਰੀਰਕ ਮੋਹ ਹੈ ਅਤੇ ਨਾ ਹੀ (ਉਸ ਦੇ ਸਰੂਪ ਦਾ) ਕੋਈ ਵਿਸ਼ੇਸ਼ ਨਾਮ, ਰੰਗ, ਜਾਤਿ, ਵੰਸ ਆਦਿ ਹੈ।

ਜੋ ਸਭ ਦਾ ਹੰਕਾਰ ਤੋੜਨ ਵਾਲਾ, ਦੁਸ਼ਟ-ਦੋਖੀਆਂ ਨੂੰ ਦਲ-ਮਲ ਕਰਨ ਵਾਲਾ ਅਤੇ ਹਰ ਕਿਸਮ ਦੀ ਕਾਮਨਾ ਤੋਂ ਖਲਾਸੀ ਦੇਣ ਵਾਲਾ ਹੈ॥੮੪॥

ਉਸ ਦਾ ਰੂਪ ਆਪਣੇ ਆਪ ਤੋਂ (ਸੁਤੇ-ਪ੍ਰਕਾਸ਼) ਹੈ, ਉਹ ਗਹਿਰ-ਗੰਭੀਰ ਹੈ, ਉਸਤਤਿ ਤੋਂ ਬਾਹਰਾ ਹੈ (ਭਾਵ, ਪੂਰੀ ਉਸਤਤਿ ਕਰਨੀ ਸੰਭਵ ਨਹੀਂ), ਇਕੋ ਇਕ ਵਿਰੱਕਤ (ਨਿਰਲੇਪ) ਪੁਰਖ ਹੈ।

ਸਭਨਾਂ ਦਾ ਹੰਕਾਰ ਤੋੜਨ ਵਾਲਾ ਹੈ, ਸਭਨਾਂ ਨੂੰ ਨਾਸ ਕਰਨ ਵਾਲਾ ਹੈ, ਜੂਨ-ਜਨਮ ਤੋਂ ਮੁਕਤ ਮੁਢਲਾ ਪੁਰਖ ਹੈ।

---

੧੬. ਕਿਸੇ ਖ਼ਾਸ ਦੇਸ ਤੋਂ ਰਹਿਤ। ੧੭. ਘਰ। ੧੮. ਪੰਜ-ਭੂਤਕੀ ਬਣਤਰ ਤੋਂ ਰਹਿਤ। ੧੯. ਸਮਝ-ਸੂਝ ਤੋਂ ਪਰੇ। ੨੦. ਸਰੀਰ। ੨੧. ਮੋਹ। ੨੨. ਜਿਸ ਦਾ। ੨੩. ਵੰਸ, ਖ਼ਾਨਦਾਨ। ੨੪. ਹੰਕਾਰ ਭੰਨਣ ਵਾਲਾ। ੨੫. ਨਾਸ ਕਰਨ ਵਾਲਾ। ੨੬. ਮੁਕਤੀ (ਛੁਟਕਾਰਾ) ਦੇਣ ਵਾਲਾ। ੨੭. ਕਾਮਨਾ। ੨੮. ਡੂੰਘਾ। ੨੯. ਵਿਰੱਕਤ। ੩੦. ਅਜਨਮ।

[੧]ਅੰਗ ਹੀਨ, ਅਭੰਗ[੨], ਅਨਾਤਮ[੩], ਏਕ ਪੁਰਖ ਅਪਾਰ ॥

ਸਰਬ ਲਾਇਕ[੪], ਸਰਬ ਘਾਇਕ[੫], ਸਰਬ ਕੋ ਪ੍ਰਤਿਪਾਰ ॥੯੫॥

ਸਰਬ ਗੰਤਾ[੬], ਸਰਬ ਹੰਤਾ[੭], ਸਰਬ ਤੇ ਅਨਭੇਖ[੮] ॥

ਸਰਬ ਸਾਸਤ੍ਰ ਨ ਜਾਨਹੀਂ[੯], ਜਿਹ ਰੂਪ ਰੰਗੁ ਅਰੁ ਰੇਖ[੧੦] ॥

(ਸਾਸਤ੍ਰ—ਅਰੰਭਕ 'ਸ' ਉਚਾਰਣ ਵਿਸ਼ੇਸ਼ ਧੁਨੀ, ਜਾਨਹੀ—'ਹੀ' ਉਚਾਰਣ ਨਾਸਕੀ।)

ਪਰਮ[੧੧], ਬੇਦ ਪੁਰਾਣ ਜਾਕਹਿ ਨੇਤ[੧੨] ਭਾਖਤ[੧੩] ਨਿੱਤ ॥

ਕੋਟਿ[੧੪] ਸਿੰਮ੍ਰਿਤ ਪੁਰਾਨ ਸਾਸਤ੍ਰ, ਨ ਆਵਈ ਵਹੁ ਚਿੱਤ ॥੯੬॥

ਮਧੁਭਾਰ ਛੰਦ ॥

ਤ੍ਵ ਪ੍ਰਸਾਦਿ ॥

ਗੁਨ ਗਨ[੧੫] ਉਦਾਰ[੧੬] ॥

ਮਹਿਮਾ ਅਪਾਰ ॥

ਆਸਨ ਅਭੰਗ[੧੭] ॥

ਉਪਮਾ ਅਨੰਗ[੧੮] ॥੯੭॥

ਅਨਭਉ[੧੯] ਪ੍ਰਕਾਸ ॥

---

੧. ਪੰਜ-ਭੂਤਕੀ ਸਰੀਰ ਤੋਂ ਰਹਿਤ। ੨. (ਭੰਗ—ਨਾਸ ਹੋਣਾ) ਨਾ ਨਾਸ ਹੋਣ ਵਾਲਾ, ਅਬਿਨਾਸ਼ੀ। ੩. ਕਿਸੇ ਹੋਰ ਆਤਮਾ ਦੀ ਅੰਸ ਨਹੀਂ। ੪. (ਧੰਧਾ) ਲਾਉਣ ਵਾਲਾ। ੫. ਨਾਸ ਕਰਨ ਵਾਲਾ। ੬. ਗਤੀ ਕਰਨ ਵਾਲਾ। ੭. ਮਾਰਨ ਵਾਲਾ। ੮. ਵੱਖਰਾ। ੯. (ਬਹੁ-ਵਚਨ) ਜਾਣਦੇ।

ਇਕੋ ਇਕ ਪਾਰ-ਰਹਿਤ (ਬੇਅੰਤ) ਪੁਰਖ ਹੈ, ਪੰਜ-ਭੂਤਕੀ ਵਜੂਦ ਤੋਂ ਰਹਿਤ ਹੈ, ਅਬਿਨਾਸ਼ੀ ਹੈ ਅਤੇ (ਪਰਮ-ਆਤਮ ਹੋਣ ਕਰਕੇ) ਉਹ ਕਿਸੇ ਹੋਰ ਆਤਮਾ ਦੀ ਅੰਸ ਨਹੀਂ।

ਸਭਨਾਂ ਨੂੰ (ਧੰਧੇ) ਵਿਚ ਲਾਉਣ ਵਾਲਾ ਹੈ, ਸਾਰਿਆਂ ਨੂੰ ਮਾਰਨ ਵਾਲਾ ਹੈ ਅਤੇ ਸਾਰਿਆਂ ਦਾ ਪ੍ਰਤਿਪਾਲਨਹਾਰਾ ਹੈ ॥੮੫॥

ਸਭਨਾਂ ਦੀ ਗਤੀ (ਕਲਿਆਨ) ਕਰਨ ਵਾਲਾ ਹੈ, ਸਭਨਾਂ ਨੂੰ ਮਾਰਨ ਵਾਲਾ ਹੈ ਅਤੇ ਸਭਨਾਂ ਤੋਂ ਨਿਰਾਲਾ ਹੈ।

ਜਿਸ ਦਾ ਰੂਪ, ਰੰਗ, ਚਿਹਨ-ਚੱਕਰ ਆਦਿ ਸਾਰੇ ਸ਼ਾਸਤ੍ਰ ਵੀ ਨਹੀਂ ਜਾਣ ਸਕਦੇ।

ਜੋ ਸਿਰਮੌਰ ਹੈ, ਜਿਸ ਨੂੰ ਬੇਦ ਅਤੇ ਪੁਰਾਣ ਸਦੀਵ-ਕਾਲ ਨੇਤਿ ਨੇਤਿ (ਨ ਇਤੀ ਨ ਇਤੀ, ਭਾਵ, ਬੇਅੰਤ) ਆਖਦੇ ਹਨ।

(ਜੋ ਅਗਮ ਰੂਪ ਵਾਲਾ ਹੈ) ਕ੍ਰੋੜਾਂ ਸਿੰਮ੍ਰਤੀਆਂ, ਪੁਰਾਣਾਂ ਅਤੇ ਸ਼ਾਸਤ੍ਰਾਂ ਦੀ ਚਿਤਵਨੀ (ਕਲਪਨਾ) ਵਿਚ ਉਹ ਆ ਨਹੀਂ ਸਕਦਾ ॥੮੬॥

ਛੰਦ-ਕਾਵਿ ਦੀ ਇਕ ਕਿਸਮ

ਤੇਰੀ ਕਿਰਪਾ ਦੁਆਰਾ (ਕਥਨ ਕਰਦਾ ਹਾਂ)।

ਤੂੰ ਗੁਣਾਂ ਦਾ ਪੁੰਜ ਅਤੇ ਸਖ਼ੀ (ਦਾਨੀ) ਸੁਭਾਅ ਵਾਲਾ ਹੈਂ।

ਤੂੰ ਪਾਰ-ਰਹਿਤ (ਬੇਹੱਦ) ਵਡਿਆਈ ਵਾਲਾ ਹੈਂ।

ਤੂੰ ਭੰਗ ਹੋਣ ਤੋਂ ਰਹਿਤ (ਅਡੋਲ) ਸਿੰਘਾਸਣ ਵਾਲਾ ਹੈਂ।

ਤੂੰ ਬੇਮਿਸਾਲ ਉਪਮਾ ਵਾਲਾ ਹੈਂ ॥੮੭॥

ਤੂੰ ਸੁਤੇ-ਪ੍ਰਕਾਸ਼ (ਆਪਣੇ ਆਪ ਤੋਂ ਪ੍ਰਕਾਸ਼ਮਾਨ) ਹੈਂ।

---

੧੦. ਚਿਹਨ-ਚੱਕਰ। ੧੧. ਸਿਰਮੌਰ। ੧੨. ਨਾ ਇਤੀ, ਬੇਅੰਤ। ੧੩. ਆਖਦੇ ਹਨ। ੧੪. ਕ੍ਰੋੜਾਂ। ੧੫. ਸਮੂਹ, ਪੁੰਜ। ੧੬. ਸਖ਼ੀ, ਦਾਨੀ। ੧੭. ਅਡੋਲ। ੧੮. (ਅਨ-ਅੰਗ) ਬੇਮਿਸਾਲ। ੧੯. ਸੁਤੇ-ਪ੍ਰਕਾਸ਼।

ਨਿਸਦਿਨ[੧] ਅਨਾਸ ॥

ਆਜਾਨ[੨] ਬਾਹੁ[੩] ॥

ਸਾਹਾਨ ਸਾਹੁ ॥੮੮॥

(ਸਾਹਾਨ ਸਾਹੁ—'ਸ' ਉਚਾਰਣ ਵਿਸ਼ੇਸ਼ ਧੁਨੀ।)

ਰਾਜਾਨ ਰਾਜ ॥

ਭਾਨਾਨ[੪] ਭਾਨ ॥

ਦੇਵਾਨ ਦੇਵ ॥

ਉਪਮਾ ਮਹਾਨ ॥੮੯॥

ਇੰਦ੍ਰਾਨ ਇੰਦ੍ਰ ॥

ਬਾਲਾਨ[੫] ਬਾਲ ॥

ਰੰਕਾਨ[੬] ਰੰਕ ॥

ਕਾਲਾਨ ਕਾਲ ॥੯੦॥

ਅਨਭੂਤ[੭] ਅੰਗ[੮] ॥

ਆਭਾ[੯] ਅਭੰਗ[੧੦] ॥

ਗਤਿ ਮਿਤਿ ਅਪਾਰ ॥

ਗੁਨ ਗਨ[੧੧] ਉਦਾਰ[੧੨] ॥੯੧॥

---

੧. ਰਾਤ ਦਿਨ, ਸਦੀਵ-ਕਾਲ। ੨. ਪ੍ਰਕਿਰਤੀ। ੩. ਵਾਹੁਣ (ਚਲਾਉਣ) ਵਾਲਾ। ੪. ਸੂਰਜਾਂ ਦਾ। ੫. ਉੱਚਿਆਂ ਤੋਂ। ੬. ਕੰਗਾਲਾਂ ਵਿਚ। ੭. ਪੰਜ-ਭੂਤਕੀ ਬਣਤਰ ਤੋਂ ਪਰੇ। ੮. ਵਜੂਦ, ਸਰੀਰ।

ਤੂੰ ਸਦੀਵ-ਕਾਲ (ਇਕ-ਰਸ) ਅਤੇ ਨਾਸ-ਰਹਿਤ ਹੈਂ।

ਤੂੰ ਪ੍ਰਕਿਰਤੀ ਨੂੰ (ਹੁਕਮ ਵਿਚ) ਚਲਾਉਣ ਵਾਲਾ ਹੈਂ।

ਤੂੰ ਪਾਤਸ਼ਾਹਾਂ ਦਾ ਪਾਤਸ਼ਾਹ ਹੈਂ॥੮੮॥

ਤੂੰ ਰਾਜਿਆਂ ਦਾ ਰਾਜਾ ਹੈਂ।

ਤੂੰ ਸੂਰਜਾਂ ਦਾ ਸੂਰਜ ਹੈਂ, ਭਾਵ, ਅਨੰਤ ਸੂਰਜਾਂ ਨੂੰ ਪ੍ਰਕਾਸ਼ ਦੇਣ ਵਾਲਾ ਹੈਂ।

ਤੂੰ ਦੇਵਾਂ ਸਿਰ ਦੇਵ (ਸ਼੍ਰੋਮਣੀ ਦੇਵ) ਹੈਂ।

ਤੂੰ ਮਹਾਨ ਵਡਿਆਈ ਵਾਲਾ ਹੈਂ॥੮੯॥

ਤੂੰ ਰਾਜਿਆਂ ਦਾ ਰਾਜਾ ਹੈਂ।

ਤੂੰ ਉਚਿਓਂ ਉਚਾ ਹੈਂ।

ਤੂੰ (ਵਿਆਪਕ ਸਰੂਪ ਵਿਚ) ਕੰਗਾਲਾਂ (ਨਿਰਧਨਾਂ) ਵਿਚ ਵੱਡਾ ਕੰਗਾਲ ਹੈਂ।

ਤੂੰ ਕਾਲਾਂ ਦਾ ਕਾਲ (ਮਹਾ ਕਾਲ) ਹੈਂ॥੯੦॥

ਤੇਰਾ ਨੂਰੀ-ਵਜੂਦ (ਸਰੂਪ) ਪੰਜ-ਭੂਤਕੀ ਬਣਤਰ ਤੋਂ ਪਰੇ ਹੈ।

ਤੂੰ ਅਖੰਡ, ਭਾਵ, ਸਦੀਵੀ ਕ੍ਰਾਂਤੀ (ਆਭਾ) ਵਾਲਾ ਹੈਂ।

ਤੇਰੀ ਗਤਿ ਮਿਤਿ (ਲੀਲ੍ਹਾ) ਅਪਰ-ਅਪਾਰ (ਕਿਸੇ ਹਦ-ਬੰਨੇ ਤੋਂ ਅਤੇ ਮਨੁੱਖੀ ਸਮਝ-ਸੂਝ ਤੋਂ ਪਰੇ) ਹੈ।

ਤੂੰ ਗੁਣਾਂ ਦਾ ਪੁੰਜ ਅਤੇ ਸਖ਼ੀ (ਦਾਨੀ) ਸੁਭਾਅ ਵਾਲਾ ਹੈਂ॥੯੧॥

---

੯. ਸੋਭਾ, ਕ੍ਰਾਂਤੀ। ੧੦. ਅਖੰਡ। ੧੧. ਸਮੂਹ, ਪੁੰਜ। ੧੨. ਸਖ਼ੀ, ਦਾਨੀ।

[1]ਮੁਨਿ ਗਨ ਪ੍ਰਨਾਮ ॥

ਨਿਰਭੈ ਨਿਕਾਮ[2] ॥

ਅਤਿ ਦੁਤਿ[3] ਪ੍ਰਚੰਡ[4] ॥

ਮਿਤਿ ਗਤਿ ਅਖੰਡ[5] ॥੯੨॥

ਆਲਿਸ੍ਯ[6] ਕਰਮ ॥

(ਆਲਿਸ੍ਯ—ਉਚਾਰਣ ਆਲਿਸਿਅ।)

ਆਦ੍ਰਿਸ੍ਯ[7] ਧਰਮ ॥

(ਆਦ੍ਰਿਸ੍ਯ—ਉਚਾਰਣ ਆਦ੍ਰਿਸਿਅ।)

[8]ਸਰਬਾਭਰਣਾਢ੍ਯ ॥

(ਭਰਣਾਢ੍ਯ—ਉਚਾਰਣ ਭਰਣਾਢਿਅ।)

ਅਨਡੰਡ[9] ਬਾਢ੍ਯ[10] ॥੯੩॥

(ਬਾਢ੍ਯ—ਉਚਾਰਣ ਬਾਢਿਅ।)

ਚਾਚਰੀ ਛੰਦ ॥

ਤ੍ਵ ਪ੍ਰਸਾਦਿ ॥

ਗੁਬਿੰਦੇ[11] ॥ ਮੁਕੰਦੇ[12] ॥

ਉਦਾਰੇ[13] ॥ ਅਪਾਰੇ ॥੯੪॥

ਹਰੀਅੰ ॥ ਕਰੀਅੰ ॥

---

੧. ਮੁਨੀਸ਼ਰਾਂ ਦੇ ਸਮੂਹ। ੨. ਕਾਮਨਾ-ਰਹਿਤ। ੩. ਤੇਜ, ਪ੍ਰਕਾਸ਼। ੪. ਪ੍ਰਬਲ। ੫. ਅਟੁੱਟ। ੬. ਨ੍ਰਿਤਕਾਰੀ। ੭. ਜਿਸ ਵਰਗਾ ਹੋਰ ਕੋਈ ਦਿਸਦਾ ਨਹੀਂ। ੮. (ਸਰਬ+ਆਭਰਣ+ਆਢ੍ਯ)

ਮੁਨੀਸ਼ਰਾਂ ਦੇ ਸਮੂਹ ਤੈਨੂੰ ਨਮਸਕਾਰ ਕਰਦੇ ਹਨ।

ਤੂੰ ਭੈ-ਰਹਿਤ ਅਤੇ ਕਾਮਨਾ-ਰਹਿਤ ਹੈਂ।

ਤੇਰਾ ਤੇਜ (ਪ੍ਰਕਾਸ਼) ਅਤਿ ਪ੍ਰਬਲ ਹੈ।

ਤੇਰੀ ਗਤਿ ਮਿਤਿ (ਲੀਲ੍ਹਾ) ਅਖੰਡ (ਨਿਰੰਤਰ ਇਕ-ਰਸ ਵਰਤਣ ਵਾਲੀ) ਹੈ ॥੯੨॥

ਜਗਤ-ਨ੍ਰਿਤਕਾਰੀ ਕਰਾਉਣਾ ਤੇਰਾ ਕਰਤੱਵ ਹੈ।

ਤੇਰਾ ਧਰਮ ਬੇ-ਨਜ਼ੀਰ ਹੈ, ਭਾਵ, ਅਜਿਹਾ ਹੈ ਜਿਸ ਵਰਗਾ ਕੋਈ ਹੋਰ ਦਿਸਦਾ ਨਹੀਂ।

ਤੂੰ ਸਮੂਹ ਅਲੰਕਾਰਾਂ (ਸਜਾਵਟਾਂ) ਸੰਜੁਗਤ ਹੈਂ।

ਨਿਸਚੇ ਹੀ ਤੂੰ ਕਿਸੇ ਡੰਨ-ਸਜ਼ਾ ਤੋਂ ਮੁਕਤ ਹੈਂ ॥੯੩॥

ਛੰਦ-ਕਾਵਿ ਦੀ ਇਕ ਕਿਸਮ।

ਤੇਰੀ ਕਿਰਪਾ ਦੁਆਰਾ (ਕਥਨ ਕਰਦਾ ਹਾਂ)।

ਹੇ ਪ੍ਰਭੂ ! ਤੂੰ ਸ੍ਰਿਸ਼ਟੀ ਦੇ ਜੀਵਾਂ ਦੀ ਬਿਰਥਾ ਜਾਣਨ ਵਾਲਾ ਹੈਂ। ਤੂੰ ਮੁਕਤੀ-ਦਾਤਾ ਹੈਂ।

ਤੂੰ ਸਖ਼ੀ (ਦਾਨੀ) ਸੁਭਾਅ ਵਾਲਾ ਹੈਂ। ਤੂੰ ਅਪਰ-ਅਪਾਰ (ਹਦ-ਬੰਨੇ ਤੋਂ ਪਰੇ) ਹੈਂ ॥੯੪॥

ਤੂੰ ਸਭ ਨੂੰ ਹਰਨ (ਨਾਸ ਕਰਨ) ਵਾਲਾ ਹੈਂ। ਤੂੰ ਸਭਨਾਂ ਦਾ ਕਰਨਹਾਰ ਕਰਤਾਰ ਹੈਂ।

---

ਸਾਰੇ ਅਲੰਕਾਰਾਂ (ਸਜਾਵਟਾਂ) ਸਹਿਤ। ੯. ਡੰਡ (ਸਜ਼ਾ) ਰਹਿਤ। ੧੦. ਨਿਸਚੇ ਹੀ। ੧੧. ਬਿਰਥਾ ਜਾਣਨ ਵਾਲਾ। ੧੨. ਮੁਕਤੀ ਦੇਣ ਵਾਲਾ। ੧੩. ਸਖ਼ੀ, ਦਾਨੀ।

**ਨ੍ਰਿਨਾਮੇ ॥ ਅਕਾਮੇ[1] ॥੯੫॥**

(ਨ੍ਰਿਨਾਮੇ—ਸਿਹਾਰੀ ਦਾ ਉਚਾਰਨ ਪੈਰ-ਚਿੰਨ੍ਹ 'ਰ' ਨਾਲ।)

**ਭੁਜੰਗ ਪ੍ਰਯਾਤ ਛੰਦ ॥** (ਪ੍ਰਯਾਤ—ਉਚਾਰਨ ਪ੍ਰਿਆਤ।)

**[2]ਚੱਤ੍ਰ ਚੱਕ੍ਰ ਕਰਤਾ ॥**
**ਚੱਤ੍ਰ ਚੱਕ੍ਰ ਹਰਤਾ[3] ॥**

**ਚੱਤ੍ਰ ਚੱਕ੍ਰ ਦਾਨੇ ॥**
**ਚੱਤ੍ਰ ਚੱਕ੍ਰ ਜਾਨੇ[4] ॥੯੬॥**
**ਚੱਤ੍ਰ ਚੱਕ੍ਰ ਵਰਤੀ ॥**
**ਚੱਤ੍ਰ ਚੱਕ੍ਰ ਭਰਤੀ[5] ॥**
**ਚੱਤ੍ਰ ਚੱਕ੍ਰ ਪਾਲੇ[6] ॥**
**ਚੱਤ੍ਰ ਚੱਕ੍ਰ ਕਾਲੇ[7] ॥੯੭॥**

**ਚੱਤ੍ਰ ਚੱਕ੍ਰ ਪਾਸੇ ॥**
**ਚੱਤ੍ਰ ਚੱਕ੍ਰ ਵਾਸੇ ॥**
**ਚੱਤ੍ਰ ਚੱਕ੍ਰ ਮਾਨਯੈ[8] ॥**

(ਮਾਨਯੈ—ਉਚਾਰਨ ਮਾਨਿਐ।)

**ਚੱਤ੍ਰ ਚੱਕ੍ਰ ਦਾਨਯੈ[9] ॥੯੮॥**

(ਦਾਨਯੈ—ਉਚਾਰਨ ਦਾਨਿਐ।)

---

੧. ਕਾਮਨਾ-ਰਹਿਤ। ੨. ਚਹੁੰਆਂ ਚੱਕਾਂ ਦਾ। ੩. ਵਿਨਾਸ਼ ਕਰਨ ਵਾਲਾ। ੪. ਗਿਆਨ ਦੇਣ ਵਾਲਾ।

ਤੂੰ ਕਿਸੇ ਵਿਸ਼ੇਸ਼ ਨਾਮ ਤੋਂ ਰਹਿਤ ਹੈਂ। ਤੂੰ ਕਾਮਨਾ ਤੋਂ ਮੁਕਤ ਹੈਂ ॥੯੫॥

## ਛੰਦ-ਕਾਵਿ ਦੀ ਇਕ ਕਿਸਮ।

(ਹੇ ਪ੍ਰਭੂ !) ਤੂੰ ਚਹੁੰਆਂ ਚੱਕਾਂ (ਵਿਸ਼ਵ-ਸੰਸਾਰ) ਦਾ ਕਰਨਹਾਰ-ਕਰਤਾਰ ਹੈਂ।

ਤੂੰ ਚਹੁੰਆਂ ਚੱਕਾਂ (ਵਿਸ਼ਵ-ਸੰਸਾਰ) ਵਿਚ ਸਭਨਾਂ ਨੂੰ ਵਿਨਾਸ਼ (ਲੈਅ) ਕਰਨ ਵਾਲਾ ਹੈਂ।

ਤੂੰ ਚਹੁੰਆਂ ਚੱਕਾਂ (ਵਿਸ਼ਵ-ਸੰਸਾਰ) ਨੂੰ ਦਾਨ ਦੇਣ ਵਾਲਾ ਹੈਂ।

ਤੂੰ ਚਹੁੰਆਂ ਚੱਕਾਂ (ਵਿਸ਼ਵ-ਸੰਸਾਰ) ਨੂੰ ਗਿਆਨ ਦੇਣ ਵਾਲਾ ਹੈਂ ॥੯੬॥

ਤੂੰ ਚਹੁੰਆਂ ਚੱਕਾਂ (ਵਿਸ਼ਵ ਸੰਸਾਰ) ਵਿਚ ਵਰਤਣਹਾਰ ਹੈਂ।

ਤੂੰ ਚਹੁੰਆਂ ਚੱਕਾਂ (ਵਿਸ਼ਵ-ਸੰਸਾਰ) ਨੂੰ ਪਾਲਨਹਾਰ ਹੈਂ।

ਤੂੰ ਚਹੁੰਆਂ ਚੱਕਾਂ (ਵਿਸ਼ਵ-ਸੰਸਾਰ) ਵਿਚ ਰਖਿਆ ਕਰਨ ਵਾਲਾ ਹੈਂ।

ਤੂੰ ਚਹੁੰਆਂ ਚੱਕਾਂ (ਵਿਸ਼ਵ-ਸੰਸਾਰ) ਵਿਚ (ਸਭਨਾਂ ਨੂੰ) ਲੈਅ (ਨਾਸ) ਕਰਨ ਵਾਲਾ ਹੈਂ ॥੯੭॥

ਤੂੰ ਚਹੁੰਆਂ ਚੱਕਾਂ (ਵਿਸ਼ਵ-ਸੰਸਾਰ) ਤੋਂ ਇਕ-ਪਾਸੇ (ਨਿਰਲੇਪ) ਹੈਂ।

ਤੂੰ ਚਹੁੰਆਂ ਚੱਕਾਂ (ਵਿਸ਼ਵ-ਸੰਸਾਰ) ਵਿਚ ਵਾਸਾ ਕਰਨ ਵਾਲਾ ਹੈਂ।

ਤੂੰ ਚਹੁੰਆਂ ਚੱਕਾਂ (ਵਿਸ਼ਵ-ਸੰਸਾਰ) ਵਿਚ ਮਾਨਨੀਕ ਹੈਂ।

ਤੂੰ ਚਹੁੰਆਂ ਚੱਕਾਂ (ਵਿਸ਼ਵ-ਸੰਸਾਰ) ਵਿਚ ਸਭਨਾਂ ਨੂੰ ਦਾਨ ਦੇਣਹਾਰ ਹੈਂ ॥੯੮॥

---

੫. ਪਾਲਣਹਾਰ। ੬. ਰਖਿਆ ਕਰਨ ਵਾਲਾ। ੭. ਲੈਅ (ਨਾਸ) ਕਰਨ ਵਾਲਾ। ੮. ਮਾਨਨੀਕ। ੯. ਦਾਨ ਦੇਣ ਵਾਲਾ, ਦਾਤਾ।

**ਚਾਚਰੀ ਛੰਦ ॥**

ਨ ਸੱਤ੍ਰੈ[1] ॥ ਨ ਮਿੱਤ੍ਰੈ ॥
ਨ ਭਰਮੰ ॥ ਨ ਭਿੱਤ੍ਰੈ[2] ॥੯੯॥
ਨ ਕਰਮੰ ॥ ਨ ਕਾਏ[3] ॥
ਅਜਨਮੰ ॥ ਅਜਾਏ[4] ॥੧੦੦॥
ਨ ਚਿੱਤ੍ਰੈ ॥ ਨ ਮਿੱਤ੍ਰੈ[5] ॥
ਪਰੇ ਹੈਂ ॥ ਪਵਿੱਤ੍ਰੈ ॥੧੦੧॥
ਪ੍ਰਿਥੀਸੈ[6] ॥ ਅਦੀਸੈ[7] ॥
ਅਦ੍ਰਿਸੈ ॥ ਅਕ੍ਰਿਸੈ[8] ॥੧੦੨॥

**ਭਗਵਤੀ ਛੰਦ ॥**

**ਤ੍ਵ ਪ੍ਰਸਾਦਿ ਕਥਤੇ ॥**

ਕਿ ਆਛਿੱਜ[9] ਦੇਸੈ ॥
ਕਿ ਆਭਿੱਜ[10] ਭੇਸੈ ॥
ਕਿ ਆਗੰਜ[11] ਕਰਮੈ ॥
ਕਿ ਆਭੰਜ[12] ਭਰਮੈ ॥੧੦੩॥

---

੧. ਵੈਰੀ। ੨. ਭਯਾਤੁਰ, ਭੈ-ਭੀਤ। ੩. ਕਾਇਆਂ, ਸਰੀਰ। ੪. ਜੰਮਣ ਵਾਲੀ, ਮਾਂ ਤੋਂ ਰਹਿਤ। ੫. ਮਿਤ, ਅਨੁਮਾਨ, ਅੰਦਾਜ਼ਾ। ੬. ਪ੍ਰਿਥਵੀ (ਧਰਤੀ) ਦਾ ਈਸ਼ਰ (ਸੁਆਮੀ)। ੭. (ਆਦਿ-ਈਸ) ਆਦਿ ਪੁਰਖ। ੮. ਕੋਈ ਕਮਜ਼ੋਰੀ ਨਹੀਂ ਵਿਆਪਦੀ। ੯. ਨਾ ਛਿਜਣ (ਨਾਸ ਹੋਣ) ਵਾਲਾ।

ਛੰਦ-ਕਾਵਿ ਦੀ ਇਕ ਕਿਸਮ।

(ਹੇ ਪ੍ਰਭੂ !) ਤੇਰਾ ਨਾ ਕੋਈ ਵੈਰੀ ਹੈ, ਨਾ ਕੋਈ ਮਿੱਤਰ।

ਤੈਨੂੰ ਨਾ ਕੋਈ ਸੰਸਾ (ਵਿਆਪਦਾ) ਹੈ, ਨਾ ਤੂੰ ਭਯਾਤੁਰ (ਭੈ-ਭੀਤ) ਹੁੰਦਾ ਹੈਂ ॥੯੯॥

ਤੈਨੂੰ ਕੋਈ ਕਰਮ-ਬੰਧਨ ਨਹੀਂ, ਤੇਰੀ ਕੋਈ (ਪੰਜ-ਭੂਤਕੀ) ਕਾਇਆਂ ਨਹੀਂ।

ਤੂੰ ਜੰਮਣ (ਮਰਨ) ਤੋਂ ਰਹਿਤ ਹੈਂ, ਜੰਮਣ ਵਾਲੀ (ਮਾਂ) ਤੋਂ ਰਹਿਤ ਹੈਂ ॥੧੦੦॥

ਤੇਰਾ ਕੋਈ ਵਿਸ਼ੇਸ਼ ਚਿਤਰ (ਤਸਵੀਰ) ਨਹੀਂ, ਨਾ ਹੀ ਤੇਰਾ ਕੋਈ ਅਨੁਮਾਨ ਅੰਦਾਜ਼ਾ (ਮਿਤ) ਲਗਾਇਆ ਜਾ ਸਕਦਾ ਹੈ।

ਤੂੰ (ਤ੍ਰਿਗੁਣੀ ਮਾਇਆ) ਤੋਂ ਪਰੇ (ਅਤੀਤ) ਹੈਂ, ਪਾਵਨ-ਪਵਿੱਤਰ ਹੈਂ ॥੧੦੧॥

ਤੂੰ ਪ੍ਰਿਥਵੀ (ਸ੍ਰਿਸ਼ਟੀ) ਦਾ ਸੁਆਮੀ ਹੈਂ, ਆਦਿ-ਈਸ (ਆਦਲਾ ਪਰਮ-ਪੁਰਖ) ਹੈਂ।

ਤੂੰ ਬੇ-ਨਜ਼ੀਰ ਹੈਂ। ਤੈਨੂੰ ਕੋਈ ਕਮਜ਼ੋਰੀ ਨਹੀਂ ਵਿਆਪਦੀ॥੧੦੨॥

ਛੰਦ-ਕਾਵਿ ਦੀ ਇਕ ਕਿਸਮ।

ਤੇਰੀ ਕਿਰਪਾ ਦੁਆਰਾ ਕਥਨ ਕਰਦਾ ਹਾਂ।

(ਹੇ ਪ੍ਰਭੂ !) ਤੂੰ ਨਾ ਛਿੱਜਣ (ਨਾਸ ਹੋਣ) ਵਾਲੇ ਦੇਸ ਵਾਲਾ ਹੈਂ।

ਤੂੰ ਕਿਸੇ (ਵਿਸ਼ੇਸ਼) ਪਹਿਰਾਵੇ 'ਤੇ ਭਿੱਜਣ (ਪਤੀਜਣ) ਵਾਲਾ ਨਹੀਂ।

ਤੂੰ ਕਿਸੇ ਕਰਮ-ਕਾਂਡ ਦੁਆਰਾ ਜਿਤਿਆ (ਵਸ ਕੀਤਾ) ਨਹੀਂ ਜਾ ਸਕਦਾ।

ਤੂੰ ਭਰਮ ਕਰਕੇ ਛਿਜਦਾ ਨਹੀਂ ॥੧੦੩॥

---

੧੦. ਨਾ ਭਿਜਣ (ਪਤੀਜਣ) ਵਾਲਾ। ੧੧. ਅਜਿਤ (ਵਸ ਵਿਚ ਨਾ ਆਉਣ ਵਾਲਾ) (*ਆਚਾਰੀ ਨਹੀ ਜੀਤਿਆ ਜਾਇ—੩੫੫*)। ੧੨. ਅਟੁੱਟ।

ਕਿ ਆਭਿਜ[੧] ਲੋਕੈ[੨] ॥
ਕਿ ਆਦਿਤ[੩] ਸੋਕੈ[੪] ॥
ਕਿ ਅਵਧੂਤ[੫] ਬਰਨੈ[੬] ॥
ਕਿ ਬਿਭੂਤ ਕਰਨੈ ॥੧੦੪॥
ਕਿ ਰਾਜੰ[੭] ਪ੍ਰਭਾ[੮] ਹੈਂ ॥
ਕਿ ਧਰਮੰ ਧੁਜਾ[੯] ਹੈਂ ॥
ਕਿ ਆਸੋਕ[੧੦] ਬਰਨੈ[੬] ॥
ਕਿ ਸਰਬਾ ਅਭਰਨੈ[੧੧] ॥੧੦੫॥
ਕਿ ਜਗਤੰ ਕ੍ਰਿਤੀ ਹੈਂ ॥
ਕਿ ਛਤ੍ਰੰ[੧੨] ਛਤ੍ਰੀ ਹੈਂ ॥
ਕਿ ਬ੍ਰਹਮੰ[੧੩] ਸਰੂਪੈ ॥
ਕਿ ਅਨਭਉ[੧੪] ਅਨੂਪੈ[੧੫] ॥੧੦੬॥
ਕਿ ਆਦਿ ਅਦੇਵ[੧੬] ਹੈਂ ॥
ਕਿ ਆਪਿ ਅਭੇਵ[੧੭] ਹੈਂ ॥
ਕਿ ਚਿੱਤ੍ਰੰ ਬਿਹੀਨੈ[੧੮] ॥
ਕਿ ਏਕੈ[੧੯] ਅਧੀਨੈ ॥੧੦੭॥

---

੧. ਅਭਿਦ, ਨਾਸ-ਰਹਿਤ। ੨. ਦੇਸ ਵਾਲਾ। ੩. ਅਦਿਤਿ ਦਾ ਪੁੱਤਰ, ਸੂਰਜ। ੪. ਸੁਕਾਉਣ ਵਾਲਾ। ੫. ਵਿਰੱਕਤ। ੬. ਰੂਪ-ਰੰਗ ਤੋਂ। ੭. ਪ੍ਰਕਾਸ਼ ਵਾਲੀ। ੮. ਆਭਾ, ਸੋਭਾ। ੯. ਝੰਡਾ। ੧੦. ਸ਼ੋਕ (ਚਿੰਤਾ) ਰਹਿਤ। ੧੧. ਗਹਿਣਾ, ਸੋਭਾ ਦਾ ਸਮਾਨ, ਸ਼ਿੰਗਾਰ। ੧੨. ਛਤ੍ਰੀਆਂ, ਸੂਰਬੀਰਾਂ ਦਾ।

ਤੂੰ ਅਭਿਦ (ਨਾਸ-ਰਹਿਤ) ਦੇਸ ਵਾਲਾ ਹੈਂ।

ਤੂੰ (ਸਭਨਾਂ ਨੂੰ ਸੁਕਾਉਣ ਵਾਲੇ) ਸੂਰਜ ਨੂੰ ਵੀ ਸੁਕਾਉਣ ਵਾਲਾ ਹੈਂ।

ਤੂੰ (ਮਾਇਕੀ) ਰੰਗ-ਰੂਪ ਤੋਂ ਵਿਰੱਕਤ ਹੈਂ।

ਤੂੰ ਸਾਰੀ ਬਿਭੂਤੀ (ਸੰਪਦਾ) ਦਾ ਕਰਨ (ਸਿਰਜਨ) ਵਾਲਾ ਹੈਂ ॥੧੦੪॥

ਤੂੰ ਪ੍ਰਕਾਸ਼-ਮਈ ਆਭਾ (ਸੋਭਾ) ਵਾਲਾ ਹੈਂ।

ਤੂੰ ਧਰਮ ਦੇ ਝੰਡੇ ਵਾਲਾ, ਭਾਵ, ਧਰਮ ਦਾ ਰਾਹ ਵਿਖਾਉਣ ਵਾਲਾ ਹੈਂ।

ਤੂੰ ਚਿੰਤਾ-ਰਹਿਤ ਸਰੂਪ ਵਾਲਾ ਹੈਂ।

ਤੂੰ ਸਭਨਾਂ ਦਾ ਗਹਿਣਾ (ਸੋਭਾ ਦਾ ਸਾਮਾਨ) ਹੈਂ ॥੧੦੫॥

ਤੂੰ ਸੰਸਾਰ ਦਾ ਕਰਨਹਾਰ—ਕਰਤਾਰ ਹੈਂ।

ਤੂੰ ਸੂਰਬੀਰਾਂ ਦਾ ਸੂਰਬੀਰ (ਮਹਾ-ਸੂਰਬੀਰ) ਹੈਂ।

ਤੂੰ ਸਰਬ-ਵਿਆਪੀ ਸਰੂਪ ਵਾਲਾ ਹੈਂ।

ਤੂੰ ਉਪਮਾ-ਰਹਿਤ (ਬੇਮਿਸਾਲ) ਆਤਮ-ਗਿਆਨ ਵਾਲਾ ਹੈਂ ॥੧੦੬॥

ਤੂੰ ਸਭਨਾਂ ਦਾ ਮੁਢ-ਮੂਲ ਹੈਂ ਅਤੇ ਤੈਨੂੰ ਕਿਸੇ ਇਸ਼ਟ-ਦੇਵ ਦੀ ਮੁਥਾਜੀ ਨਹੀਂ।

ਤੂੰ ਆਪ ਹੀ ਆਪ (ਕੇਵਲ ਆਪ) ਹੈਂ, ਤੇਰਾ ਭੇਤ ਨਹੀਂ ਜਾਣਿਆ ਜਾ ਸਕਦਾ।

ਤੂੰ ਕਿਸੇ ਪੰਜ-ਭੂਤਕੀ ਚਿਤਰ (ਸਰੂਪ) ਤੋਂ ਰਹਿਤ ਹੈਂ।

ਤੂੰ ਇਕ (ਕੇਵਲ) ਆਪਣੇ ਹੀ ਅਧੀਨ ਹੈਂ, ਤੂੰ ਕਿਸੇ ਦਾ ਮੁਥਾਜ ਨਹੀਂ ॥੧੦੭॥

---

੧੩. ਸਰਬ-ਵਿਆਪੀ। ੧੪. ਅਨਭਵ, ਆਤਮ-ਗਿਆਨ। ੧੫. ਉਪਮਾ ਰਹਿਤ। ੧੬. ਕਿਸੇ ਇਸ਼ਟ ਦੇਵ ਦਾ ਮੁਥਾਜ ਨਹੀਂ। ੧੭. ਭੇਤ ਰਹਿਤ। ੧੮. ਬਿਨਾ, ਬਗ਼ੈਰ। ੧੯. ਇਕ (ਆਪਣੇ) ਹੀ।

ਕਿ ਰੋਜ਼ੀ[1] ਰਜ਼ਾਕੈ[2] ॥

ਰਹੀਮੈ[3] ਰਿਹਾਕੈ[4] ॥

ਕਿ ਪਾਕ[5] ਬਿਐਬ ਹੈਂ ॥

ਕਿ ਗ਼ੈਬੁਲ[6] ਗ਼ੈਬ ਹੈਂ ॥੧੦੮॥

ਕਿ ਅਫ਼ੂਅਲ[7] ਗੁਨਾਹ ਹੈਂ ॥

ਕਿ ਸ਼ਾਹਾਨ ਸ਼ਾਹ ਹੈਂ ॥

ਕਿ ਕਾਰਨ ਕੁਨਿੰਦ[8] ਹੈਂ ॥

ਕਿ ਰੋਜ਼ੀ ਦਿਹੰਦ[9] ਹੈਂ ॥੧੦੯॥

ਕਿ ਰਾਜ਼ਕ[10] ਰਹੀਮ[11] ਹੈਂ ॥

ਕਿ ਕਰਮੰ[12] ਕਰੀਮ[13] ਹੈਂ ॥

ਕਿ ਸਰਬੰ ਕਲੀ[14] ਹੈਂ ॥

ਕਿ ਸਰਬੰ ਦਲੀ ਹੈਂ ॥੧੧੦॥

ਕਿ ਸਰਬੱਤ੍ਰ[15] ਮਾਨਿਯੈ[16] ॥

(ਮਾਨਿਯੈ—ਉਚਾਰਣ ਮਾਨਿਐ।)

ਕਿ ਸਰਬੱਤ੍ਰ ਦਾਨਿਯੈ[17] ॥

(ਦਾਨਿਯੈ—ਉਚਾਰਣ ਦਾਨਿਐ।)

ਕਿ ਸਰਬੱਤ੍ਰ ਗਉਨੈ[18] ॥

---

੧. ਰਿਜ਼ਕ। ੨. ਰਿਜ਼ਕ ਦੇਣ ਵਾਲਾ। ੩. ਰਹਿਮ (ਤਰਸ) ਕਰਨ ਵਾਲਾ। ੪. (ਰਿਹਾਈ) ਦੇਣ ਵਾਲਾ। ੫. ਪਵਿੱਤਰ। ੬. ਗੁਪਤ ਤੋਂ ਗੁਪਤ। ੭. ਬਖ਼ਸ਼ਣਹਾਰ। ੮. ਕਰਨ ਵਾਲਾ। ੯. ਦੇਣ ਵਾਲਾ। ੧੦. ਰੋਜ਼ੀ ਦੇਣ ਵਾਲਾ। ੧੧. ਰਹਿਮ (ਤਰਸ) ਕਰਨ ਵਾਲਾ। ੧੨. ਫ਼ਜ਼ਲ, ਕਿਰਪਾ।

ਤੂੰ (ਸਭ ਨੂੰ) ਰਿਜ਼ਕ ਦੇਣ ਵਾਲਾ ਰਾਜ਼ਕ ਹੈਂ।

ਤੂੰ ਤਰਸਵਾਨ ਅਤੇ ਰਿਹਾਈ ਦੇਣ ਵਾਲਾ (ਬੰਦੀ-ਛੋੜ) ਹੈਂ।

ਤੂੰ ਪਵਿੱਤਰ ਅਤੇ ਦੋਸ਼-ਰਹਿਤ ਹੈਂ।

ਤੂੰ ਗੁਪਤ ਤੋਂ ਗੁਪਤ ਹੈਂ॥੧੦੮॥

ਤੂੰ ਗੁਨਾਹਾਂ (ਪਾਪਾਂ) ਨੂੰ ਬਖ਼ਸ਼ ਦੇਣ ਵਾਲਾ ਹੈਂ।

ਤੂੰ ਪਾਤਸ਼ਾਹਾਂ ਦਾ ਪਾਤਸ਼ਾਹ ਹੈਂ।

ਤੂੰ ਸਾਰੇ ਸਬੱਬ ਬਣਾਉਣ (ਢੋਅ ਢੁਕਾਉਣ) ਵਾਲਾ ਹੈਂ।

ਤੂੰ ਰਿਜ਼ਕ-ਦਾਤਾ ਹੈਂ॥੧੦੯॥

ਤੂੰ ਰਿਜ਼ਕ ਦੇਣ ਵਾਲਾ (ਅੰਨ-ਦਾਤਾ) ਹੈਂ, ਦਇਆਵਾਨ ਹੈਂ।

ਤੂੰ ਮਿਹਰ ਕਰਨ ਵਾਲਾ ਮਿਹਰਵਾਨ ਹੈਂ।

ਤੂੰ ਸਭਨਾਂ ਨੂੰ ਸਤਿਆ (ਸ਼ਕਤੀ) ਦੇਣ ਵਾਲਾ ਹੈਂ।

ਤੂੰ ਸਭਨਾਂ ਨੂੰ ਦਲ-ਮਲ (ਮਲੀਆਮੇਟ) ਕਰਨ ਵਾਲਾ ਹੈਂ॥੧੧੦॥

ਤੂੰ ਸਭਨੀਂ ਥਾਈਂ ਅਤੇ ਸਭਨਾਂ ਲਈ ਮਾਨਨੀਕ ਹੈਂ।

ਤੂੰ ਸਭਨਾਂ ਨੂੰ ਦਾਨ ਦੇਣ ਵਾਲਾ ਹੈਂ।

ਤੂੰ ਸਭਨੀਂ ਥਾਈਂ ਗਵਨ ਕਰਨ (ਵਿਚਰਨ) ਵਾਲਾ ਹੈਂ।

---

੧੩. ਮਿਹਰਵਾਨ। ੧੪. ਸਤਾ (ਸ਼ਕਤੀ) ਦੇਣ ਵਾਲਾ। ੧੫. ਸਭਨੀਂ ਥਾਈਂ ਅਤੇ ਸਭਨਾਂ ਲਈ। ੧੬. ਮਾਨਨੀਕ। ੧੭. ਦੇਣ ਵਾਲਾ। ੧੮. ਗਵਨ ਕਰਨ (ਵਿਚਰਨ) ਵਾਲਾ।

ਕਿ ਸਰਬੱਤ੍ਰ ਭਉਨੈ[੧] ॥੧੧੧॥

ਕਿ ਸਰਬੱਤ੍ਰ ਦੇਸੈ ॥

ਕਿ ਸਰਬੱਤ੍ਰ ਭੇਸੈ ॥

ਕਿ ਸਰਬੱਤ੍ਰ ਰਾਜੈ[੨] ॥

ਕਿ ਸਰਬੱਤ੍ਰ ਸਾਜੈ ॥੧੧੨॥

ਕਿ ਸਰਬੱਤ੍ਰ ਦੀਨੈ ॥

ਕਿ ਸਰਬੱਤ੍ਰ ਲੀਨੈ ॥

ਕਿ ਸਰਬੱਤ੍ਰ ਜਾਹੋ[੩] ॥

(ਜਾਹੋ—ਇਸ ਪਦ ਦਾ 'ਜਾ ਹੋ' ਪਦ-ਛੇਦ ਅਸ਼ੁੱਧ ਹੈ।)

ਕਿ ਸਰਬੱਤ੍ਰ ਭਾਹੋ[੪] ॥੧੧੩॥

(ਭਾਹੋ—ਇਸ ਪਦ ਦਾ 'ਭਾ ਹੋ' ਪਦ-ਛੇਦ ਅਸ਼ੁੱਧ ਹੈ।)

ਕਿ ਸਰਬੱਤ੍ਰ ਦੇਸੈ ॥

ਕਿ ਸਰਬੱਤ੍ਰ ਭੇਸੈ[੫] ॥

ਕਿ ਸਰਬੱਤ੍ਰ ਕਾਲੈ[੬] ॥

ਕਿ ਸਰਬੱਤ੍ਰ ਪਾਲੈ[੭] ॥੧੧੪॥

ਕਿ ਸਰਬੱਤ੍ਰ ਹੰਤਾ[੮] ॥

ਕਿ ਸਰਬੱਤ੍ਰ ਗੰਤਾ[੯] ॥

---

੧. ਭਵਨਾਂ (ਲੋਕਾਂ) ਵਿਚ। ੨. ਪ੍ਰਕਾਸ਼ ਕਰਨ ਵਾਲਾ। ੩. ਤੇਜ-ਪ੍ਰਤਾਪ ਵਾਲਾ। ੪. ਪ੍ਰਤਿਭਾ, ਪ੍ਰਕਾਸ਼।

ਤੂੰ ਸਭਨਾਂ ਭੁਵਨਾਂ (ਲੋਆਂ) ਵਿਚ (ਵਿਆਪਕ) ਹੈਂ॥੧੧੧॥

ਤੂੰ ਸਾਰੇ ਦੇਸਾਂ ਵਿਚ (ਵਿਆਪਕ) ਹੈਂ।

(ਵਿਆਪਕ ਸਰੂਪ ਵਿਚ) ਤੂੰ ਸਾਰੇ ਪਹਿਰਾਵਿਆਂ ਦਾ ਧਾਰਨੀ ਹੈਂ।

ਤੂੰ ਸਭਨੀਂ ਥਾਈਂ ਪ੍ਰਕਾਸ਼ ਕਰਨ ਵਾਲਾ ਹੈਂ।

ਤੂੰ ਸਭਨਾਂ ਨੂੰ ਸਿਰਜਨ ਵਾਲਾ ਹੈਂ॥੧੧੨॥

ਤੂੰ ਸਭਨਾਂ ਨੂੰ (ਦਾਤਾਂ) ਦੇਣਹਾਰ ਹੈਂ।

ਤੂੰ ਸਭਨਾਂ ਤੋਂ (ਆਪਣੀ ਦਿੱਤੀ ਅਮਾਨਤ-ਦਾਤਿ ਵਾਪਸ) ਲੈਣ ਵਾਲਾ ਹੈਂ।

ਤੂੰ ਸਭਨੀਂ ਥਾਈਂ ਜਾਹੋ-ਜਲਾਲ (ਤੇਜ-ਪ੍ਰਤਾਪ) ਵਾਲਾ ਹੈਂ।

ਤੂੰ ਸਭਨੀਂ ਥਾਈਂ ਪ੍ਰਤਿਭਾ (ਪ੍ਰਕਾਸ਼) ਵਾਲਾ ਹੈਂ॥੧੧੩॥

ਤੂੰ ਸਾਰੇ ਦੇਸਾਂ ਵਿਚ (ਵਿਆਪਕ) ਹੈਂ।

(ਵਿਆਪਕ ਸਰੂਪ ਵਿਚ) ਤੂੰ ਸਾਰੇ ਪਹਿਰਾਵਿਆਂ ਦਾ ਧਾਰਨੀ ਹੈਂ।

ਤੂੰ ਸਾਰਿਆਂ ਦਾ ਲੈਅ (ਨਾਸ) ਕਰਨ ਵਾਲਾ ਹੈਂ।

ਤੂੰ ਸਭਨਾਂ ਦੀ ਪ੍ਰਤਿਪਾਲਨਾ (ਰਖਿਆ) ਕਰਨ ਵਾਲਾ ਹੈਂ॥੧੧੪॥

ਤੂੰ ਸਭਨਾਂ ਦਾ ਸੰਘਾਰ ਕਰਨ ਵਾਲਾ ਹੈਂ।

ਤੂੰ ਸਭਨਾਂ ਦੀ ਗਤੀ (ਕਲਿਆਨ) ਕਰਨ ਵਾਲਾ ਹੈਂ।

---

੫. ਪਹਿਰਾਵੇ ਵਾਲਾ। ੬. ਲੈਅ (ਨਾਸ) ਕਰਨ ਵਾਲਾ। ੭. ਪ੍ਰਤਿਪਾਲਨਾ (ਰਖਿਆ) ਕਰਨ ਵਾਲਾ। ੮. ਨਾਸ ਕਰਨ ਵਾਲਾ। ੯. ਗਤੀ ਕਰਨ ਵਾਲਾ।

ਕਿ ਸਰਬੱਤ੍ਰ ਭੇਖੀ ॥
ਕਿ ਸਰਬੱਤ੍ਰ ਪੇਖੀ[1] ॥੧੧੫॥
ਕਿ ਸਰਬੱਤ੍ਰ ਕਾਜੈ ॥
ਕਿ ਸਰਬੱਤ੍ਰ ਰਾਜੈ[2] ॥
ਕਿ ਸਰਬੱਤ੍ਰ ਸੋਖੈ[3] ॥
ਕਿ ਸਰਬੱਤ੍ਰ ਪੋਖੈ[4] ॥੧੧੬॥
ਕਿ ਸਰਬੱਤ੍ਰ ਤ੍ਰਾਣੈ[5] ॥
ਕਿ ਸਰਬੱਤ੍ਰ ਪ੍ਰਾਣੈ ॥
ਕਿ ਸਰਬੱਤ੍ਰ ਦੇਸੈ ॥
ਕਿ ਸਰਬੱਤ੍ਰ ਭੇਸੈ[6] ॥੧੧੭॥
ਕਿ ਸਰਬੱਤ੍ਰ ਮਾਨਿਯੈ[7] ॥

(ਮਾਨਿਯੈ—ਉਚਾਰਣ ਮਾਨਿਐ।)

ਸਦੈਵੰ ਪ੍ਰਧਾਨਿਯੈ[8] ॥

(ਪ੍ਰਧਾਨਿਯੈ—ਉਚਾਰਣ ਪ੍ਰਧਾਨਿਐ।)

ਕਿ ਸਰਬੱਤ੍ਰ ਜਾਪਿਯੈ[9] ॥

(ਜਾਪਿਯੈ—ਉਚਾਰਣ ਜਾਪਿਐ।)

ਕਿ ਸਰਬੱਤ੍ਰ ਥਾਪਿਯੈ[10] ॥੧੧੮॥

(ਥਾਪਿਯੈ—ਉਚਾਰਣ ਥਾਪਿਐ।)

---

੧. ਵੇਖਣ (ਦੇਖ-ਭਾਲ ਕਰਨ) ਵਾਲਾ। ੨. ਪ੍ਰਕਾਸ਼ ਕਰਨ ਵਾਲਾ। ੩. ਸੁਕਾਉਣ (ਲੈਅ) ਕਰਨ ਵਾਲਾ। ੪. ਪਾਲਣ ਵਾਲਾ। ੫. ਤ੍ਰਾਣ-ਕਲਾ, ਰਖਿਆ ਕਰਨ ਵਾਲਾ। ੬. ਪਹਿਰਾਵੇ ਵਾਲਾ।

(ਵਿਆਪਕ ਸਰੂਪ ਵਿਚ) ਤੂੰ ਸਾਰੇ ਭੇਖਾਂ ਦਾ ਧਾਰਨੀ ਹੈਂ।

ਤੂੰ ਸਦੀਵ-ਕਾਲ ਸਭਨਾਂ ਨੂੰ ਵੇਖਣ (ਦੇਖ-ਭਾਲ ਕਰਨ) ਵਾਲਾ ਹੈਂ॥੧੧੫॥

ਤੂੰ ਸਭਨੀਂ ਥਾਈਂ ਕਾਰਜ-ਕਰਤਾ ਹੈਂ।

ਤੂੰ ਸਭਨੀਂ ਥਾਈਂ ਪ੍ਰਕਾਸ਼ ਕਰਨ ਵਾਲਾ ਹੈਂ।

ਤੂੰ ਸਭਨਾਂ ਨੂੰ ਸੁਕਾਉਣ (ਲੈਅ ਕਰਨ) ਵਾਲਾ ਹੈਂ।

ਤੂੰ ਸਭਨਾਂ ਨੂੰ ਪਾਲਣ-ਪੋਸਣ ਵਾਲਾ ਹੈਂ॥੧੧੬॥

ਤੂੰ ਸਭਨਾਂ ਦੀ ਤ੍ਰਾਣ-ਕਲਾ (ਰਖਿਆ ਕਰਨ ਵਾਲਾ) ਹੈਂ।

ਤੂੰ ਸਭਨਾਂ ਦੀ ਪ੍ਰਾਣ-ਕਲਾ (ਜੀਵਨ-ਸੱਤਾ ਦੇਣ ਵਾਲਾ) ਹੈਂ।

ਤੂੰ ਸਭਨਾਂ ਦੇਸਾਂ ਵਿਚ (ਵਿਆਪਕ) ਹੈਂ।

(ਵਿਆਪਕ ਸਰੂਪ ਵਿਚ) ਤੂੰ ਸਭਨਾਂ ਪਹਿਰਾਵਿਆਂ ਦਾ ਧਾਰਨੀ ਹੈਂ॥੧੧੭॥

ਤੂੰ ਸਭਨੀਂ ਥਾਈਂ ਅਤੇ ਸਭਨਾਂ ਲਈ ਮਾਨਨੀਕ ਹੈਂ।

ਤੂੰ ਸਦੀਵ-ਕਾਲ ਸਿਰਮੌਰ (ਮੁਖੀਆ) ਹੈਂ।

ਤੂੰ ਸਭਨਾਂ ਲਈ ਜਪਣ-ਜੋਗ ਹੈਂ।

ਤੂੰ ਸਭਨਾਂ ਲਈ (ਹਿਰਦੇ ਵਿਚ) ਇਸਥਿਤ ਕਰਨ-ਜੋਗ ਹੈਂ॥੧੧੮॥

---

੭. ਮਾਨਨੀਕ। ੮. ਸਿਰਮੌਰ। ੯. ਜਪਣ-ਜੋਗ। ੧੦. ਇਸਥਿਤ (ਬਿਰਾਜਮਾਨ) ਕਰਨ-ਜੋਗ।

ਕਿ ਸਰਬੱਤ੍ਰ ਭਾਨੈ[੧] ॥

ਕਿ ਸਰਬੱਤ੍ਰ ਮਾਨੈ[੨] ॥

ਕਿ ਸਰਬੱਤ੍ਰ ਇੰਦ੍ਰੈ[੩] ॥

ਕਿ ਸਰਬੱਤ੍ਰ ਚੰਦ੍ਰੈ ॥੧੧੯॥

ਕਿ ਸਰਬੰ ਕਲੀਮੈ[੪] ॥

ਕਿ ਪਰਮੰ ਫ਼ਹੀਮੈ[੫] ॥

ਕਿ ਆਕਲ ਅਲਾਮੈ[੬] ॥

ਕਿ ਸਾਹਿਬ[੭] ਕਲਾਮੈ ॥੧੨੦॥

ਕਿ ਹੁਸਨਲ[੮] ਵਜੂ[੯] ਹੈਂ ॥

ਤਮਾਮੁਲ ਰੁਜੂ[੧੦] ਹੈਂ ॥

ਹਮੇਸੁਲ ਸਲਾਮੈ[੧੧] ॥

ਸਲੀਖਤ[੧੨] ਮੁਦਾਮੈਂ[੧੩] ॥੧੨੧॥

ਗ਼ਨੀਮੁਲ[੧੪] ਸ਼ਿਕਸਤੈ[੧੫] ॥

ਗ਼ਰੀਬੁਲ ਪਰਸਤੈ[੧੬] ॥

(ਸ਼ਿਕਸਤੈ, ਪਰਸਤੈ—'ਸ' ਦੀ ਧੁਨੀ ਦਾ ਉਚਾਰਣ ਦ੍ਰੁੱਤ ਕਰ ਕੇ।)

ਬਿਲੰਦੁਲ[੧੭] ਮਕਾਨੈਂ[੧੮] ॥

---

੧. ਭਾਉਣ ਵਾਲਾ। ੨. ਮਾਨਨੀਕ। ੩. ਰਾਜਾ। ੪. ਕਲਾਮ ਕਰਨ (ਬੋਲਣ) ਵਾਲਾ। ੫. ਸੂਝਵਾਨ। ੬. ਅਕਲਮੰਦ, ਇਲਮਦਾਨ (ਵਿਦਵਾਨ)। ੭. ਮਾਲਕ, ਭਾਵ ਧਨੀ। ੮. ਸੁੰਦਰਤਾ ਦੀ। ੯. ਨੁਹਾਰ, ਸਰੂਪ। ੧੦. ਤਵੱਜੋ, ਧਿਆਨ। ੧੧. ਸਲਾਮਤ, ਕਾਇਮ-ਦਾਇਮ।

ਤੂੰ ਸਭਨਾਂ (ਦੇ ਮਨ) ਨੂੰ ਚੰਗਾ ਲੱਗਣ ਵਾਲਾ ਹੈਂ।

ਤੂੰ ਸਭਨੀਂ ਥਾਈਂ ਅਤੇ ਸਭਨਾਂ ਲਈ ਮਾਨਨੀਕ ਹੈਂ।

ਤੂੰ ਸਭਨਾਂ ਦਾ ਰਾਜਾ ਹੈਂ।

ਤੂੰ ਸਭਨਾਂ ਦਾ ਚੰਦ੍ਰਮਾ (ਪ੍ਰਕਾਸ਼ ਅਤੇ ਸੀਤਲਤਾ ਦਾ ਸੋਮਾ) ਹੈਂ॥੧੧੯॥

ਤੂੰ ਸਭਨਾਂ ਵਿਚ ਕਲਾਮ ਕਰਨ (ਬੋਲਣ) ਵਾਲਾ ਹੈਂ।

ਤੂੰ ਸ਼੍ਰੋਮਣੀ ਸੂਝਵਾਨ ਹੈਂ।

ਤੂੰ ਵੱਡਾ ਅਕਲਮੰਦ ਅਤੇ ਇਲਮਦਾਨ (ਵਿਦਵਾਨ) ਹੈਂ।

ਤੂੰ ਕਲਾਮ (ਬੋਲ-ਬਾਣੀ) ਦਾ ਧਨੀ ਹੈਂ॥੧੨੦॥

ਤੂੰ ਸੁੰਦਰਤਾ ਦੀ ਨੁਹਾਰ ਹੈਂ।

ਤੂੰ ਸਭਨਾਂ ਵਲ ਤਵੱਜੋ (ਧਿਆਨ) ਦੇਣ ਵਾਲਾ ਹੈਂ।

ਤੂੰ ਸਦੀਵ-ਕਾਲ ਸਲਾਮਤ (ਕਾਇਮ-ਦਾਇਮ) ਹੈਂ।

ਤੂੰ ਸਦੈਵੀ (ਸਦੀਵ-ਕਾਲੀ) ਸੰਤਾਨ ਵਾਲਾ ਹੈਂ॥੧੨੧॥

ਤੂੰ (ਧਰਮ ਦੇ) ਵੈਰੀਆਂ ਨੂੰ ਹਾਰ ਦੇਣ ਵਾਲਾ ਹੈਂ।

ਤੂੰ ਗ਼ਰੀਬਾਂ (ਨਿਤਾਣਿਆਂ) ਨੂੰ ਨਿਵਾਜਣ ਵਾਲਾ ਹੈਂ।

ਤੂੰ ਉਚਿਓਂ ਉਚੇ ਟਿਕਾਣੇ ਵਾਲਾ ਹੈਂ।

---

੧੨. ਸੰਤਾਨ। ੧੩. ਹਮੇਸ਼ਾ ਰਹਿਣ ਵਾਲੀ। ੧੪. ਵੈਰੀਆਂ ਨੂੰ। ੧੫. ਹਾਰ ਦੇਣ ਵਾਲਾ। ੧੬. ਨਿਵਾਜਣ ਵਾਲਾ। ੧੭. ਉਚਿਓਂ ਉਚਾ। ੧੮. ਟਿਕਾਣਾ।

ਜ਼ਮੀਨੁਲ[੧] ਜ਼ਮਾਨੈਂ[੨] ॥੧੨੨॥

ਤਮੀਜ਼ੁਲ ਤਮਾਮੈਂ[੩] ॥
ਰੁਜੂਅਲ[੪] ਨਿਧਾਨੈਂ[੫] ॥
ਹਰੀਫ਼ੁਲ[੬] ਅਜੀਮੈਂ[੭] ॥
ਰਜ਼ਾਇਕ[੮] ਯਕੀਨੈਂ ॥੧੨੩॥
ਅਨੇਕੁਲ ਤਰੰਗ ਹੈਂ ॥
ਅਭੇਦ[੯] ਹੈਂ ਅਭੰਗ[੧੦] ਹੈਂ ॥
ਅਜ਼ੀਜ਼ੁਲ[੧੧] ਨਿਵਾਜ਼ ਹੈਂ ॥
ਗ਼ਨੀਮੁਲ[੧੨] ਖ਼ਿਰਾਜ[੧੩] ਹੈਂ ॥੧੨੪॥

ਨਿਰੁਕਤ[੧੪] ਸਰੂਪ ਹੈਂ ॥
ਤ੍ਰਿਮੁਕਤਿ[੧੫] ਬਿਭੂਤ[੧੬] ਹੈਂ ॥ (ਤ੍ਰਿ—'ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)
ਪ੍ਰਭੁਗਤਿ[੧੭] ਪ੍ਰਭਾ[੧੮] ਹੈਂ ॥
ਸੁਜੁਗਤਿ[੧੯] ਸੁਧਾ[੨੦] ਹੈਂ ॥੧੨੫॥
ਸਦੈਵੰ[੨੧] ਸਰੂਪ ਹੈਂ ॥

---

੧. ਧਰਤੀ। ੨. ਅਕਾਸ਼। ੩. ਸਭਨਾਂ ਨੂੰ। ੪. ਤਵੱਜੋ, ਧਿਆਨ। ੫. ਖ਼ਜ਼ਾਨਾ। ੬. ਮਿੱਤਰ। ੭. ਵਡਾ, ਪਰਮ (ਸ਼੍ਰੋਮਣੀ)। ੮. ਰਿਜ਼ਕ ਦੇਣ ਵਾਲਾ। ੯. (ਅਭਿਦ) ਕਟੇ-ਵਢੇ ਜਾਣ ਤੋਂ ਮੁਕਤ। ੧੦. ਟੁੱਟਣ-ਭੱਜਣ ਤੋਂ ਰਹਿਤ। ੧੧. ਪਿਆਰਿਆਂ ਨੂੰ। ੧੨. ਵੈਰੀਆਂ ਨੂੰ। ੧੩. ਮਸੂਲ, ਚੱਟੀ।

ਤੂੰ ਧਰਤੀ ਅਤੇ ਅਕਾਸ਼ ਵਿਚ ਵਿਆਪਕ (ਸਰਬ-ਦੇਸੀ ਅਤੇ ਸਰਬ-ਕਾਲੀ) ਹੈਂ ॥੧੨੨॥

ਤੂੰ ਸਾਰਿਆਂ ਨੂੰ ਤਮੀਜ਼ (ਵਿਵੇਕ-ਬੁੱਧੀ) ਦੇਣ ਵਾਲਾ ਹੈਂ।

ਤੂੰ (ਸਭਨਾਂ ਦੀ) ਤਵੱਜੋ (ਧਿਆਨ) ਦਾ ਖ਼ਜ਼ਾਨਾ (ਕੇਂਦਰ) ਹੈਂ।

ਤੂੰ (ਮਿੱਤਰਾਂ ਵਿਚੋਂ) ਪਰਮ ਮਿੱਤਰ ਹੈਂ।

ਤੂੰ ਯਕੀਨੀ ਤੌਰ ਤੇ ਸਭ ਨੂੰ ਰਿਜ਼ਕ ਦੇਣ ਵਾਲਾ ਹੈਂ ॥੧੨੩॥

ਤੂੰ ਅਨੇਕ ਲਹਿਰਾਂ ਵਾਲਾ (ਵਿਸ਼ਾਲ) ਸਾਗਰ ਹੈਂ।

ਤੂੰ ਕਟੇ-ਵਢੇ ਜਾਣ ਤੋਂ ਮੁਕਤ ਹੈਂ, ਟੁੱਟਣ-ਭੱਜਣ ਤੋਂ ਰਹਿਤ ਹੈਂ।

ਤੂੰ ਆਪਣੇ ਪਿਆਰਿਆਂ ਨੂੰ ਨਿਵਾਜਣ (ਵਡਿਆਈ ਦੇਣ) ਵਾਲਾ ਹੈਂ।

ਤੂੰ ਵੈਰੀਆਂ ਤੋਂ ਮਸੂਲ (ਚੱਟੀ) ਵਸੂਲ ਕਰਨ ਵਾਲਾ, ਭਾਵ, ਵੈਰੀਆਂ ਨੂੰ ਡੰਨ ਲਾਉਣ ਵਾਲਾ ਹੈਂ ॥੧੨੪॥

ਤੂੰ ਅਕੱਥ (ਬਿਆਨ ਨਾ ਕੀਤੇ ਜਾ ਸਕਣ ਵਾਲੇ) ਸਰੂਪ ਵਾਲਾ ਹੈਂ।

ਤਿੰਨਾਂ ਗੁਣਾਂ (ਸਤ, ਰਜ, ਤਮ) ਤੋਂ ਮੁਕਤ (ਅਤੀਤ) ਬਿਭੂਤੀ (ਦੈਵੀ ਸੰਪਦਾ) ਵਾਲਾ ਹੈਂ।

ਤੂੰ ਭਲੀ-ਪ੍ਰਕਾਰ ਮਾਣੇ ਜਾਣ ਵਾਲੀ ਪ੍ਰਭਾ (ਪ੍ਰਕਾਸ਼) ਵਾਲਾ ਹੈਂ।

ਤੂੰ ਅੰਮ੍ਰਿਤ-ਸੰਜੁਕਤ ਭਾਵ ਅੰਮ੍ਰਿਤ-ਰਸ ਪੂਰਤ ਹੈਂ ॥੧੨੫॥

ਤੂੰ ਸਦੀਵੀ (ਸਰਬ-ਕਾਲੀ) ਸਤਿ-ਸਰੂਪ ਵਾਲਾ ਹੈਂ।

---

੧੪. (ਨਿਰ+ਉਕਤ) ਕਹਿਣ ਕਥਨ ਤੋਂ ਪਰੇ, ਅਕੱਥ। ੧੫. ਤਿੰਨਾ ਗੁਣਾਂ ਤ ਮੁਕਤ। ੧੬. ਬਿਭੂਤੀ, ਦੈਵੀ ਸੰਪਦਾ। ੧੭. ਭਲੀ-ਪ੍ਰਕਾਰ ਮਾਣੇ ਜਾਣ ਵਾਲਾ। ੧੮. ਪ੍ਰਕਾਸ਼। ੧੯. ਮਿਲਿਆ ਹੋਇਆ। ੨੦. ਅੰਮ੍ਰਿਤ। ੨੧. ਸਦੀਵ-ਕਾਲ।

**ਅਭੇਦੀ ਅਨੂਪ[੧] ਹੈਂ ॥**

**ਸਮਸਤੋਪਰਾਜ[੨] ਹੈਂ ॥**

**ਸਦਾ ਸਰਬ ਸਾਜ ਹੈਂ ॥੧੨੬॥**

**ਸਮਸਤੁਲ[੩] ਸਲਾਮ ਹੈਂ ॥**

**ਸਦੈਵਲ ਅਕਾਮ[੪] ਹੈਂ ॥**

**ਨ੍ਰਿਬਾਧ[੫] ਸਰੂਪ ਹੈਂ ॥** (ਨ੍ਰਿਬਾਧ—'ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

**ਅਗਾਧ[੬] ਹੈਂ ਅਨੂਪ ਹੈਂ ॥੧੨੭॥**

**ਓਅੰ[੭] ਆਦਿ ਰੂਪੇ ॥**

**ਅਨਾਦਿ[੮] ਸਰੂਪੈ ॥**

**ਅਨੰਗੀ[੯] ਅਨਾਮੇ ॥**

**ਤ੍ਰਿਭੰਗੀ[੧੦] ਤ੍ਰਿਕਾਮੇ[੧੧] ॥੧੨੮॥** ('ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

**ਤ੍ਰਿਬਰਗੰ[੧੨] ਤ੍ਰਿਬਾਧੇ[੧੩] ॥** ('ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

**ਅਗੰਜੇ[੧੪] ਅਗਾਧੇ[੬] ॥**

**ਸੁਭੰ[੧੫] ਸਰਬ ਭਾਗੇ[੧੬] ॥**

---

੧. ਉਪਮਾ-ਰਹਿਤ। ੨. (ਸਮਸਤ+ਉਪਰਾਜ) ਸਭਨਾਂ ਦੀ ਉਤਪਤੀ ਕਰਨ ਵਾਲਾ। ੩. ਸਭਨਾਂ ਦੇ। ੪. ਕਾਮਨਾ ਰਹਿਤ। ੫. ਦੁਖ ਕਲੇਸ਼ ਰਹਿਤ। ੬. ਅਥਾਹ। ੭. ਸਿਰਜਨਾਤਮਿਕ ਅਤੇ ਵਿਆਪਕ-ਸੱਤਾ-ਸੰਪੰਨ ਬ੍ਰਹਮ। ੮. ਆਦਿ ਰਹਿਤ। ੯. ਅਨ-ਅੰਗੀ, ਸਰੀਰ ਰਹਿਤ।

ਤੂੰ ਉਪਮਾ-ਰਹਿਤ ਅਭੇਦੀ (ਅਭੇਦਤਾ ਵਾਲਾ, ਭਾਵ, ਰਚਨਾ ਨਾਲ ਇਕ-ਮਿਕ ਹੋਇਆ ਹੋਇਆ) ਹੈਂ।

ਤੂੰ ਸਭਨਾਂ ਨੂੰ ਉਪਰਾਜਣ (ਪੈਦਾ ਕਰਨ) ਵਾਲਾ ਹੈਂ।

ਤੂੰ ਸਦੀਵ-ਕਾਲ ਸਾਰੇ ਸਾਜ (ਦ੍ਰਿਸ਼ਟਮਾਨ ਪਸਾਰੇ) ਸਾਜਣ ਵਾਲਾ ਹੈਂ॥੧੨੬॥

ਤੂੰ ਸਭਨਾਂ ਦੇ ਸਲਾਮ (ਪ੍ਰਣਾਮ) ਕਰਨ ਜੋਗ ਹੈਂ।

ਤੂੰ ਸਦਾ ਹੀ ਕਾਮਨਾ-ਰਹਿਤ ਹੈਂ।

ਤੂੰ ਦੁਖ ਕਲੇਸ਼-ਰਹਿਤ ਸਰੂਪ ਵਾਲਾ ਹੈਂ।

ਤੂੰ ਅਥਾਹ ਹੈਂ, ਉਪਮਾ-ਰਹਿਤ (ਬੇ-ਮਿਸਾਲ) ਹੈਂ॥੧੨੭॥

ਤੂੰ ਆਦਲੇ (ਮੁਢਲੇ) ਸਿਰਜਨਾਤਮਿਕ ਅਤੇ ਵਿਆਪਕ-ਸੱਤਾ-ਸੰਪੰਨ ਸਰੂਪ ਵਾਲਾ (ਬ੍ਰਹਮ) ਹੈਂ।

ਤੂੰ ਅਨਾਦੀ (ਆਦਿ-ਰਹਿਤ) ਸਰੂਪ ਵਾਲਾ (ਅਜ਼ਲੀ—ਆਦਿ-ਰਹਿਤ) ਹੈਂ।

ਤੂੰ (ਪੰਜ-ਭੂਤਕੀ) ਵਜੂਦ-ਰਹਿਤ ਅਤੇ (ਕਿਸੇ ਵਿਸ਼ੇਸ਼) ਨਾਮ-ਰਹਿਤ ਹੈਂ।

ਤੂੰ ਤਿੰਨਾਂ ਤਾਪਾਂ (ਆਧਿ, ਬਿਆਧਿ, ਉਪਾਧਿ) ਨੂੰ ਮੇਟਣ ਵਾਲਾ ਅਤੇ ਤਿੰਨਾਂ ਲੋਕਾਂ (ਦੇ ਜੀਵਾਂ) ਦੀਆਂ ਕਾਮਨਾਂ ਪੂਰੀਆਂ ਕਰਨ ਵਾਲਾ ਹੈਂ॥੧੨੮॥

ਤੂੰ ਤਿੰਨਾਂ ਵਰਗਾਂ (ਤਿੰਨਾਂ ਲੋਕਾਂ, ਤਿੰਨਾਂ ਗੁਣਾਂ) ਵਿਚ ਵਿਆਪਕ ਹੈਂ, ਅਤੇ ਤਿੰਨਾਂ ਤਾਪਾਂ ਨੂੰ ਨਾਸ ਕਰਨ ਵਾਲਾ ਹੈਂ।

ਤੂੰ ਅਜਿੱਤ ਹੈਂ, ਅਥਾਹ ਹੈਂ।

ਤੂੰ ਸਾਰੇ ਪੱਖੋਂ ਸੁਭਾਇਮਾਨ ਹੈਂ।

---

੧੦. ਤਿੰਨਾਂ (ਤਾਪਾਂ) ਨੂੰ ਨਾਸ ਕਰਨ ਵਾਲਾ। ੧੧. ਤਿੰਨਾਂ (ਲੋਕਾਂ) ਦੀਆਂ ਕਾਮਨਾਂ ਪੂਰਨਹਾਰ। ੧੨. ਤਿੰਨਾਂ ਵਰਗਾਂ ਵਿਚ ਵਿਆਪਕ। ੧੩. ਤਿੰਨਾਂ (ਤਾਪਾਂ) ਨੂੰ ਨਾਸ ਕਰਨ ਵਾਲੇ। ੧੪. ਅਜਿੱਤ। ੧੫. ਸੁਭਾਇਮਾਨ। ੧੬. ਪੱਖੋਂ।

**ਸੁ ਸਰਬਾ ਅਨੁਰਾਗੇ[੧] ॥੧੨੯॥**

**ਤ੍ਰਿਭੁਗਤ[੨] ਸਰੂਪ ਹੈਂ ॥** ('ਿ' ਦਾ ਉਚਾਰਣ ਪੈਰ-ਚਿੰਨ੍ਹ ਨਾਲ।)

**ਅਛਿੱਜ[੩] ਹੈਂ ਅਛੂਤ[੪] ਹੈਂ ॥**

**ਕਿ ਨਰਕੰ ਪ੍ਰਣਾਸ[੫] ਹੈਂ ॥**

**ਪ੍ਰਿਥੀਉਲ[੬] ਪ੍ਰਵਾਸ[੭] ਹੈਂ ॥੧੩੦॥** ('ਿ' ਦਾ ਉਚਾਰਣ ਪੈਰ-ਚਿੰਨ੍ਹ ਨਾਲ।)

**ਨਿਰੁਕਤਿ[੮] ਪ੍ਰਭਾ[੯] ਹੈਂ ॥**

**ਸਦੈਵੰ ਸਦਾ ਹੈਂ ॥**

**ਬਿਭੁਗਤਿ[੧੦] ਸਰੂਪ ਹੈਂ ॥**

**ਪ੍ਰਜੁਗਤਿ[੧੧] ਅਨੂਪ[੧੨] ਹੈਂ ॥੧੩੧॥**

**ਨਿਰੁਕਤਿ[੮] ਸਦਾ ਹੈਂ ॥**

**ਬਿਭੁਗਤਿ[੧੦] ਪ੍ਰਭਾ[੯] ਹੈਂ ॥**

**ਅਨਉਕਤਿ[੧੩] ਸਰੂਪ ਹੈਂ ॥**

**ਪ੍ਰਜੁਗਤਿ[੧੧] ਅਨੂਪ ਹੈਂ ॥੧੩੨॥**

**ਚਾਚਰੀ ਛੰਦ ॥**

**ਅਭੰਗ[੧੪] ਹੈਂ ॥ ਅਨੰਗ[੧੫] ਹੈਂ ॥**

---

੧. ਪਿਆਰ। ੨. ਤਿੰਨਾਂ ਲੋਕਾਂ (ਦੇ ਜੀਵਾਂ) ਵਲੋਂ ਮਾਣੇ ਜਾਣ ਵਾਲਾ। ੩. ਛਿੱਜਣ (ਖੀਣ ਹੋਣ) ਰਹਿਤ। ੪. ਅਛੋਹ, ਸਪੱਰਸ ਰਹਿਤ। ੫. ਨਾਸ ਕਰਨ ਵਾਲਾ। ੬. ਪ੍ਰਿਥਵੀ (ਧਰਤੀ) ਵਿਚ।

ਤੂੰ ਸਮੁੱਚਾ ਹੀ ਪਿਆਰ-ਰੂਪ ਹੈਂ ॥੧੨੯॥

ਤੂੰ ਤ੍ਰੈਲੋਕੀ (ਦੇ ਜੀਵਾਂ) ਵਲੋਂ ਮਾਣੇ ਜਾਣ ਵਾਲੇ ਸਰੂਪ ਵਾਲਾ ਹੈਂ।

ਤੂੰ ਛਿੱਜਣ (ਖੀਣ ਹੋਣ) ਤੋਂ ਮੁਕਤ ਹੈਂ, ਅਛੋਹ (ਤ੍ਰੈ-ਗੁਣ ਅਤੀਤ) ਹੈਂ।

ਤੂੰ ਨਰਕ (ਦਾ ਵਾਸਾ) ਮੇਟਣ ਵਾਲਾ ਹੈਂ।

ਤੂੰ (ਸਰਗੁਨ ਸਰੂਪ ਵਿਚ) ਸਾਰੀ ਪ੍ਰਿਥਵੀ ਵਿਚ ਨਿਵਾਸ ਕਰਨ ਵਾਲਾ ਹੈਂ ॥੧੩੦॥

ਤੂੰ ਕਥਨੀ ਤੋਂ ਪਰੇ ਸੋਭਾ ਵਾਲਾ ਹੈਂ।

ਤੂੰ ਹਮੇਸ਼ਾ ਹਮੇਸ਼ਾ (ਕਾਇਮ-ਦਾਇਮ) ਹੈਂ।

ਤੂੰ ਭਲੀ-ਪ੍ਰਕਾਰ ਮਾਣੇ (ਭੋਗੇ) ਜਾਣ ਵਾਲੇ ਸਰੂਪ ਵਾਲਾ ਹੈਂ।

ਤੂੰ (ਆਪਣੀ ਰਚਨਾ ਨਾਲ) ਅਨੂਪਮ (ਬੇ-ਮਿਸਾਲ) ਸੁਮੇਲ (ਇਕ-ਮਿਕਤਾ) ਵਾਲਾ ਹੈਂ ॥੧੩੧॥

ਤੂੰ ਸਦੀਵ-ਕਾਲ ਅਕੱਥਨੀਯ (ਕਥਨੀ ਤੋਂ ਪਰੇ) ਹੈਂ।

ਤੂੰ ਭਲੀ-ਪ੍ਰਕਾਰ ਮਾਣੇ (ਭੋਗੇ) ਜਾਣ ਵਾਲੀ ਸੋਭਾ ਵਾਲਾ ਹੈਂ।

ਤੂੰ ਕਥਨੀ ਤੋਂ ਪਰੇ ਸਰੂਪ ਵਾਲਾ ਹੈਂ।

ਤੂੰ (ਆਪਣੀ ਰਚਨਾ ਨਾਲ) ਅਨੂਪਮ (ਬੇ-ਮਿਸਾਲ) ਸੁਮੇਲ (ਇਕ-ਮਿਕਤਾ) ਵਾਲਾ ਹੈਂ ॥੧੩੨॥

ਛੰਦ-ਕਾਵਿ ਦੀ ਇਕ ਕਿਸਮ।

ਤੂੰ ਅਖੰਡ (ਵਿਨਾਸ਼-ਰਹਿਤ) ਹੈਂ। ਤੂੰ (ਪੰਜ-ਭੂਤਕੀ) ਵਜੂਦ-ਰਹਿਤ ਹੈਂ।

---

੭. ਨਿਵਾਸ ਕਰਨ ਵਾਲਾ। ੮. ਕਥਨੀ ਤੋਂ ਪਰੇ। ੯. ਸੋਭਾ। ੧੦. ਭਲੀ-ਪ੍ਰਕਾਰ ਭੋਗੇ (ਮਾਣੇ) ਜਾਣ ਵਾਲਾ। ੧੧. ਭਲੀ-ਪ੍ਰਕਾਰ ਮਿਲਿਆ ਹੋਇਆ। ੧੨. ਉਪਮਾ-ਰਹਿਤ। ੧੩. ਕਥਨੀ ਤੋਂ ਪਰੇ। ੧੪. ਅਖੰਡ। ੧੫. ਅਨ-ਅੰਗ, ਸਰੀਰ ਰਹਿਤ।

ਅਭੇਖ ਹੈਂ॥ ਅਲੇਖ ਹੈਂ॥੧੩੩॥

ਅਭਰਮ ਹੈਂ॥ ਅਕਰਮ ਹੈਂ॥

ਅਨਾਦਿ ਹੈਂ॥ ਜੁਗਾਦਿ ਹੈਂ॥੧੩੪॥

ਅਜੈ[੧] ਹੈਂ॥ ਅਬੈ[੨] ਹੈਂ॥

ਅਭੂਤ[੩] ਹੈਂ॥ ਅਧੂਤ[੪] ਹੈਂ॥੧੩੫॥

ਅਨਾਸ ਹੈਂ॥ ਉਦਾਸ ਹੈਂ॥

ਅਧੰਧ ਹੈਂ॥ ਅਬੰਧ ਹੈਂ॥੧੩੬॥

ਅਭਗਤ[੫] ਹੈਂ॥ ਬਿਰਕਤ[੬] ਹੈਂ॥

(ਬਿਰਕਤ—ਉਚਾਰਨ 'ਬਿਰਕ੍ਤ' ਵਾਂਗ।)

ਅਨਾਸ ਹੈਂ॥ ਪ੍ਰਕਾਸ ਹੈਂ॥੧੩੭॥

ਨਿਚਿੰਤ ਹੈਂ॥ ਸੁਨਿੰਤ[੭] ਹੈਂ॥

ਅਲਿੱਖ ਹੈਂ॥ ਅਦਿੱਖ ਹੈਂ॥੧੩੮॥

ਅਲੇਖ ਹੈਂ॥ ਅਭੇਖ ਹੈਂ॥

ਅਢਾਹ ਹੈਂ॥ ਅਗਾਹ[੮] ਹੈਂ॥੧੩੯॥

ਅਸੰਭ[੯] ਹੈਂ॥ ਅਗੰਭ[੧੦] ਹੈਂ॥

ਅਨੀਲ[੧੧] ਹੈਂ॥ ਅਨਾਦਿ ਹੈਂ॥੧੪੦॥

---

੧. ਅਜਿੱਤ। ੨. ਅ-ਬਦਲ। ੩. ਪੰਜ-ਭੂਤਕੀ ਬਣਤਰ ਤੋਂ ਰਹਿਤ। ੪. ਅਚੱਲ। ੫. ਜੋ ਵਿਭਾਜਨ (ਵਿਭਾਗ) ਨਾ ਕੀਤਾ ਜਾ ਸਕੇ। ੬. ਤਿਆਗੀ, ਅਤੀਤ।. ੭. ਸੁਣਨ ਵਾਲਾ।

ਤੂੰ (ਕਿਸੇ ਵਿਸ਼ੇਸ਼) ਭੇਸ ਤੋਂ ਰਹਿਤ ਹੈਂ। ਤੂੰ ਕਿਸੇ ਵਲੋਂ (ਸਿਰ 'ਤੇ ਲਿਖੇ) ਲੇਖ ਤੋਂ ਅਲੇਖ ਹੈਂ॥੧੩੩॥

ਤੂੰ ਭਰਮ-ਰਹਿਤ ਹੈਂ। ਤੂੰ ਕਰਮ-ਬੰਧਨ ਤੋਂ ਮੁਕਤ ਹੈਂ।

ਤੂੰ ਅਨਾਦੀ (ਆਦਿ-ਰਹਿਤ) ਹੈਂ। ਤੂੰ ਜੁਗਾਂ ਦੇ ਅਰੰਭ ਤੋਂ ਪਹਿਲਾਂ ਦਾ ਹੈਂ॥੧੩੪॥

ਤੂੰ ਅਜਿੱਤ ਹੈਂ। ਤੂੰ ਅ-ਬਦਲ (ਇਕ-ਰਸ) ਹੈਂ।

ਤੂੰ ਤੱਤਾਂ ਦੀ ਬਣਤਰ ਤੋਂ ਰਹਿਤ ਹੈਂ। ਤੂੰ ਅਚੱਲ ਹੈਂ॥੧੩੫॥

ਤੂੰ ਨਾਸ-ਰਹਿਤ ਹੈਂ। ਤੂੰ (ਤ੍ਰਿਗੁਣੀ ਮਾਇਆ ਤੋਂ) ਨਿਰਲੇਪ ਹੈਂ।

ਤੂੰ ਸੰਸਾਰਕ-ਧੰਧੇ (ਝਮੇਲੇ) ਤੋਂ ਮੁਕਤ ਹੈਂ। ਤੂੰ ਬੰਧਨ-ਮੁਕਤ ਹੈਂ॥੧੩੬॥

ਤੂੰ ਵਿਭਾਜਨ ਕੀਤੇ (ਵੰਡੇ) ਜਾਣ ਤੋਂ ਬਾਹਰਾ (ਪੂਰਨ-ਸਰੂਪ) ਹੈਂ। ਤੂੰ ਪੂਰਨ ਤਿਆਗੀ ਹੈਂ।

ਤੂੰ ਨਾਸ-ਰਹਿਤ ਹੈਂ। ਤੂੰ ਨਿਰਾ ਨੂਰ ਹੈਂ॥੧੩੭॥

ਤੂੰ ਚਿੰਤਾ-ਰਹਿਤ ਹੈਂ। ਤੂੰ (ਸਭ ਕਿਸੇ ਦੀ ਬਿਰਥਾ) ਸੁਣਨ ਵਾਲਾ ਹੈਂ।

ਤੂੰ ਲਿਖਤ ਵਿਚ ਲਿਆਂਦੇ ਜਾਣ ਤੋਂ ਬਾਹਰਾ ਹੈਂ। ਤੂੰ ਅਦ੍ਰਿਸ਼ਟ ਹੈਂ॥੧੩੮॥

ਤੂੰ ਕਿਸੇ ਵਲੋਂ (ਸਿਰ 'ਤੇ ਲਿਖੇ) ਲੇਖ ਤੋਂ ਅਲੇਖ ਹੈਂ। ਤੂੰ ਭੇਖ-ਰਹਿਤ ਹੈਂ।

ਤੂੰ ਡੋਗੇ ਜਾਣ ਤੋਂ ਮੁਕਤ ਹੈਂ। ਤੂੰ ਅਥਾਹ ਹੈਂ॥੧੩੯॥

ਤੂੰ ਅਜਨਮ ਹੈਂ। ਤੂੰ ਗੰਮਤਾ-ਰਹਿਤ (ਅਪਹੁੰਚ) ਹੈਂ।

ਤੂੰ ਰੂਪ-ਰੰਗ ਤੋਂ ਪਰੇ ਹੈਂ। ਤੂੰ ਆਦਿ-ਰਹਿਤ ਹੈਂ॥੧੪੦॥

---

੮. ਅਥਾਹ। ੯. ਅਜਨਮ। ੧੦. ਗੰਮਤਾ-ਰਹਿਤ, ਅਪਹੁੰਚ। ੧੧. ਰੂਪ-ਰੰਗ ਤੋਂ ਰਹਿਤ।

ਅਨਿੱਤ[੧] ਹੈਂ ॥ ਸੁਨਿੱਤ[੨] ਹੈਂ ॥

ਅਜਾਤ[੩] ਹੈਂ ॥ ਅਜਾਦ[੪] ਹੈਂ ॥੧੪੧॥

ਚਰਪਟ ਛੰਦ ॥

ਤ੍ਵ ਪ੍ਰਸਾਦਿ ॥

ਸਰਬੰ ਹੰਤਾ[੫] ॥ ਸਰਬੰ ਗੰਤਾ[੬] ॥

ਸਰਬੰ ਖਿਆਤਾ[੭] ॥ ਸਰਬੰ ਗਿਆਤਾ[੮] ॥੧੪੨॥

ਸਰਬੰ ਹਰਤਾ[੯] ॥ ਸਰਬੰ ਕਰਤਾ ॥

ਸਰਬੰ ਪ੍ਰਾਣੰ[੧੦] ॥ ਸਰਬੰ ਤ੍ਰਾਣੰ[੧੧] ॥੧੪੩॥

ਸਰਬੰ ਕਰਮੰ ॥ ਸਰਬੰ ਧਰਮੰ ॥

ਸਰਬੰ ਜੁਗਤਾ[੧੨] ॥ ਸਰਬੰ ਮੁਕਤਾ[੧੩] ॥੧੪੪॥

ਰਸਾਵਲ ਛੰਦ ॥

ਤ੍ਵ ਪ੍ਰਸਾਦਿ ॥

(ਤ੍ਵ—ਉਚਾਰਨ ਤੁਅ।)

ਨਮੋ ਨਰਕ ਨਾਸੇ ॥

ਸਦੈਵੰ ਪ੍ਰਕਾਸੇ[੧੪] ॥

---

੧. ਅ-ਨਿਤ, ਕਾਲ-ਚੱਕਰ ਦੇ ਬੰਧੇਜ ਤੋਂ ਪਰੇ। ੨. ਸੁ-ਨਿਤ, ਸਰਬ-ਕਾਲੀ। ੩. ਗਿਆਤ ਤੋਂ ਪਰੇ। ੪. (ਜ਼ਾਦ—ਫ਼ਾ:—ਪੈਦਾ ਕੀਤਾ ਹੋਇਆ) ਕਿਸੇ ਦਾ ਜਣਿਆ ਹੋਇਆ ਨਹੀਂ। ੫. ਸੰਘਾਰ (ਨਾਸ) ਕਰਨ ਵਾਲਾ। ੬. ਗਤੀ ਕਰਨ ਵਾਲਾ। ੭. ਪ੍ਰਗਟ, ਪ੍ਰਸਿੱਧ। ੮. ਜਾਣਨਹਾਰ, ਸਰਬੱਗ।

ਤੂੰ ਕਾਲ-ਚੱਕਰ ਦੇ ਬੰਧੇਜ ਤੋਂ ਪਰੇ (ਅਕਾਲ) ਹੈਂ। ਤੂੰ ਸਰਬ-ਕਾਲੀ (ਸਦ-ਹੁਣ Eternal Now) ਹੈਂ।

ਤੂੰ ਮਨੁੱਖੀ ਗਿਆਤ ਤੋਂ ਪਰੇ ਹੈਂ। ਤੂੰ ਕਿਸੇ ਦਾ ਜਣਿਆ ਹੋਇਆ ਨਹੀਂ ॥੧੪੧॥

ਛੰਦ-ਕਾਵਿ ਦੀ ਇਕ ਕਿਸਮ।

ਤੇਰੀ ਕਿਰਪਾ ਦੁਆਰਾ (ਕਥਨ ਕਰਦਾ ਹਾਂ)।

ਤੂੰ ਸਭਨਾਂ ਦਾ ਸੰਘਾਰ ਕਰਨ ਵਾਲਾ ਹੈਂ। ਤੂੰ ਸਭਨਾਂ ਦੀ ਗਤੀ (ਕਲਿਆਣ) ਕਰਨ ਵਾਲਾ ਹੈਂ।

ਤੂੰ ਸਭਨਾਂ ਵਿਚ ਪ੍ਰਸਿੱਧ ਹੈਂ। ਤੂੰ ਸਭ ਕੁਝ ਜਾਣਨਹਾਰ (ਸਰਬੱਗ) ਹੈਂ ॥੧੪੨॥

ਤੂੰ ਸਭਨਾਂ ਦਾ ਵਿਨਾਸ਼ ਕਰਨ ਵਾਲਾ ਹੈਂ। ਤੂੰ ਸਭਨਾਂ ਦਾ ਕਰਨਹਾਰ ਕਰਤਾਰ ਹੈਂ।

ਤੂੰ ਸਭਨਾਂ ਦੀ ਪ੍ਰਾਣ-ਕਲਾ (ਜੀਵਨ-ਸੱਤਾ) ਹੈਂ। ਤੂੰ ਸਭਨਾਂ ਦਾ ਰਖਿਅਕ ਹੈਂ ॥੧੪੩॥

ਤੂੰ ਸਾਰੇ ਕਰਮਾਂ ਦਾ ਪ੍ਰੇਰਕ ਹੈਂ। ਤੂੰ ਸਾਰੇ ਧਰਮਾਂ ਦਾ ਮੂਲ-ਧਰਮ ਹੈਂ।

ਤੂੰ ਸਭਨਾਂ ਨਾਲ ਮਿਲਿਆ (ਹਲੂਲ) ਹੋਇਆ ਹੈਂ। ਤੂੰ ਸਭਨਾਂ ਤੋਂ ਨਿਰਲੇਪ ਹੈਂ ॥੧੪੪॥

ਛੰਦ-ਕਾਵਿ ਦੀ ਇਕ ਕਿਸਮ।

ਤੇਰੀ ਕਿਰਪਾ ਦੁਆਰਾ (ਕਥਨ ਕਰਦਾ ਹਾਂ)।

ਹੇ ਨਰਕ (ਦਾ ਵਾਸਾ) ਮੇਟਣ ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਤੂੰ ਸਦੀਵ-ਕਾਲ (ਨਿਰਾ) ਨੂਰ ਹੀ ਨੂਰ ਹੈਂ।

---

੯. ਨਾਸ ਕਰਨ ਵਾਲਾ। ੧੦. ਪ੍ਰਾਣ-ਸੱਤਾ। ੧੧. ਰਖਿਆ ਕਰਨ ਵਾਲਾ। ੧੨. ਮਿਲਿਆ ਹੋਇਆ, ਹਲੂਲ। ੧੩. ਨਿਰਲੇਪ। ੧੪. ਨੂਰ।

ਅਨੰਗੰ[1] ਸਰੂਪੇ ॥

ਅਭੰਗੰ[2] ਬਿਭੂਤੇ[3] ॥੧੪੫॥

ਪ੍ਰਮਾਥੰ ਪ੍ਰਮਾਥੇ[4] ॥

ਸਦਾ ਸਰਬ ਸਾਥੇ ॥

ਅਗਾਧ[5] ਸਰੂਪੇ ॥

ਨ੍ਰਿਬਾਧ[6] ਬਿਭੂਤੇ[7] ॥੧੪੬॥ ('ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

ਅਨੰਗੀ[8] ਅਨਾਮੇ ॥

ਤ੍ਰਿਭੰਗੀ[9] ਤ੍ਰਿਕਾਮੇ[10] ॥ ('ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

ਨ੍ਰਿਭੰਗੀ[11] ਸਰੂਪੇ ॥ ('ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

ਸਰਬੰਗੀ[12] ਅਨੂਪੇ ॥੧੪੭॥

ਨ ਪੋਤ੍ਰੈ ਨ ਪੁੱਤ੍ਰੈ ॥

ਨ ਸੱਤ੍ਰੈ[13] ਨ ਮਿਤ੍ਰੈ ॥

ਨ ਤਾਤੈ[14] ਨ ਮਾਤੈ ॥

ਨ ਜਾਤੈ ਨ ਪਾਤੈ[15] ॥੧੪੮॥

ਨ੍ਰਿਸਾਕੰ[16] ਸਰੀਕ ਹੈਂ ॥ ('ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

---

੧. ਅਨ-ਅੰਗ, ਸਰੀਰ ਰਹਿਤ। ੨. ਅਖੰਡ। ੩. ਬਿਭੂਤੀ, (ਦੈਵੀ-) ਸੰਪਦਾ। ੪. ਭਲੀ-ਪ੍ਰਕ ਮਥਣ (ਦਲ ਮਲ ਕਰਨ) ਵਾਲਾ ਜ਼ੋਰਾਵਰ। ੫. ਅਥਾਹ। ੬. ਨਾਸ-ਰਹਿਤ। ੭. ਸੰਪਦਾ, ਐਸ਼ਵਰਜ। ੮. ਅਨ-ਅੰਗ, ਸਰੀਰ ਰਹਿਤ। ੯. ਤਿੰਨਾਂ ਤਾਪਾਂ ਦਾ ਨਾਸ ਕਰਨ ਵਾਲਾ।

ਤੂੰ (ਪੰਜ-ਭੂਤਕੀ) ਵਜੂਦ-ਰਹਿਤ ਸਰੂਪ ਵਾਲਾ ਹੈਂ।

ਤੂੰ ਨਾਸ-ਰਹਿਤ (ਦੈਵੀ-) ਸੰਪਦਾ ਵਾਲਾ ਹੈਂ ॥੧੪੫॥

ਤੂੰ ਜ਼ੋਰਾਵਰਾਂ (ਸ਼ਕਤੀਵਾਨਾਂ) ਸਿਰ ਜ਼ੋਰਾਵਰ ਹੈਂ।

ਤੂੰ ਸਦੀਵ-ਕਾਲ ਸਭਨਾਂ ਦਾ ਸਾਥ ਨਿਬਾਹੁਣ ਵਾਲਾ ਹੈਂ।

ਤੂੰ ਅਥਾਹ ਸਰੂਪ (ਹੋਂਦ-ਹਸਤੀ) ਵਾਲਾ ਹੈਂ।

ਤੂੰ ਨਾਸ-ਰਹਿਤ ਐਸ਼ਵਰਜ ਵਾਲਾ ਹੈਂ ॥੧੪੬॥

ਤੂੰ (ਪੰਜ-ਭੂਤਕੀ) ਵਜੂਦ-ਰਹਿਤ ਅਤੇ (ਕਿਸੇ ਵਿਸ਼ੇਸ਼) ਨਾਮ-ਰਹਿਤ ਹੈਂ।

ਤੂੰ ਤਿੰਨਾ ਤਾਪਾਂ (ਆਧਿ, ਬਿਆਧਿ, ਉਪਾਧਿ) ਦਾ ਨਾਸ ਕਰਨ ਵਾਲਾ ਹੈਂ, ਤਿੰਨਾਂ ਲੋਕਾਂ (ਦੇ ਜੀਵਾਂ) ਦੀਆਂ ਕਾਮਨਾਂ ਪੂਰੀਆਂ ਕਰਨ ਵਾਲਾ ਹੈਂ।

ਤੂੰ ਨਾਸ-ਰਹਿਤ (ਸਤਿ) ਸਰੂਪ ਹੈਂ।

ਤੂੰ ਹਰ ਪੱਖੋਂ ਉਪਮਾ-ਰਹਿਤ (ਬੇ-ਮਿਸਾਲ) ਹੈਂ ॥੧੪੭॥

ਤੇਰਾ ਕੋਈ ਪੁੱਤਰ ਨਹੀਂ, ਪੋਤਰਾ ਨਹੀਂ।

ਨਾ ਕੋਈ ਤੇਰਾ ਵੈਰੀ ਹੈ, ਨਾ ਮਿੱਤਰ।

ਨਾ ਤੇਰਾ ਕੋਈ ਪਿਤਾ ਹੈ, ਨਾ ਮਾਤਾ।

ਨਾ ਤੇਰੀ ਕੋਈ ਜਾਤਿ ਹੈ, ਨਾ ਗੋਤ (ਕੁਲ) ॥੧੪੮॥

ਤੂੰ ਕਿਸੇ ਸਾਕ-ਸੰਬੰਧੀ ਤੋਂ ਅਤੀਤ ਹੁੰਦਾ ਹੋਇਆ ਸਭਨਾਂ ਦਾ ਸਾਂਝੀਵਾਲ ਹੈਂ।

---

੧੦. ਤਿੰਨਾਂ ਲੋਕਾਂ (ਦੇ ਜੀਵਾਂ) ਦੀਆਂ ਕਾਮਨਾਂ ਪੂਰੀਆਂ ਕਰਨ ਵਾਲਾ। ੧੧. ਨਾਸ-ਰਹਿਤ। ੧੨. ਸਰਬ-ਅੰਗੀ, ਹਰ ਪੱਖੋਂ। ੧੩. ਸ਼ਤਰੂ, ਵੈਰੀ। ੧੪. ਪਿਤਾ। ੧੫. ਗੋਤ, ਖ਼ਾਨਦਾਨ। ੧੬. ਕਿਸੇ ਸਾਕ-ਸੰਬੰਧੀ ਤੋਂ ਰਹਿਤ।

ਅਮਿਤੋ[1] ਅਮੀਕ[2] ਹੈਂ॥

(ਅਮਿਤੋ—ਉਚਾਰਣ ਅ-ਮਿਤੋ।)

ਸਦੈਵੰ ਪ੍ਰਭਾ[3] ਹੈਂ॥

ਅਜੈ[4] ਹੈਂ ਅਜਾ ਹੈਂ॥੧੪੯॥ (ਅਜਾ—ਉਚਾਰਣ ਅ-ਜਾ।)

**ਭਗਵਤੀ ਛੰਦ॥**

**ਤ੍ਵ ਪ੍ਰਸਾਦਿ॥**

(ਤ੍ਵ—ਉਚਾਰਣ ਤੁਅ।)

ਕਿ ਜ਼ਾਹਰ[5] ਜ਼ਹੂਰ[6] ਹੈਂ॥

ਕਿ ਹਾਜ਼ਰ ਹਜ਼ੂਰ ਹੈਂ॥

ਹਮੇਸੁਲ[7] ਸਲਾਮ[8] ਹੈਂ॥ (ਹਮੇਸੁਲ—'ਸ' ਉਚਾਰਣ ਵਿਸ਼ੇਸ਼ ਧੁਨੀ।)

ਸਮਸਤੁਲ[9] ਕਲਾਮ[10] ਹੈਂ॥੧੫੦॥

ਕਿ ਸਾਹਿਬ[11] ਦਿਮਾਗ਼[12] ਹੈਂ॥

ਕਿ ਹੁਸਨਲ[13] ਚਰਾਗ਼[14] ਹੈਂ॥

ਕਿ ਕਾਮਲ[15] ਕਰੀਮ[16] ਹੈਂ॥

ਕਿ ਰਾਜ਼ਕ[17] ਰਹੀਮ[18] ਹੈਂ॥੧੫੧॥

ਕਿ ਰੋਜ਼ੀ ਦਿਹਿੰਦ[19] ਹੈਂ॥

---

੧. ਅੰਦਾਜ਼ੇ ਤੋਂ ਪਰੇ। ੨. ਡੂੰਘਾ, ਗਹਿਰ ਗੰਭੀਰ। ੩. ਸੋਭਾ। ੪. ਅਜਿੱਤ। ੫. ਪ੍ਰਤੱਖ। ੬. ਪ੍ਰਕਾਸ਼ ਵਾਲਾ। ੭. ਹਮੇਸ਼ਾ, ਸਦਾ। ੮. ਸਲਾਮਤ, ਕਾਇਮ ਦਾਇਮ। ੯. ਸਭਨਾਂ ਦੀ। ੧੦. ਵਾਕ-ਸੱਤਾ, ਬੋਲ-ਸ਼ਕਤੀ। ੧੧. ਮਾਲਕ, ਭਾਵ ਧਨੀ। ੧੨. ਅਕਲ, ਸਿਆਣਪ। ੧੩. ਸੁੰਦਰਤਾ ਦਾ।

ਤੂੰ ਕਿਸੇ ਅੰਦਾਜ਼ੇ ਤੋਂ ਪਰੇ ਅਤੇ ਗਹਿਰ-ਗੰਭੀਰ ਹੈਂ।

ਤੂੰ ਸਦੀਵੀ ਸੋਭਾ ਵਾਲਾ ਹੈਂ।

ਤੂੰ ਅਜਿੱਤ ਹੈਂ, ਅਜਨਮ ਹੈਂ ॥੧੪੯॥

ਛੰਦ-ਕਾਵਿ ਦੀ ਇਕ ਕਿਸਮ।
ਤੇਰੀ ਕਿਰਪਾ ਦੁਆਰਾ (ਕਥਨ ਕਰਦਾ ਹਾਂ)।

ਤੂੰ ਪ੍ਰਤੱਖ ਪ੍ਰਕਾਸ਼ ਵਾਲਾ ਹੈਂ।

ਤੂੰ (ਹਰ ਥਾਵੇਂ ਅਤੇ ਹਰ ਸਮੇਂ) ਪ੍ਰਤੱਖ ਤੌਰ 'ਤੇ ਮੌਜੂਦ ਹੈਂ।

ਤੂੰ ਸਦਾ ਸਲਾਮਤ (ਕਾਇਮ ਰਹਿਣ ਵਾਲਾ) ਹੈਂ।

ਤੂੰ ਸਭਨਾਂ ਦੀ ਵਾਕ-ਸੱਤਾ (ਬੋਲਣ-ਸ਼ਕਤੀ) ਹੈਂ ॥੧੫੦॥

ਤੂੰ ਅਕਲ (ਸਿਆਣਪ) ਦਾ ਧਨੀ ਹੈਂ।

ਤੂੰ ਸੁੰਦਰਤਾ ਦਾ ਸੂਰਜ ਹੈਂ।

ਤੂੰ ਪਰਮ ਕਿਰਪਾਲੂ ਹੈਂ।

ਤੂੰ (ਜੀਵਾਂ ਦੀ) ਰੋਜ਼ੀ ਅਪੜਾਉਣ ਵਾਲਾ ਅਤੇ ਉਨ੍ਹਾਂ 'ਤੇ ਰਹਿਮ (ਤਰਸ) ਕਰਨ ਵਾਲਾ ਹੈਂ ॥੧੫੧॥

ਤੂੰ (ਸਭਨਾਂ ਨੂੰ) ਰਿਜ਼ਕ ਦੇਣ ਵਾਲਾ ਹੈਂ।

---

੧੪. ਸੂਰਜ। ੧੫. ਪੂਰਾ ਸੂਰਾ, ਪਰਮ। ੧੬. ਕਰਮ (ਕਿਰਪਾ) ਕਰਨ ਵਾਲਾ, ਕਿਰਪਾਲੂ। ੧੭. ਰਿਜ਼ਕ (ਰੋਜ਼ੀ) ਦੇਣ ਵਾਲਾ। ੧੮. ਰਹਿਮ (ਤਰਸ) ਕਰਨ ਵਾਲਾ। ੧੯. ਦੇਣ ਵਾਲਾ।

ਕਿ ਰਾਜ਼ਕ[੧] ਰਹਿੰਦ[੨] ਹੈਂ॥

ਕਰੀਮੁਲ[੩] ਕਮਾਲ[੪] ਹੈਂ॥

ਕਿ ਹੁਸਨੁਲ[੫] ਜਮਾਲ[੬] ਹੈਂ॥੧੫੨॥

.ਗਨੀਮੁਲ[੭] ਖ਼ਿਰਾਜ[੮] ਹੈਂ॥

.ਗਰੀਬੁਲ ਨਿਵਾਜ਼ ਹੈਂ॥

ਹਰੀ.ਫੁਲ[੭] ਸ਼ਿਕੰਨ[੯] ਹੈਂ॥

ਹਿਰਾਸੁਲ[੧੦] ਫਿਕੰਨ[੧੧] ਹੈਂ॥੧੫੩॥

ਕਲੰਕੰ[੧੨] ਪ੍ਰਣਾਸ[੧੩] ਹੈਂ॥

ਸਮਸਤੁਲ[੧੪] ਨਿਵਾਸ ਹੈਂ॥

ਅਗੰਜੁਲ[੧੫] ਗਨੀਮ[੭] ਹੈਂ॥

ਰਜਾਇਕ[੧੬] ਰਹੀਮ[੧੭] ਹੈਂ॥੧੫੪॥

ਸਮਸਤੁਲ[੧੮] ਜ਼ੁਬਾਂ[੧੯] ਹੈਂ॥ (ਜ਼ੁਬਾਂ—ਅੰਤਲੇ ਸ੍ਵਰ ਦਾ ਉਚਾਰਣ ਲਮਕਾਅ ਸਹਿਤ।)

ਕਿ ਸਾਹਿਬ[੨੦] ਕਿਰਾਂ[੨੧] ਹੈਂ॥ (ਕਿਰਾਂ—ਅੰਤਲੇ ਸ੍ਵਰ ਦਾ ਉਚਾਰਣ ਲਮਕਾਅ ਸਹਿਤ।)

ਕਿ ਨਰਕੰ ਪ੍ਰਣਾਸ[੨੨] ਹੈਂ॥

---

੧. ਰਿਜ਼ਕ (ਰੋਜ਼ੀ) ਦੇਣ ਵਾਲਾ। ੨. ਰਿਹਾਈ (ਖਲਾਸੀ) ਦੇਣ ਵਾਲਾ। ੩. ਕਰਮ (ਕਿਰਪਾ) ਕਰਨ ਵਾਲਾ। ੪. ਹਦ ਦਰਜੇ ਦਾ। ੫. ਸੁੰਦਰਤਾ ਦਾ। ੬. ਕੋਮਲ ਸੁੰਦਰਤਾ, ਸੁਹੱਪਣ। ੭. ਵੈਰੀਆਂ। ੮. ਮਸੂਲ, ਚੱਟੀ। ੯. (ਸਿਰ ਤੋੜਨ) ਫਿਹਣ ਵਾਲਾ। ੧੦. ਡਰ-ਭਉ ਨੂੰ।

ਤੂੰ ਰਿਜ਼ਕ ਦੇਣ ਵਾਲਾ ਅਤੇ (ਆਵਾ-ਗਉਣ ਤੋਂ) ਰਿਹਾਈ (ਖਲਾਸੀ) ਦੇਣ ਵਾਲਾ ਹੈਂ।

ਤੂੰ ਕਮਾਲ ਦਾ (ਹੱਦ ਦਰਜੇ ਦਾ) ਕਿਰਪਾਲੂ ਹੈਂ।

ਤੂੰ ਸੁਹੱਪਣ (ਨੂਰੀ-ਛਬ) ਭਾਵ, ਸੁੰਦਰਤਾ ਦੀ ਸਿਖਰ ਹੈਂ॥੧੫੨॥

ਤੂੰ ਵੈਰੀਆਂ ਤੋਂ ਮਸੂਲ (ਚੱਟੀ) ਵਸੂਲ ਕਰਨ ਵਾਲਾ, ਭਾਵ, ਵੈਰੀਆਂ ਨੂੰ ਡੰਨ ਲਾਉਣ ਵਾਲਾ ਹੈਂ।

ਤੂੰ ਗ਼ਰੀਬਾਂ ਨੂੰ ਨਿਵਾਜਣ (ਵਡਿਆਈ ਦੇਣ) ਵਾਲਾ ਹੈਂ।

ਤੂੰ ਵੈਰੀਆਂ ਦੇ (ਸਿਰ) ਫਿਹਣ ਵਾਲਾ ਹੈਂ।

ਤੂੰ (ਜੀਵਾਂ ਦੇ) ਡਰ-ਭਉ ਨੂੰ ਪਰੇ ਸੁਟਣ (ਦੂਰ ਕਰਨ) ਵਾਲਾ ਹੈਂ॥੧੫੩॥

ਤੂੰ ਦਾਗ਼-ਦੋਸ਼ ਮੇਟਣ ਵਾਲਾ ਹੈਂ।

ਤੂੰ (ਸਰਗੁਨ ਸਰੂਪ ਵਿਚ) ਸਭਨਾਂ ਵਿਚ ਵੱਸਣ ਵਾਲਾ ਹੈਂ।

ਤੂੰ ਵੈਰੀਆਂ ਤੋਂ ਨਾ ਜਿਤੇ ਜਾਣ ਵਾਲਾ ਹੈਂ।

ਤੂੰ ਜੀਵਾਂ ਨੂੰ ਰਿਜ਼ਕ ਦੇਣ ਵਾਲਾ ਅਤੇ ਉਨ੍ਹਾਂ 'ਤੇ ਰਹਿਮ (ਤਰਸ) ਕਰਨ ਵਾਲਾ ਹੈਂ॥੧੫੪॥

ਤੂੰ ਸਭਨਾਂ ਦੀ ਜ਼ਬਾਨ (ਵਾਕ-ਸੱਤਾ) ਹੈਂ।

ਤੂੰ ਸਾਰੇ ਗੁਣਾਂ ਦੀ ਸੀਮਾ (ਅੰਤਲੀ ਹੱਦ) ਦਾ ਸੁਆਮੀ ਹੈਂ।

ਤੂੰ ਨਰਕ (ਦਾ ਵਾਸਾ) ਮੇਟਣ ਵਾਲਾ ਹੈਂ।

---

੧੧. ਪਰੇ ਕਰਨ ਵਾਲਾ। ੧੨. ਦਾਗ਼-ਦੋਸ਼। ੧੩. ਮੇਟਣ ਵਾਲਾ। ੧੪. ਸਭਨਾਂ ਵਿਚ। ੧੫. ਨਾ ਜਿਤੇ ਜਾਣ ਵਾਲਾ। ੧੬. ਰਿਜ਼ਕ ਦੇਣ ਵਾਲਾ। ੧੭. ਰਹਿਮ (ਤਰਸ) ਕਰਨ ਵਾਲਾ। ੧੮. ਸਭਨਾਂ ਦੀ। ੧੯. ਜ਼ਬਾਨ, ਜੀਭ, ਵਾਕ-ਸੱਤਾ। ੨੦. ਸੁਆਮੀ। ੨੧. ਇੰਤਹਾ, ਸਿਖਰ, ਸੀਮਾ। ੨੨. ਮੇਟਣ ਵਾਲਾ।

ਬਹਿਸਤੁਲ[1] ਨਿਵਾਸ ਹੈਂ ॥੧੫੫॥

(ਬਹਿਸਤੁਲ—ਉਚਾਰਣ ਬਹਿੱਸਤੁਲ।)

ਕਿ ਸਰਬੁਲ[2] ਗਵੰਨ[3] ਹੈਂ ॥

ਹਮੇਸੁਲ[4] ਰਵੰਨ[5] ਹੈਂ ॥ (ਹਮੇਸੁਲ—'ਸ' ਉਚਾਰਣ ਵਿਸ਼ੇਸ਼ ਧੁਨੀ।)

ਤਮਾਮੁਲ[6] ਤਮੀਜ[7] ਹੈਂ ॥

ਸਮਸਤੁਲ[8] ਅਜੀਜ[9] ਹੈਂ ॥੧੫੬॥

ਪਰੰ ਪਰਮ ਈਸ[10] ਹੈਂ ॥

ਸਮਸਤੁਲ ਅਦੀਸ[11] ਹੈਂ ॥

ਅਦੇਸੁਲ[12] ਅਲੇਖ ਹੈਂ ॥

ਹਮੇਸੁਲ ਅਭੇਖ ਹੈਂ ॥੧੫੭॥ (ਹਮੇਸੁਲ—'ਸ' ਉਚਾਰਣ ਵਿਸ਼ੇਸ ਧੁਨੀ।)

ਜ਼ਮੀਨੁਲ[13] ਜ਼ਮਾ[14] ਹੈਂ ॥ (ਜ਼ਮਾ—ਅੰਤਲੇ ਸੁਰ ਦਾ ਉਚਾਰਣ ਲਮਕਾਅ ਸਹਿਤ।)

ਅਮੀਕੁਲ[15] ਇਮਾ[16] ਹੈਂ ॥ (ਇਮਾ—ਅੰਤਲੇ ਸੁਰ ਦਾ ਉਚਾਰਣ ਲਮਕਾਅ ਸਹਿਤ।)

ਕਰੀਮੁਲ[17] ਕਮਾਲ[18] ਹੈਂ ॥

ਕਿ ਜੁਰਅਤਿ[19] ਜਮਾਲ[20] ਹੈਂ ॥੧੫੮॥

ਕਿ ਅਚਲੰ[21] ਪ੍ਰਕਾਸ[22] ਹੈਂ ॥

(ਅਚਲੰ—ਉਚਾਰਣ ਅ-ਚਲੰ।)

---

੧. ਬਹਿਸ਼ਤ, ਸੁਰਗ। ੨. ਸਭਨੀਂ ਥਾਈਂ। ੩. ਪਹੁੰਚ ਰਖਣ ਵਾਲਾ। ੪. ਸਦਾ ਹੀ। ੫. ਰਵਣ (ਜਪੇ ਅਤੇ ਮਾਣੇ ਜਾਣ) ਜੋਗ। ੬. ਸਭਨਾਂ ਨੂੰ। ੭. ਬਿਬੇਕ ਬੁੱਧੀ। ੮. ਸਭਨਾਂ ਦਾ। ੯. ਪਿਆਰਾ। ੧੦. ਈਸ਼ਵਰ, ਮਾਲਕ। ੧੧. (ਆਦਿ+ਈਸ) ਮੁਢਲਾ ਮਾਲਕ। ੧੨. ਦੇਸ ਤੋਂ ਰਹਿਤ ਅਤੇ।

ਤੂੰ ਸੁਰਗ ਦਾ ਵਾਸਾ ਦੇਣ ਵਾਲਾ ਹੈਂ॥੧੫੫॥

ਤੂੰ ਸਭਨੀਂ ਥਾਈਂ ਗਵਨ ਕਰਨ (ਵਿਚਰਨ) ਵਾਲਾ ਹੈਂ।

ਤੂੰ ਸਦਾ ਹੀ ਰਵਣ ਜੋਗ (ਜਪੇ ਅਤੇ ਮਾਣੇ ਜਾਣ ਜੋਗ) ਹੈਂ।

ਤੂੰ ਸਭਨਾਂ ਨੂੰ ਤਮੀਜ਼ (ਬਿਬੇਕ ਬੁੱਧੀ) ਦੇਣ ਵਾਲਾ ਹੈਂ।

ਤੂੰ ਸਭਨਾਂ ਦਾ ਪਿਆਰਾ ਹੈਂ॥੧੫੬॥

ਤੂੰ ਵੱਡਿਓਂ ਵੱਡਾ ਈਸ਼ਵਰ (ਮਾਲਕ) ਹੈਂ।

ਤੂੰ ਸਭਨਾਂ ਦਾ ਮੁਢਲਾ ਮਾਲਕ ਹੈਂ।

ਤੂੰ ਕਿਸੇ ਵਿਸ਼ੇਸ਼ ਦੇਸ ਤੋਂ ਰਹਿਤ ਅਤੇ ਅਲੇਖ (ਕਿਸੇ ਹੋਰ ਵਲੋਂ ਮੱਥੇ 'ਤੇ ਲਿਖੇ ਲੇਖ ਤੋਂ ਬਗ਼ੈਰ) ਹੈਂ।

ਤੂੰ ਹਮੇਸ਼ਾ ਹੀ (ਕਾਇਮ-ਦਾਇਮ) ਹੈਂ ਅਤੇ ਕਿਸੇ ਵਿਸ਼ੇਸ਼ ਭੇਖ ਤੋਂ ਰਹਿਤ ਹੈਂ॥੧੫੭॥

ਤੂੰ ਧਰਤੀ ਅਤੇ ਅਕਾਸ਼ ਵਿਚ ਵਿਆਪਕ (ਸਰਬ-ਦੇਸੀ ਅਤੇ ਸਰਬ-ਕਾਲੀ) ਹੈਂ।

ਤੂੰ ਡੂੰਘਾ (ਗਹਿਰ-ਗੰਭੀਰ) ਅਤੇ ਗੁੱਝੀ ਰਮਜ਼ ਵਾਲਾ ਹੈਂ।

ਤੂੰ ਕਿਰਪਾਲਤਾ ਦੀ ਸਿਖਰ ਹੈਂ।

ਤੂੰ ਦਲੇਰੀ ਦੀ ਛਬ (ਸੋਭਾ) ਹੈਂ॥੧੫੮॥

ਤੂੰ ਕਦੇ ਨਾ ਚਲਾਇਮਾਨ ਹੋਣ ਵਾਲਾ ਨੂਰ ਹੈਂ।

---

੧੩. ਜ਼ਮੀਨ (ਧਰਤੀ) ਅਤੇ। ੧੪. ਅਕਾਸ਼। ੧੫. ਡੂੰਘਾ। ੧੬. ਰਮਜ਼, ਇਸ਼ਾਰਾ। ੧੭. ਕਿਰਪਾਲਤਾ। ੧੮. ਹਦ ਦਰਜੇ ਦਾ, ਸਿਖਰ। ੧੯. ਦਲੇਰੀ। ੨੦. ਛਬੀ, ਸੋਭਾ। ੨੧. ਚਲਾਇਮਾਨ ਨਾ ਹੋਣ ਵਾਲਾ। ੨੨. ਨੂਰ।

**ਕਿ ਅਮਿਤੋ[1] ਸੁਬਾਸ[2] ਹੈਂ॥**

(ਅਮਿਤੋ—ਉਚਾਰਣ ਅ-ਮਿਤੋ।)

**ਕਿ ਅਜਬ ਸਰੂਪ ਹੈਂ॥**

**ਕਿ ਅਮਿਤੋ ਬਿਭੂਤ[3] ਹੈਂ॥੧੫੯॥**

(ਅਮਿਤੋ—ਉਚਾਰਣ ਅ-ਮਿਤੋ।)

**ਕਿ ਅਮਿਤੋ ਪਸਾ[4] ਹੈਂ॥**

(ਅਮਿਤੋ—ਉਚਾਰਣ ਅ-ਮਿਤੋ, ਪਸਾ—'ਪਸਾਅ' ਵਾਂਗ।)

**ਕਿ ਆਤਮ ਪ੍ਰਭਾ ਹੈਂ॥**

**ਕਿ ਅਚਲੰ ਅਨੰਗ[5] ਹੈਂ॥**

(ਅਚਲੰ—ਉਚਾਰਣ ਅ-ਚਲੰ।)

**ਕਿ ਅਮਿਤੋ ਅਭੰਗ[6] ਹੈਂ॥੧੬੦॥**

(ਅਮਿਤੋ—ਉਚਾਰਣ ਅ-ਮਿਤੋ।)

**ਮਧੁਭਾਰ ਛੰਦ॥**

**ਤ੍ਵ ਪ੍ਰਸਾਦਿ॥**

(ਤ੍ਵ—ਉਚਾਰਣ ਤੁਅ।)

**ਮੁਨਿ[7] ਮਨਿ[8] ਪ੍ਰਨਾਮ॥**

**ਗੁਨਿ[9] ਗਨ[10] ਮੁਦਾਮ[11]॥**

**ਅਰਿ[12] ਬਰ[13] ਅਗੰਜ[14]॥**

[15]**ਹਰਿ ਨਰ ਪ੍ਰਭੰਜ[16]॥੧੬੧॥** (ਹਰਿ ਨਰ—ਸਮਾਸੀ ਸ਼ਬਦ ਹੈ।)

---

੧. ਅੰਦਾਜ਼ੇ ਤੋਂ ਪਰੇ, ਬੇਅੰਤ, ਬੇਹੱਦ। ੨. ਸੁਗੰਧੀ। ੩. ਬਿਭੂਤੀ, ਐਸ਼ਵਰਜ। ੪. ਪਸਾਰੇ ਵਾਲਾ। ੫. ਅਨ-ਅੰਗ, ਸਰੀਰ-ਰਹਿਤ। ੬. ਵਿਨਾਸ਼ ਹੋਣ ਤੋਂ ਮੁਕਤ। ੭. ਮੁਨੀਸ਼ਰ। ੮. ਮਨ ਨਾਲ।

ਤੂੰ ਬੇ-ਹੱਦ ਸੁਗੰਧੀ ਵਾਲਾ ਹੈਂ।

ਤੂੰ ਅਸਚਰਜ ਸਰੂਪ ਵਾਲਾ (ਨਿਰਾ ਵਿਸਮਾਦ) ਹੈਂ।

ਤੂੰ ਅਨੰਤ ਐਸ਼ਵਰਜ ਵਾਲਾ ਹੈਂ॥੧੫੯॥

ਤੂੰ ਅਨੰਤ ਪਸਾਰੇ ਵਾਲਾ ਹੈਂ।

ਤੂੰ ਆਤਮ-ਪ੍ਰਕਾਸ਼ (ਆਪਣੇ-ਆਪ ਤੋਂ ਪ੍ਰਕਾਸ਼ਮਾਨ) ਹੈਂ।

ਤੂੰ ਪੰਜ-ਭੂਤਕੀ ਅਕਾਰ ਤੋਂ ਰਹਿਤ (ਦਿਬ-ਸਰੂਪ) ਹੈਂ, ਜੋ ਚਲਾਇਮਾਨ ਨਹੀਂ।

ਤੂੰ ਕਿਸੇ ਅੰਦਾਜ਼ੇ ਤੋਂ ਪਰੇ ਅਤੇ ਵਿਨਾਸ਼ ਹੋਣ ਤੋਂ ਮੁਕਤ ਹੈਂ॥੧੬੦॥

ਛੰਦ-ਕਾਵਿ ਦੀ ਇਕ ਕਿਸਮ।

ਤੇਰੀ ਕਿਰਪਾ ਦੁਆਰਾ (ਕਥਨ ਕਰਦਾ ਹਾਂ)।

ਮੁਨੀਸ਼ਰ ਲੋਕ ਅਤੇ ਗੁਣੀ ਜਨਾਂ ਦੇ ਸਮੂਹ ਤੈਨੂੰ ਸਦੀਵ-ਕਾਲ ਮਨ ਕਰਕੇ ਪ੍ਰਣਾਮ ਕਰਦੇ ਹਨ।

ਤੂੰ ਵੱਡੇ ਬਲਵਾਨ ਵੈਰੀਆਂ ਤੋਂ ਜਿਤਿਆ ਨਹੀਂ ਜਾ ਸਕਦਾ।

ਤੂੰ (ਦੁਸ਼ਟ-ਦੋਖੀਆਂ ਨੂੰ) ਪਛਾੜਨ ਵਾਲਾ ਨਰਸਿੰਘ ਸਰੂਪ ਹੈਂ॥੧੬੧॥

---

੯. ਗੁਣੀ-ਜਨ। ੧੦. ਸਮੂਹ, ਪੁੰਜ। ੧੧. ਹਮੇਸ਼ਾ, ਸਦਾ ਹੀ। ੧੨. ਵੈਰੀ। ੧੩. ਵੱਡਾ, ਬਲਵਾਨ। ੧੪. ਨਾ ਜਿੱਤਿਆ ਜਾ ਸਕਣ ਵਾਲਾ। ੧੫. ਨਰਹਰਿ, ਨਰਸਿੰਘ। ੧੬. ਨਾਸ ਕਰਨ ਵਾਲਾ, ਪਛਾੜਨ ਵਾਲਾ।

ਅਨਗਨ[੧] ਪ੍ਰਨਾਮ ॥

ਮੁਨਿ[੨] ਮਨਿ[੩] ਸਲਾਮ ॥

[੪]ਹਰਿ ਨਰ ਅਖੰਡ[੫] ॥ (ਨਰ ਹਰਿ—ਸਮਾਸੀ ਸ਼ਬਦ ਹੈ।)

ਬਰ[੬] ਨਰ[੭] ਅਮੰਡ[੮] ॥੧੬੨॥

ਅਨਭਵ[੯] ਅਨਾਸ ॥

ਮੁਨਿ[੨] ਮਨਿ[੩] ਪ੍ਰਕਾਸ ॥

ਗੁਨਿ[੧੦] ਗਨ[੧੧] ਪ੍ਰਨਾਮ ॥

ਜਲ ਥਲ ਮੁਦਾਮ[੧੨] ॥੧੬੩॥

ਅਨਛਿੱਜ ਅੰਗ[੧੩] ॥

ਆਸਨ ਅਭੰਗ[੧੪] ॥

ਉਪਮਾ ਅਪਾਰ ॥

ਗਤਿ ਮਿਤਿ ਉਦਾਰ[੧੫] ॥੧੬੪॥

ਜਲ ਥਲ ਅਮੰਡ[੧੬] ॥

ਦਿਸ[੧੭] ਵਿਸ[੧੮] ਅਭੰਡ[੧੯] ॥

ਜਲ ਥਲ ਮਹੰਤ[੨੦] ॥

---

੧. ਅਨਗਿਣਤ। ੨. ਮੁਨੀਸ਼ਰ। ੩. ਮਨ ਨਾਲ। ੪. ਨਰਹਰਿ, ਨਰਸਿੰਘ। ੫. ਨਾਸ-ਰਹਿਤ। ੬. ਵੱਡਾ, ਬਲਵਾਨ। ੭. ਮਹਾਨ ਪੁਰਖ। ੮. ਸ਼ਿੰਗਾਰ ਤੋਂ ਬੇਮੁਥਾਜ। ੯. ਜਨਮ ਤੋਂ ਰਹਿਤ।

(ਤੈਨੂੰ) ਅਨਗਿਣਤ (ਜੀਵ) ਨਮਸਕਾਰ ਕਰਦੇ ਹਨ।

ਮੁਨੀਸ਼ਰ (ਰਿਸ਼ੀ ਲੋਕ) ਤੈਨੂੰ ਮਨ ਕਰਕੇ ਪ੍ਰਣਾਮ ਕਰਦੇ ਹਨ।

ਤੂੰ ਨਾਸ-ਰਹਿਤ ਨਰਸਿੰਘ ਸਰੂਪ ਹੈਂ।

ਤੂੰ ਉਹ ਵਡਾ ਬਲਵਾਨ ਪੁਰਖ ਹੈਂ ਜੋ ਕਿਸੇ ਸਜਾਵਟ ਦਾ ਮੁਥਾਜ ਨਹੀਂ॥੧੬੨॥

ਤੂੰ ਜਨਮ-ਰਹਿਤ ਅਤੇ ਨਾਸ-ਰਹਿਤ ਹੈਂ।

ਤੂੰ ਮੁਨੀਸ਼ਰਾਂ ਦੇ ਮਨ ਵਿਚ ਪ੍ਰਕਾਸ਼ ਕਰਨ ਵਾਲਾ ਹੈਂ।

ਗੁਣੀ-ਜਨਾਂ ਦੇ ਸਮੂਹ ਤੈਨੂੰ ਨਮਸਕਾਰ ਕਰਦੇ ਹਨ।

ਤੂੰ ਸਦੀਵ-ਕਾਲ ਜਲ-ਥਲ ਵਿਚ (ਵਿਆਪਕ) ਹੈਂ॥੧੬੩॥

ਤੂੰ ਨਾ ਛਿੱਜਣ (ਖੀਣ ਹੋਣ) ਵਾਲੇ (ਨੂਰੀ) ਸਰੂਪ ਵਾਲਾ ਹੈਂ।

ਤੂੰ ਅਟੱਲ-ਅਡੋਲ ਸਿੰਘਾਸਣ ਵਾਲਾ ਹੈਂ।

ਤੂੰ ਪਾਰ-ਰਹਿਤ (ਬੇ-ਹੱਦ) ਵਡਿਆਈ ਵਾਲਾ ਹੈਂ।

ਤੂੰ ਉਦਾਰ (ਵਿਸ਼ਾਲ) ਗਤਿ-ਮਿਤਿ (ਲੀਲ੍ਹਾ) ਵਾਲਾ ਹੈਂ॥੧੬੪॥

ਤੂੰ ਜਲ ਥਲ ਵਿਚ (ਸੁਭਾਇਮਾਨ), ਕਿਸੇ ਸਜਾਵਟ ਦਾ ਮੁਥਾਜ ਨਹੀਂ।

ਤੂੰ ਸਾਰੀਆਂ ਦਿਸ਼ਾਵਾਂ ਅਤੇ ਉਪਦਿਸ਼ਾਵਾਂ ਵਿਚ ਵਿਆਪਕ, ਕਿਸੇ ਪੱਖੋਂ ਵੀ ਭੰਡਣ-ਜੋਗ ਨਹੀਂ।

ਜਲ-ਥਲ ਵਿਚ (ਵਿਆਪਕ) ਤੂੰ ਅਤਿ-ਮਹਾਨ (ਹਸਤੀ) ਹੈਂ।

---

੧੦. ਗੁਣੀ-ਜਨ। ੧੧. ਸਮੂਹ, ਪੁੰਜ। ੧੨. ਹਮੇਸ਼ਾ, ਸਦਾ ਹੀ। ੧੩. ਸਰੂਪ ਵਾਲਾ। ੧੪. ਭੰਗ ਹੋਣ ਤੋਂ ਮੁਕਤ, ਅਟੱਲ, ਅਡੋਲ। ੧੫. ਵਿਸ਼ਾਲ। ੧੬. ਸ਼ਿੰਗਾਰ ਤੋਂ ਬੇਮੁਥਾਜ। ੧੭. ਦਿਸ਼ਾ। ੧੮. ਉਪ-ਦਿਸ਼ਾ। ੧੯. ਭੰਡੇ ਜਾਣ ਤੋਂ ਪਰੇ। ੨੦. ਅਤਿ-ਮਹਾਨ।

ਦਿਸ ਵਿਸ ਬਿਅੰਤ ॥੧੬੫॥

ਅਨਭਵ[੧] ਅਨਾਸ ॥

[੨]ਧ੍ਰਿਤ ਧਰ ਧੁਰਾਸ[੩] ॥

ਆਜਾਨ[੪] ਬਾਹੁ[੫] ॥

ਏਕੈ ਸਦਾਹੁ[੬] ॥੧੬੬॥

ਓਅੰਕਾਰ[੭] ਆਦਿ[੮] ॥

ਕਥਨੀ ਅਨਾਦਿ[੯] ॥

ਖਲ[੧੦] ਖੰਡ[੧੧] ਖਿਆਲ[੧੨] ॥

[੧੩]ਗੁਰ ਬਰ ਅਕਾਲ ॥੧੬੭॥

ਘਰ ਘਰਿ ਪ੍ਰਨਾਮ ॥

ਚਿਤ ਚਰਨ ਨਾਮ ॥

ਅਨਛਿੱਜ ਗਾਤ[੧੪] ॥

ਆਜਿਜ[੧੫] ਨ ਬਾਤ ॥੧੬੮॥

(ਆਜਿਜ—ਅਖ਼ੀਰਲਾ 'ਜ' ਉਚਾਰਣ ਵਿਸ਼ੇਸ਼ ਧੁਨੀ।)

ਅਨਝੰਝ[੧੬] ਗਾਤ ॥

---

੧. ਜਨਮ ਤੋਂ ਰਹਿਤ। ੨. ਧੀਰਜ-ਧਾਰੀ। ੩. ਉਚੇ ਆਸਣ ਵਾਲਾ, ਸਰਬੋਤਮ ਸਥਾਨ ਵਾਲਾ। ੪. ਦੇਵੀ ਦੇਵਤੇ। ੫. ਵਾਹਕ, ਚਲਾਉਣ ਵਾਲਾ। ੬. ਹਮੇਸ਼ਾ (ਸਦਾ) ਹੀ। ੭. ਸਿਰਜਨਾਤਮਿਕ ਅਤੇ ਵਿਆਪਕ-ਸ਼ਕਤੀ-ਸੰਪੰਨ ਬ੍ਰਹਮ। ੮. ਰਚਨਾ ਦਾ ਮੁਢ। ੯. ਅਨਾਦੀ, ਆਦਿ ਤੋਂ ਰਹਿਤ।

ਬੇਅੰਤ (ਵਿਆਪਕ-ਸੱਤਾ ਵਾਲਾ) ਤੂੰ ਸਾਰੀਆਂ ਦਿਸ਼ਾਵਾਂ ਅਤੇ ਉਪਦਿਸ਼ਾਵਾਂ ਵਿਚ (ਮੌਜੂਦ) ਹੈਂ ॥੧੬੫॥

ਤੂੰ ਜਨਮ-ਰਹਿਤ ਅਤੇ ਨਾਸ-ਰਹਿਤ ਹੈਂ।

ਤੂੰ ਧੀਰਜ-ਧਾਰੀਆਂ ਵਿਚ ਸਰਬੋਤਮ ਸਥਾਨ ਵਾਲਾ ਹੈਂ।

ਤੂੰ ਦੇਵੀ ਦੇਵਤਿਆਂ ਦਾ ਵੀ ਪ੍ਰੇਰਕ (ਆਗਿਆ ਵਿਚ ਚਲਾਣ ਵਾਲਾ) ਹੈਂ।

ਤੂੰ ਹਮੇਸ਼ਾ ਇਕ ਤੇ ਕੇਵਲ ਇਕ ਹੈਂ ॥੧੬੬॥

ਤੂੰ ਰਚਨਾ ਦਾ ਮੁੱਢ, ਸਿਰਜਨਾਤਮਿਕ ਅਤੇ ਵਿਆਪਕ-ਸ਼ਕਤੀ-ਸੰਪੰਨ ਬ੍ਰਹਮ ਹੈਂ।

ਤੂੰ ਅਨਾਦੀ (ਆਦਿ-ਰਹਿਤ) ਬਾਣੀ ਵਾਲਾ ਹੈਂ।

ਤੇਰਾ ਸੰਕਲਪ-ਮਾਤ੍ਰ ਦੁਸ਼ਟ-ਦੋਖੀਆਂ ਨੂੰ ਦਲ-ਮਲ ਕਰ ਦੇਣ ਵਾਲਾ ਹੈ।

ਤੂੰ ਕਾਲ-ਰਹਿਤ ਸ਼੍ਰੋਮਣੀ ਗੁਰੂ ਹੈਂ ॥੧੬੭॥

ਤੈਨੂੰ ਘਰ ਘਰ ਵਿਚ ਨਮਸਕਾਰ ਹੁੰਦੀ ਹੈ।

ਚਿਤ ਵਿਚ (ਧਿਆਨ ਧਰਨ ਲਈ) ਤੇਰਾ ਨਾਮ ਹੀ ਤੇਰੇ ਚਰਨ ਹਨ।

ਤੇਰਾ ਨੂਰੀ-ਸਰੂਪ ਛਿੱਜਣ (ਖੀਣ ਹੋਣ) ਤੋਂ ਮੁਕਤ ਹੈ।

ਤੂੰ ਕਿਸੇ ਗੱਲੋਂ (ਪੱਖੋਂ) ਵੀ ਹੀਣਾ ਨਹੀਂ ॥੧੬੮॥

ਤੇਰਾ ਸਰੂਪ (ਹੋਂਦ-ਹਸਤੀ) ਝੰਝਟ-ਝਮੇਲਿਆਂ ਤੋਂ ਨਿਰਲੇਪ ਹੈ।

---

੧੦. ਦੁਸ਼ਟ-ਦੋਖੀ। ੧੧. ਨਾਸ ਕਰਨਾ। ੧੨. ਖ਼ਿਆਲ (ਸੰਕਲਪ) ਮਾਤ੍ਰ। ੧੩. ਸ਼੍ਰੋਮਣੀ ਗੁਰੂ। ੧੪. ਸਰੂਪ। ੧੫. ਆਜਿਜ਼, ਹੀਣਾ। ੧੬. ਝੰਬੇਲਿਆਂ ਤੋਂ ਨਿਰਲੇਪ।

ਅਨਰੰਜ[1] ਬਾਤ ॥

ਅਨਟੂਟ[2] ਭੰਡਾਰ ॥

ਅਨਠਟ[3] ਅਪਾਰ ॥੧੬੯॥

ਆਡੀਠ[4] ਧਰਮ[5] ॥ ਅਤਿ ਢੀਠ ਕਰਮ ॥

ਅਣਬ੍ਰਣ[6] ਅਨੰਤ[7] ॥

ਦਾਤਾ ਮਹੰਤ[8] ॥੧੭੦॥

ਹਰਿਬੋਲਮਨਾ ਛੰਦ ॥

ਤ੍ਵ ਪ੍ਰਸਾਦਿ ॥

(ਤ੍ਵ—ਉਚਾਰਣ ਤੁਅ।)

ਕਰੁਣਾਲਯ[9] ਹੈਂ ॥

(ਕਰੁਣਾਲਯ—ਉਚਾਰਣ ਕਰੁਣਾਲਿਅ।)

ਅਰਿ[10] ਘਾਲਯ[11] ਹੈਂ ॥

(ਘਾਲਯ—ਉਚਾਰਣ ਘਾਲਿਅ।)

ਖਲ[12] ਖੰਡਨ[13] ਹੈਂ ॥

ਮਹਿ[14] ਮੰਡਨ[15] ਹੈਂ ॥੧੭੧॥

ਜਗਤੇਸੂਰ ਹੈਂ ॥

ਪਰਮੇਸੂਰ ਹੈਂ ॥ (ਜਗਤੇਸ੍ਵਰ, ਪਰਮੇਸ੍ਵਰ—ਉਚਾਰਣ ਜਗਤੇਸੁਅਰ, ਪਰਮੇਸੁਅਰ।)

---

੧. ਅਣ-ਦੁਖਾਵੀਂ। ੨. ਅਮੁਕ, ਅਖੁਟ। ੩. ਕਿਸੇ ਦਾ ਠਟਿਆ ਹੋਇਆ ਨਹੀਂ। ੪. ਅਣਡਿੱਠ। ੫. ਬਿਰਦ। ੬. ਵਰਣਨ ਰਹਿਤ। ੭. ਅੰਤ ਰਹਿਤ, ਬੇਅੰਤ। ੮. ਅਤਿ ਮਹਾਨ, ਸ਼੍ਰੋਮਣੀ।

ਤੇਰੀ ਹਰ ਗੱਲ ਅਣ-ਦੁਖਾਵੀਂ ਹੈ।

ਤੇਰੇ ਭੰਡਾਰੇ ਅਮੁੱਕ ਹਨ।

ਤੇਰਾ ਅਪਾਰ ਥਾਟ ਕਿਸੇ ਦਾ ਠਟਿਆ (ਸਿਰਜਿਆ) ਹੋਇਆ ਨਹੀਂ ॥੧੬੯॥

ਜੀਵਾਂ ਦੇ ਅਤਿ ਢੀਠਤਾਈ ਵਾਲੇ ਕਰਮਾਂ ਨੂੰ ਅਣਡਿੱਠ (ਨਜ਼ਰ-ਅੰਦਾਜ਼) ਕਰ ਦੇਣਾ ਹੀ ਤੇਰਾ ਬਿਰਦ ਹੈ।

ਤੂੰ ਵਰਣਨ-ਰਹਿਤ (ਅਕੱਥ) ਅਤੇ ਬੇਅੰਤ ਹੈਂ।

ਤੂੰ ਸ਼੍ਰੋਮਣੀ ਦਾਤਾਰ ਹੈਂ ॥੧੭੦॥

ਛੰਦ-ਕਾਵਿ ਦੀ ਇਕ ਕਿਸਮ।

ਤੇਰੀ ਕਿਰਪਾ ਦੁਆਰਾ (ਕਥਨ ਕਰਦਾ ਹਾਂ)।

ਤੂੰ (ਕਰੁਣਾ+ਆਲਯ) ਦਇਆ ਦਾ ਘਰ ਹੈਂ।

ਤੂੰ ਵੈਰੀਆਂ (ਧਰਮ-ਦੋਖੀਆਂ) ਦਾ ਸੰਘਾਰ ਕਰਨ ਵਾਲਾ ਹੈਂ।

ਤੂੰ ਦੁਸ਼ਟ-ਦੋਖੀਆਂ ਦਾ ਨਾਸ ਕਰਨ ਵਾਲਾ ਹੈਂ।

ਤੂੰ ਧਰਤੀ ਨੂੰ ਸਵਾਰਨ ਸ਼ਿੰਗਾਰਨ ਵਾਲਾ ਹੈਂ ॥੧੭੧॥

ਤੂੰ (ਜਗਤ+ਈਸ਼੍ਵਰ) ਜਗਤ ਦਾ ਸੁਆਮੀ (ਮਾਲਕ) ਹੈਂ।

ਤੂੰ (ਪਰਮ+ਈਸ਼੍ਵਰ) ਸਿਰਮੌਰ, ਜਗਤ-ਮਾਲਕ ਹੈਂ।

---

੯. (ਕਰੁਣਾ+ਆਲਯ) ਕਿਰਪਾ ਦਾ ਘਰ। ੧੦. ਵੈਰੀ। ੧੧. ਸੰਘਾਰ (ਨਾਸ) ਕਰਨ ਵਾਲਾ। ੧੨. ਦੁਸ਼ਟ-ਦੋਖੀ। ੧੩. ਨਾਸ ਕਰਨ ਵਾਲਾ। ੧੪. ਧਰਤੀ। ੧੫. ਸਵਾਰਨ ਵਾਲਾ।

ਕਲਿ ਕਾਰਣ ਹੈਂ ॥

ਸਰਬ ਉਬਾਰਣ[੧] ਹੈਂ ॥੧੭੨॥

ਧ੍ਰਿਤ[੨] ਕੇ ਧ੍ਰਣ ਹੈਂ ॥

ਜਗ ਕੇ ਕ੍ਰਣ[੩] ਹੈਂ ॥

ਮਨ ਮਾਨਿਯ[੪] ਹੈਂ ॥

(ਮਾਨਿਯ—ਉਚਾਰਣ ਮਾਨਿਅ।)

ਜਗ ਜਾਨਿਯ[੫] ਹੈਂ ॥੧੭੩॥

(ਜਾਨਿਯ—ਉਚਾਰਣ ਜਾਨਿਅ।)

ਸਰਬੰ ਭਰ[੬] ਹੈਂ ॥

ਸਰਬੰ ਕਰ[੭] ਹੈਂ ॥

ਸਰਬ ਪਾਸਿਯ[੮] ਹੈਂ ॥

(ਪਾਸਿਯ—ਉਚਾਰਣ ਪਾਸਿਅ।)

ਸਰਬ ਨਾਸਿਯ ਹੈਂ ॥੧੭੪॥

(ਨਾਸਿਯ—ਉਚਾਰਣ ਨਾਸਿਅ।)

ਕਰੁਣਾਕਰ[੯] ਹੈਂ ॥

ਬਿਸ੍ੰਭਰ[੧੦] ਹੈਂ ॥

(ਬਿਸ੍ੰਭਰ—ਉਚਾਰਣ ਬਿਸੁਅੰਭਰ।)

ਸਰਬੇਸ੍ਵਰ ਹੈਂ ॥

(ਸਰਬੇਸ੍ਵਰ—ਉਚਾਰਣ ਸਰਬੇਸੁਅਰ।)

---

੧. ਬਚਾਉਣ ਵਾਲਾ। ੨. ਧੀਰਜ। ੩. ਕਰਨ ਵਾਲਾ। ੪. ਮੰਨਣ-ਜੋਗ। ੫. ਜਾਣਨ-ਜੋਗ।

(ਅਦ੍ਵੈਤ-ਵਾਦੀ ਦ੍ਰਿਸ਼ਟੀ-ਕੋਣ ਤੋਂ) ਕਲ-ਕਲੇਸ਼ ਦਾ ਮੂਲ-ਕਾਰਨ ਵੀ ਤੂੰ ਹੈਂ।

ਤੂੰ ਸਭਨਾਂ ਨੂੰ (ਕਲ-ਕਲੇਸ਼) ਤੋਂ ਬਚਾਉਣ ਵਾਲਾ ਹੈਂ॥੧੭੨॥

ਤੂੰ ਧੀਰਜ ਦੇ ਧਾਰਨ ਕਰਨ ਵਾਲਾ ਹੈਂ।

ਤੂੰ ਜਗਤ ਨੂੰ ਪੈਦਾ ਕਰਨ ਵਾਲਾ (ਕਰਤਾਰ) ਹੈਂ।

ਤੂੰ ਮਨ ਦੇ ਮੰਨਣ-ਜੋਗ ਹੈਂ।

ਤੂੰ ਜਗਤ ਦੇ ਜਾਣਨ-ਜੋਗ ਹੈਂ॥੧੭੩॥

ਤੂੰ ਸਭਨਾਂ ਨੂੰ ਪਾਲਣ ਵਾਲਾ ਹੈਂ।

ਤੂੰ ਸਭਨਾਂ ਦਾ ਕਰਨਹਾਰ ਕਰਤਾਰ ਹੈਂ।

ਤੂੰ ਸਭਨਾਂ ਦਾ ਨਿਕਟਵਰਤੀ ਹੈਂ।

ਤੂੰ ਸਭਨਾਂ ਦਾ ਨਾਸ ਕਰਨ ਵਾਲਾ ਹੈਂ॥੧੭੪॥

ਤੂੰ ਦਇਆ ਦੀ ਖਾਣ ਹੈਂ।

ਤੂੰ ਸਰਬੱਤ-ਸੰਸਾਰ (ਦੇ ਜੀਵਾਂ-ਜੰਤਾਂ) ਦਾ ਪਾਲਣਹਾਰ ਹੈਂ।

ਤੂੰ (ਸਰਬ+ਈਸ਼੍ਵਰ) ਸਭਨਾਂ ਦਾ ਸੁਆਮੀ (ਮਾਲਕ) ਹੈਂ।

---

੬. ਭਰਨ, ਪਾਲਣ ਵਾਲਾ। ੭. ਕਰਨਹਾਰ। ੮. ਨਿਕਟਵਰਤੀ। ੯. (ਕਰੁਣਾ+ਆਕਰ) ਤਰਸ ਦਾ ਘਰ। ੧੦. (ਬਿਸ੍ਵੰ+ਭਰ) ਸਾਰੇ ਸੰਸਾਰ ਨੂੰ ਪਾਲਣਹਾਰ।

**ਜਗਤੇਸ੍ਵਰ ਹੈਂ ॥੧੭੫॥**

(ਜਗਤੇਸ੍ਵਰ—ਉਚਾਰਣ ਜਗਤੇਸੁਅਰ।)

**ਬ੍ਰਹਮੰਡਸ[1] ਹੈਂ ॥**

**ਖਲ[2] ਖੰਡਸ[3] ਹੈਂ ॥**

**ਪਰ ਤੇ ਪਰ ਹੈਂ ॥**

**ਕਰੁਣਾਕਰ[4] ਹੈਂ ॥੧੭੬॥**

**ਅਜਪਾ[5] ਜਪ ਹੈਂ ॥**

(ਅਜਪਾ—ਉਚਾਰਣ ਅ-ਜਪਾ।)

**ਅਥਪਾ[6] ਥਪ[7] ਹੈਂ ॥** (ਉਚਾਰਣ ਅ-ਥਪਾ।)

**ਅਕ੍ਰਿਤਾਕ੍ਰਿਤ[8] ਹੈਂ ॥**

**ਅੰਮ੍ਰਿਤਾਮ੍ਰਿਤ[9] ਹੈਂ ॥੧੭੭॥**

**ਅਮ੍ਰਿਤਾਮ੍ਰਿਤ ਹੈਂ ॥**

**[10]ਕਰਣਾਕ੍ਰਿਤ ਹੈਂ ॥**

**ਅਕ੍ਰਿਤਾਕ੍ਰਿਤ[8] ਹੈਂ ॥**

**ਧਰਣੀ[11] ਧ੍ਰਿਤ[12] ਹੈਂ ॥੧੭੮॥**

**ਅਮਿਤੇਸ੍ਵਰ[13] ਹੈਂ ॥**

(ਅਮਿਤੇਸ੍ਵਰ—ਉਚਾਰਣ ਅਮਿਤੇਸੁਅਰ।)

---

੧. (ਬ੍ਰਹਮੰਡ+ਅਸ) ਬ੍ਰਹਮੰਡ ਦੇ ਪ੍ਰਾਣ। ੨. ਦੁਸ਼ਟ-ਦੋਖੀ। ੩. ਨਾਸ ਕਰਨ ਵਾਲਾ। ੪. ਕਿਰਪਾ ਦਾ ਘਰ। ੫. ਨਿਰਯਤਨ ਇਕ-ਰਸ ਹੋਣ ਵਾਲਾ ਜਾਪ। ੬. ਸਥਾਪਤ ਨਾ ਕੀਤੇ ਜਾ ਸਕਣਾ। ੭. ਥਾਪਣਾ, ਬਣਤਰ। ੮. (ਅਕ੍ਰਿਤ+ਆਕ੍ਰਿਤ) ਨਾ ਕੀਤੇ ਜਾ ਸਕਣ ਵਾਲੀ ਹੋਂਦ-ਹਸਤੀ ਵਾਲਾ।

ਤੂੰ (ਜਗਤ+ਈਸ਼੍ਵਰ) ਕੁਲ ਜਗਤ ਦਾ ਸੁਆਮੀ (ਮਾਲਕ) ਹੈਂ॥੧੭੫॥

ਤੂੰ (ਬ੍ਰਹਮੰਡ+ਅਸ) ਬ੍ਰਹਮੰਡ (ਵਿਸ਼ਵ-ਸੰਸਾਰ) ਦੀ ਪ੍ਰਾਣ-ਕਲਾ ਹੈਂ।

ਤੂੰ ਦੁਸ਼ਟ-ਦੋਖੀਆਂ ਦਾ (ਆਪਣੀ ਸੰਘਾਰ-ਸੱਤਾ ਦੁਆਰਾ) ਨਾਸ ਕਰਨ ਵਾਲਾ ਹੈਂ।

ਤੂੰ ਪਰੇ ਤੋਂ ਪਰੇ (ਅਪਾਰ) ਹੈਂ।

ਤੂੰ (ਕਰੁਣਾ+ਆਕਰ) ਦਇਆ ਦੀ ਖਾਣ ਹੈਂ॥੧੭੬॥

ਤੂੰ ਨਿਰਯਤਨ ਇਕ-ਰਸ ਹੋਣ ਵਾਲਾ ਜਾਪ-ਸਰੂਪ ਹੈਂ।

ਤੂੰ ਕਿਸੇ ਵਲੋਂ ਸਥਾਪਤ ਨਾ ਕੀਤੇ ਜਾ ਸਕਣ ਦੀ ਥਾਪਣਾ (ਬਣਤਰ) ਵਾਲਾ ਹੈਂ।

ਤੂੰ ਨਾ ਕੀਤੇ ਜਾਣ ਸਕਣ ਵਾਲੀ ਆਕ੍ਰਿਤਿ (ਹੋਂਦ-ਹਸਤੀ, ਸਰੂਪ) ਵਾਲਾ ਹੈਂ।

ਤੂੰ ਮੌਤ ਦੇ ਪ੍ਰਭਾਵ ਤੋਂ ਮੁਕਤ ਨਿਰੋਲ ਅੰਮ੍ਰਿਤ-ਰਸ ਹੈਂ॥੧੭੭॥

ਤੂੰ ਮੌਤ ਦੇ ਪ੍ਰਭਾਵ ਤੋਂ ਮੁਕਤ ਨਿਰੋਲ ਅੰਮ੍ਰਿਤ-ਰਸ ਹੈਂ।

ਤੂੰ ਤਰਸ ਦੀ ਮੂਰਤੀ ਹੈਂ।

ਤੂੰ ਨਾ ਕੀਤੇ ਜਾ ਸਕਣ ਵਾਲੀ ਆਕ੍ਰਿਤਿ (ਹੋਂਦ-ਹਸਤੀ, ਸਰੂਪ) ਵਾਲਾ ਹੈਂ।

ਤੂੰ ਧਰਤੀ ਦਾ ਧੀਰਜ (ਸਹਾਰਾ) ਹੈਂ॥੧੭੮॥

ਤੂੰ (ਅਮਿਤਿ+ਈਸ਼੍ਵਰ) ਅਜਿਹਾ ਜਗਤ-ਮਾਲਕ ਹੈਂ, ਜਿਸ ਦੀ ਸੋਭਾ ਸ਼ਕਤੀ ਅੰਦਾਜ਼ੇ ਤੋਂ ਪਰੇ ਹੈ।

---

੯. (ਅਮ੍ਰਿਤ+ਆਮ੍ਰਿਤ) ਮੌਤ ਦੇ ਪ੍ਰਭਾਵ ਤੋਂ ਮੁਕਤ। ੧੦. (ਕਰੁਣਾ+ਆਕ੍ਰਿਤ) ਤਰਸ ਦੀ ਮੂਰਤੀ। ੧੧. ਧਰਤੀ। ੧੨. ਧਾਰਨ ਕੀਤਾ ਹੋਇਆ, ਧੀਰਜ। ੧੩. (ਅਮਿਤਿ+ਈਸ਼੍ਵਰ) ਅੰਦਾਜ਼ੇ ਤੋਂ ਪਰੇ ਸੋਭਾ-ਸ਼ਕਤੀ ਵਾਲਾ ਮਾਲਕ।

**ਪਰਮੇਸ੍ਰ ਹੈਂ ॥**

(ਪਰਮੇਸ੍ਰ—ਉਚਾਰਣ ਪਰਮੇਸੁਅਰ।)

**ਅਕ੍ਰਿਤਾਕ੍ਰਿਤ[1] ਹੈਂ ॥**

**ਅਮ੍ਰਿਤਾਮ੍ਰਿਤ[2] ਹੈਂ ॥੧੭੯॥**

**ਅਜਬਾਕ੍ਰਿਤ[3] ਹੈਂ ॥**

**ਅਮ੍ਰਿਤਾਮ੍ਰਿਤ[2] ਹੈਂ ॥**

**ਨਰ ਨਾਇਕ[4] ਹੈਂ ॥**

**ਖਲ[5] ਘਾਇਕ[6] ਹੈਂ ॥੧੮੦॥**

**ਬਿਸ੍ੰਭਰ[7] ਹੈਂ ॥** (ਬਿਸ੍ੰਭਰ—ਉਚਾਰਣ ਬਿਸੁਅੰਭਰ।)

**ਕਰੁਣਾਲਯ[8] ਹੈਂ ॥**

(ਕਰੁਣਾਲਯ—ਉਚਾਰਣ ਕਰੁਣਾਲਿਅ।)

**ਨ੍ਰਿਪ[9] ਨਾਇਕ[4] ਹੈਂ ॥**

**ਸਰਬ ਪਾਇਕ[10] ਹੈਂ ॥੧੮੧॥**

**ਭਵ[11] ਭੰਜਨ[12] ਹੈਂ ॥**

**ਅਰਿ[13] ਗੰਜਨ[14] ਹੈਂ ॥**

**ਰਿਪੁ[15] ਤਾਪਨ[16] ਹੈਂ ॥**

**ਜਪੁ ਜਾਪਨ ਹੈਂ ॥੧੮੨॥**

---

੧. (ਅਕ੍ਰਿਤ+ਆਕ੍ਰਿਤ) ਨਾ ਕੀਤੇ ਜਾ ਸਕਣ ਵਾਲੀ ਹੋਂਦ-ਹਸਤੀ ਵਾਲਾ। ੨. (ਅਮ੍ਰਿਤ+ਆਮ੍ਰਿਤ) ਮੌਤ ਦੇ ਪ੍ਰਭਾਵ ਤੋਂ ਮੁਕਤ। ੩. (ਅਜਬ+ਆਕ੍ਰਿਤ) ਵਿਸਮਾਦੀ ਹੋਂਦ ਵਾਲਾ। ੪. ਮਾਲਕ, ਪ੍ਰਮੁਖ।

ਤੂੰ (ਪਰਮ+ਈਸ਼੍ਵਰ) ਸ਼੍ਰੋਮਣੀ ਜਗਤ-ਮਾਲਕ ਹੈਂ।

ਤੂੰ ਨਾ ਕੀਤੇ ਜਾ ਸਕਣ ਵਾਲੀ ਆਕ੍ਰਿਤਿ (ਹੋਂਦ-ਹਸਤੀ, ਸਰੂਪ) ਵਾਲਾ ਹੈਂ।

ਤੂੰ ਮੌਤ ਦੇ ਪ੍ਰਭਾਵ ਤੋਂ ਮੁਕਤ ਨਿਰੋਲ ਅੰਮ੍ਰਿਤ-ਰਸ ਹੈਂ॥੧੭੯॥

ਤੂੰ ਵਿਸਮਾਦੀ ਹੋਂਦ-ਹਸਤੀ (ਸਰੂਪ) ਵਾਲਾ ਹੈਂ।

ਤੂੰ ਮੌਤ ਦੇ ਪ੍ਰਭਾਵ ਤੋਂ ਮੁਕਤ ਨਿਰੋਲ ਅੰਮ੍ਰਿਤ-ਰਸ ਹੈਂ।

ਤੂੰ ਮਨੁੱਖ-ਮਾਤ੍ਰ ਦਾ ਮਾਲਕ ਹੈਂ।

ਤੂੰ ਦੁਸ਼ਟ-ਦੋਖੀਆਂ ਦਾ ਵਿਨਾਸ਼ ਕਰਨ ਵਾਲਾ ਹੈਂ॥੧੮੦॥

ਤੂੰ ਵਿਸ਼ਵ-ਸੰਸਾਰ ਦਾ ਪਾਲਨਹਾਰ ਹੈਂ।

ਤੂੰ ਦਇਆ ਦਾ ਘਰ (ਸੋਮਾ) ਹੈਂ।

ਤੂੰ ਰਾਜਿਆਂ ਦਾ ਪ੍ਰਮੁੱਖ (ਰਾਜਾ) ਹੈਂ।

ਤੂੰ ਸਭਨਾਂ ਦੀ ਰਖਿਆ ਕਰਨ ਵਾਲਾ ਹੈਂ॥੧੮੧॥

ਤੂੰ ਜਨਮ (ਮਰਨ ਦਾ ਗੇੜਾ) ਮੇਟਣ ਵਾਲਾ ਹੈਂ।

ਤੂੰ ਦੁਸ਼ਟ-ਦੋਖੀਆਂ ਨੂੰ ਨਾਸ ਕਰਨ ਵਾਲਾ ਹੈਂ।

ਤੂੰ (ਧਰਮ ਦੇ) ਵੈਰੀਆਂ ਨੂੰ ਦੰਡ ਦੇਣ ਵਾਲਾ ਹੈਂ।

ਤੂੰ ਜਪਣ-ਜੋਗ ਜਾਪ ਹੈਂ॥੧੮੨॥

---

੫. ਦੂਸ਼ਟ-ਦੋਖੀ। ੬. ਨਾਸ ਕਰਨ ਵਾਲਾ। ੭. (ਬਿਸ਼੍ਵੰ+ਭਰ) ਸਾਰੇ ਸੰਸਾਰ ਨੂੰ ਪਾਲਣਹਾਰ। ੮. ਕਿਰਪਾ ਦਾ ਘਰ। ੯. ਰਾਜੇ। ੧੦. (ਸੰ: ਪਾ—ਰਖਿਆ) ਰਖਿਆ ਕਰਨ ਵਾਲਾ। ੧੧. ਜਨਮ-ਮਰਨ। ੧੨. ਮੇਟਣ ਵਾਲਾ। ੧੩. ਵੈਰੀ। ੧੪. ਨਾਸ ਕਰਨ ਵਾਲਾ। ੧੫. ਵੈਰੀ। ੧੬. ਦੰਡ ਦੇਣ ਵਾਲਾ।

ਅਕਲੰਕ੍ਰਿਤ[1] ਹੈਂ ॥

ਸਰਬਾਕ੍ਰਿਤ[2] ਹੈਂ ॥

ਕਰਤਾ ਕਰ[3] ਹੈਂ ॥

ਹਰਤਾ[4] ਹਰਿ ਹੈਂ ॥੧੯੩॥

ਪਰਮਾਤਮ ਹੈਂ ॥

ਸਰਬਾਤਮ ਹੈਂ ॥

ਆਤਮ[5] ਬਸ ਹੈਂ ॥

ਜਸ ਕੇ ਜਸ ਹੈਂ ॥੧੯੪॥

ਭੁਜੰਗ ਪ੍ਰਯਾਤ ਛੰਦ ॥ (ਪ੍ਰਯਾਤ—ਉਚਾਰਣ ਪ੍ਰਿਆਤ।)

ਨਮੋ ਸੂਰਜ ਸੂਰਜੇ, ਨਮੋ ਚੰਦ੍ਰ ਚੰਦ੍ਰੇ ॥

ਨਮੋ ਰਾਜ ਰਾਜੇ, ਨਮੋ ਇੰਦ੍ਰ ਇੰਦ੍ਰੇ ॥

ਨਮੋ ਅੰਧਕਾਰੇ[6], ਨਮੋ ਤੇਜ[7] ਤੇਜੇ ॥

ਨਮੋ ਬ੍ਰਿੰਦ[8] ਬ੍ਰਿੰਦੇ, ਨਮੋ ਬੀਜ ਬੀਜੇ ॥੧੯੫॥

---

੧. (ਅਕਲੰ+ਆਕ੍ਰਿਤ) ਕਲਾ-ਰਹਿਤ ਸਰੂਪ ਵਾਲਾ। ੨. ਸਰਬ-ਵਿਆਪੀ ਸਰੂਪ ਵਾਲਾ। ੩. ਕਰਨਹਾਰ। ੪. ਨਾਸ ਕਰਨ ਵਾਲਾ। ੫. ਸ੍ਵਾਧੀਨ। ੬. ਘੁੱਪ ਅੰਨ੍ਹੇਰਾ। ੭. ਨੂਰ, ਚਾਨਣ।

ਤੂੰ ਕਲਾ-ਰਹਿਤ (ਕਲਾ, ਭਾਵ, ਕਿਸੇ ਸ਼ਕਤੀ ਤੋਂ ਬੇਮੁਥਾਜ) ਸਰੂਪ ਵਾਲਾ ਹੈਂ।

ਤੂੰ [ਸਰਬ + ਆਕ੍ਰਿਤ] ਸਰਬ-ਵਿਆਪੀ ਸਰੂਪ ਵਾਲਾ ਹੈਂ।

ਤੂੰ ਸਭ ਦਾ ਕਰਨਹਾਰ ਕਰਤਾਰ ਹੈਂ।

ਤੂੰ ਹਰ ਕਿਸੇ ਨੂੰ ਨਾਸ ਕਰਨ ਵਾਲਾ ਹਰੀ ਹੈਂ॥੧੯੩॥

ਤੂੰ ਪਰਮ+ਆਤਮ (ਚੇਤਨਾ ਦਾ ਮੂਲ-ਸ੍ਰੋਤ) ਹੈਂ।

ਸਰਬ+ਆਤਮ (ਸਭਨਾਂ ਵਿਚਲੀ ਚੇਤਨ-ਸੱਤਾ) ਤੂੰ ਹੀ ਹੈਂ।

ਤੂੰ ਸ੍ਵੈ-ਅਧੀਨ (ਆਪਣੇ ਆਪ ਦੇ ਵੱਸ ਵਿਚ) ਹੈਂ।

ਤੂੰ ਕੀਰਤੀ ਦੀ ਕੀਰਤੀ (ਮਹਾਨ ਕੀਰਤੀ ਵਾਲਾ) ਹੈਂ॥੧੯੪॥

ਛੰਦ-ਕਾਵਿ ਦੀ ਇਕ ਕਿਸਮ।

ਹੇ ਸੂਰਜਾਂ ਦੇ ਸੂਰਜ! (ਭਾਵ, ਅਨੰਤ ਸੂਰਜਾਂ ਨੂੰ ਪ੍ਰਕਾਸ਼-ਸੱਤਾ ਬਖ਼ਸ਼ਣ ਵਾਲੇ) ਤੈਨੂੰ ਨਮਸਕਾਰ। ਹੇ ਚੰਦਾਂ ਦੇ ਚੰਦ! (ਭਾਵ, ਅਨੰਤ ਚੰਨਾਂ ਨੂੰ ਸੀਤਲਤਾ, ਸੁੰਦਰਤਾ ਅਤੇ ਪ੍ਰਕਾਸ਼ ਦੇਣ ਵਾਲੇ) ਤੈਨੂੰ ਨਮਸਕਾਰ।

ਹੇ ਪ੍ਰਕਾਸ਼ ਨੂੰ ਪ੍ਰਕਾਸ਼ (ਜੋਤਿ-ਸਤਾ) ਦੇਣ ਵਾਲੇ! ਤੈਨੂੰ ਨਮਸਕਾਰ। ਹੇ ਰਾਜਿਆਂ ਦੇ ਰਾਜੇ! ਤੈਨੂੰ ਨਮਸਕਾਰ।

ਹੇ ਘੁੱਪ ਅੰਨ੍ਹੇਰੇ (ਦੇ ਪ੍ਰੇਰਕ)! ਤੈਨੂੰ ਨਮਸਕਾਰ। ਹੇ ਨੂਰ ਦੇ ਨੂਰ! (ਨੂਰ ਦੇ ਮੂਲ-ਸ੍ਰੋਤ) ਤੈਨੂੰ ਨਮਸਕਾਰ।

ਹੇ ਵਿਸਥਾਰ ਦੇ ਵਿਸਥਾਰ (ਘਣੇ ਫੈਲਾਅ ਵਾਲੇ)! ਤੈਨੂੰ ਨਮਸਕਾਰ। ਹੇ ਬੀਜਾਂ ਦੇ ਬੀਜ! (ਭਾਵ, ਬੀਜਾਂ ਨੂੰ ਮੌਲਣ-ਸ਼ਕਤੀ ਦੇਣ ਵਾਲੇ) ਤੈਨੂੰ ਨਮਸਕਾਰ॥੧੯੫॥

---

੮. ਵਿਸਥਾਰ, ਫੈਲਾਅ।

ਨਮੋ [1]ਰਾਜਸੰ ਤਾਮਸੰ, ਸਾਤ ਰੂਪੇ॥

(ਸਾਤ—ਇਸ ਪਦ ਦਾ ਉਚਾਰਨ 'ਸਾਂਤ' ਅਸ਼ੁੱਧ ਹੈ।)

ਨਮੋ ਪਰਮ[2] ਤੱਤੰ, ਅਤੱਤੰ[3] ਸਰੂਪੇ॥

ਨਮੋ ਜੋਗ ਜੋਗੇ, ਨਮੋ ਗਿਆਨ ਗਿਆਨੇ॥

ਨਮੋ ਮੰਤ੍ਰ[4] ਮੰਤ੍ਰੇ, ਨਮੋ ਧਿਆਨ ਧਿਆਨੇ॥੧੯੬॥

ਨਮੋ ਜੁਧ ਜੁਧੇ, ਨਮੋ ਗਿਆਨ ਗਿਆਨੇ॥

ਨਮੋ ਭੋਜ[5] ਭੋਜੇ, ਨਮੋ ਪਾਨ[6] ਪਾਨੇ॥

ਨਮੋ ਕਲਹ[7] ਕਰਤਾ, ਨਮੋ ਸਾਂਤ ਰੂਪੇ॥

(ਸਾਂਤ—'ਸ' ਦਾ ਉਚਾਰਣ ਵਿਸ਼ੇਸ਼ ਧੁਨੀ।)

ਨਮੋ ਇੰਦ੍ਰ ਇੰਦ੍ਰੇ, ਅਨਾਦੰ[8] ਬਿਭੂਤੇ[9]॥੧੯੭॥

ਕਲੰਕਾਰ[10] ਰੂਪੇ, ਅਲੰਕਾਰ[11] ਅਲੰਕੇ[12]॥

ਨਮੋ ਆਸ[13] ਆਸੇ, ਨਮੋ ਬਾਂਕ[14] ਬੰਕੇ॥

ਅਭੰਗੀ[15] ਸਰੂਪੇ, ਅਨੰਗੀ[16] ਅਨਾਮੇ॥

---

੧. ਰਾਜਸ-ਤਾਮਸ-ਸਾਤਕ, ਮਾਇਆ ਦੇ ਤਿੰਨ ਗੁਣ। ੨. ਸ੍ਰੇਸ਼ਟ। ੩. ਮਾਦੀ ਤੱਤਾਂ ਤੋਂ ਅਤੀਤ। ੪. ਰਸਨਾ, ਕੰਠ ਜਾਂ ਹਿਰਦੇ ਰਾਹੀਂ ਜਪਿਆ ਜਾਣ ਵਾਲਾ ਜਾਪ। ੫. ਭੋਜਨ। ੬. ਪੀਣ-ਜੋਗ ਪਦਾਰਥ। ੭. ਕਲੇਸ਼। ੮. ਆਦਿ-ਰਹਿਤ। ੯. ਸੰਪਦਾ। ੧੦. (ਕਲੰਕ+ਆਕਾਰ) ਕਲੰਕੀ ਸਰੂਪ

ਹੇ ਰਜੋ, ਤਮੋ, ਸਤੋ (ਮਾਇਆ ਦੇ ਤਿੰਨਾਂ ਗੁਣਾਂ ਵਿਚ ਵਿਆਪਕ) ਰੂਪ ਵਾਲੇ! ਤੈਨੂੰ ਨਮਸਕਾਰ।

ਹੇ ਤੱਤਾਂ ਵਿਚੋਂ ਸ੍ਰੇਸ਼ਟ ਤੱਤ (ਤੱਤਾਂ ਵਿਚ ਸੱਤਾ ਭਰਨ ਵਾਲੇ) ਅਤੇ ਮਾਦੀ-ਤੱਤਾਂ ਤੋਂ ਅਤੀਤ (ਬੇਮੁਥਾਜ) ਸਰੂਪ ਵਾਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਜੋਗਾਂ ਵਿਚੋਂ ਸ਼੍ਰੋਮਣੀ (ਭਗਤ-) ਜੋਗ! ਤੈਨੂੰ ਨਮਸਕਾਰ। ਹੇ ਗਿਆਨਾਂ ਵਿਚੋਂ ਸ੍ਰੇਸ਼ਟ (ਬ੍ਰਹਮ-) ਗਿਆਨ! ਤੈਨੂੰ ਨਮਸਕਾਰ।

ਹੇ ਮੰਤ੍ਰਾਂ ਦੇ ਮਹਾ-ਮੰਤ੍ਰ! ਤੈਨੂੰ ਨਮਸਕਾਰ। ਹੇ ਧਿਆਨਾਂ ਵਿਚੋਂ (ਸ੍ਰੇਸ਼ਟ) ਧਿਆਨ! ਤੈਨੂੰ ਨਮਸਕਾਰ ॥੧੯੬॥

ਹੇ ਜੁਧਾਂ ਵਿਚੋਂ ਸ੍ਰੇਸ਼ਟ (ਧਰਮ-) ਜੁਧ! ਤੈਨੂੰ ਨਮਸਕਾਰ। ਹੇ ਗਿਆਨਾਂ ਵਿਚੋਂ ਸ੍ਰੇਸ਼ਟ (ਬ੍ਰਹਮ-) ਗਿਆਨ! ਤੈਨੂੰ ਨਮਸਕਾਰ।

ਹੇ ਭੋਜਨਾਂ ਵਿਚੋਂ ਆਦਰਸ਼ਕ (ਆਤਮਿਕ) ਭੋਜਨ! ਤੈਨੂੰ ਨਮਸਕਾਰ। ਹੇ ਪੀਣ-ਜੋਗ ਪਦਾਰਥਾਂ ਵਿਚੋਂ ਆਦਰਸ਼ਕ (ਅੰਮ੍ਰਿਤ) ਰਸ! ਤੈਨੂੰ ਨਮਸਕਾਰ।

(ਅਦ੍ਵੈਤਵਾਦ ਦੇ ਦ੍ਰਿਸ਼ਟੀਕੋਣ ਤੋਂ) ਹੇ ਕਲ-ਕਲੇਸ਼ ਦੇ ਕਰਨ ਵਾਲੇ ਪ੍ਰਭੂ! ਤੈਨੂੰ ਨਮਸਕਾਰ। ਹੇ ਸ਼ਾਂਤੀ ਦੇ ਪੁੰਜ ਪ੍ਰਭੂ! ਤੈਨੂੰ ਨਮਸਕਾਰ।

ਹੇ ਇੰਦ੍ਰਾਂ ਦੇ ਇੰਦ੍ਰ (ਰਾਜਿਆਂ ਦੇ ਰਾਜੇ) ਪ੍ਰਭੂ! ਤੈਨੂੰ ਨਮਸਕਾਰ। ਹੇ ਅਨਾਦੀ (ਆਦਿ-ਰਹਿਤ) ਸੰਪਦਾ ਵਾਲੇ ਪ੍ਰਭੂ! ਤੈਨੂੰ ਨਮਸਕਾਰ ॥੧੯੭॥

(ਸਰਬ-ਵਿਆਪੀ ਹੋਣ ਦੇ ਨਾਤੇ ਕਿਧਰੇ ਕਲੰਕੀ ਜੀਵਾਂ ਵਿਚ) ਕਲੰਕੀ ਸਰੂਪ ਵਾਲੇ! (ਕਿਧਰੇ ਦੈਵੀ ਪੁਰਸ਼ਾਂ ਵਿਚ ਦੈਵੀ ਗੁਣਾਂ ਰੂਪ) ਗਹਿਣਿਆਂ ਨਾਲ ਭੂਸ਼ਤ ਪ੍ਰਭੂ! (ਤੈਨੂੰ ਨਮਸਕਾਰ)।

ਹੇ ਭਸਮਾ-ਧਾਰੀਆਂ ਵਿਚ ਭਸਮਾ-ਧਾਰੀ ਪ੍ਰਭੂ! ਤੈਨੂੰ ਨਮਸਕਾਰ। ਹੇ ਸੁੰਦਰ ਸਰੂਪ ਵਾਲਿਆਂ ਵਿਚ ਸੁੰਦ੍ਰਾਵਲੇ ਪ੍ਰਭੂ! ਤੈਨੂੰ ਨਮਸਕਾਰ।

ਹੇ ਨਾਸ-ਰਹਿਤ ਸਰੂਪ ਵਾਲੇ ਅਤੇ ਪੰਜ-ਭੂਤਕੀ ਵਜੂਦ ਰਹਿਤ ਅਤੇ ਕਿਸੇ ਵਿਸ਼ੇਸ਼ ਨਾਮ ਤੋਂ ਰਹਿਤ ਪ੍ਰਭੂ! (ਤੈਨੂੰ ਨਮਸਕਾਰ)।

---

ਵਾਲੇ। ੧੧. ਗਹਿਣੇ। ੧੨. ਸ਼ਿੰਗਾਰੇ ਹੋਏ। ੧੩. (ਸੰ:) ਭਸਮ, ਭਸਮ ਧਾਰਨ ਵਾਲੇ। ੧੪. ਬਾਂਕਾ, ਸੁੰਦਰ। ੧੫. ਨਾਸ ਰਹਿਤ। ੧੬. ਅਨ-ਅੰਗੀ, ਵਜੂਦ ਰਹਿਤ।

**ਤ੍ਰਿਭੰਗੀ[੧] ਤ੍ਰਿਕਾਲੇ[੨], ਅਨੰਗੀ[੩] ਅਕਾਮੇ[੪] ॥੧੮੮॥**

(ਤ੍ਰਿਭੰਗੀ, ਤ੍ਰਿਕਾਲੇ—'ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

**ਏਕ ਅਛਰੀ ਛੰਦ ॥**

**ਅਜੈ ॥ ਅਲੈ[੫] ॥ ਅਭੈ[੬] ॥ ਅਬੈ[੭] ॥੧੮੯॥**

**ਅਭੂ[੮] ॥ ਅਜੂ[੯] ॥ ਅਨਾਸ ॥ ਅਕਾਸ[੧੦] ॥੧੯੦॥**

**ਅਗੰਜ[੧੧] ॥ ਅਭੰਜ[੧੨] ॥ ਅਲੱਖ[੧੩] ॥ ਅਭੱਖ[੧੪] ॥੧੯੧॥**

**ਅਕਾਲ ॥ ਦਿਆਲ ॥ ਅਲੇਖ ॥ ਅਭੇਖ ॥੧੯੨॥**

**ਅਨਾਮ ॥ ਅਕਾਮ[੧੫] ॥ ਅਗਾਹ[੧੬] ॥ ਅਢਾਹ[੧੭] ॥੧੯੩॥**

**ਅਨਾਥੇ[੧੮] ॥ ਪ੍ਰਮਾਥੇ[੧੯] ॥ ਅਜੋਨੀ ॥ ਅਮੋਨੀ ॥੧੯੪॥**

**[੨੦]ਨ ਰਾਗੇ ॥ ਨ ਰੰਗੇ ॥ ਨ ਰੂਪੇ ॥ ਨ ਰੇਖੇ[੨੧] ॥੧੯੫॥**

**ਅਕਰਮੰ ॥ ਅਭਰਮੰ ॥ ਅਗੰਜੇ[੧੧] ॥ ਅਲੇਖੇ ॥੧੯੬॥**

**ਭੁਜੰਗ ਪ੍ਰਯਾਤ ਛੰਦ ॥** (ਪ੍ਰਯਾਤ—ਉਚਾਰਣ ਪ੍ਰਿਆਤ।)

**ਨਮਸਤੁਲ[੨੨] ਪ੍ਰਣਾਮੇ, ਸਮਸਤੁਲ[੨੩] ਪ੍ਰਣਾਸੇ[੨੪] ॥**

---

੧. ਤਿੰਨਾਂ ਤਾਪਾਂ ਦਾ ਨਾਸ ਕਰਨ ਵਾਲੇ। ੨. ਤਿੰਨਾਂ ਕਾਲਾਂ ਵਿਚ ਵਿਆਪਕ। ੩. ਅਨ-ਅੰਗੀ, ਵਜੂਦ ਰਹਿਤ। ੪. ਕਾਮਨਾ ਤੋਂ ਰਹਿਤ। ੫. ਲਯਤਾ (ਵਿਨਾਸ਼) ਤੋਂ ਰਹਿਤ। ੬. ਡਰ-ਭਉ ਰਹਿਤ। ੭. ਅ-ਬਦਲ। ੮. ਮਾਦੀ ਤੱਤਾਂ ਤੋਂ ਅਤੀਤ। ੯. ਅਜਨਮ। ੧੦. ਅਕਾਸ਼ ਵਾਂਗ ਵਿਆਪਕ ਬ੍ਰਹਮ। ੧੧. ਅਜਿੱਤ। ੧੨. ਅਟੁੱਟ। ੧੩. ਸਮਝ ਸੂਝ ਤੋਂ ਪਰੇ। ੧੪. ਖਾਧੇ ਜਾਣ ਤੋਂ ਮੁਕਤ।

ਹੇ ਤਿੰਨਾਂ ਪਾਪਾਂ (ਆਧਿ, ਬਿਆਧਿ, ਉਪਾਧਿ) ਦਾ ਨਾਸ ਕਰਨ ਵਾਲੇ ਤੇ ਤਿੰਨਾਂ ਕਾਲਾਂ (ਭੂਤ, ਵਰਤਮਾਨ ਅਤੇ ਭਵਿੱਖਤ) ਵਿਚ ਵਿਆਪਕ, ਪੰਜ-ਭੂਤਕੀ ਵਜੂਦ ਤੋਂ ਰਹਿਤ ਅਤੇ ਕਾਮਨਾ-ਰਹਿਤ ਪ੍ਰਭੂ! (ਤੈਨੂੰ ਨਮਸਕਾਰ)॥੧੮੮॥

ਛੰਦ-ਕਾਵਿ ਦੀ ਇਕ ਕਿਸਮ।

ਤੂੰ ਅਜਿੱਤ ਹੈਂ, ਲਯਤਾ (ਵਿਨਾਸ਼) ਤੋਂ ਮੁਕਤ ਹੈਂ, ਨਿਰਭਉ ਹੈਂ, ਅ-ਬਦਲ (ਇਕ-ਰਸ) ਹੈਂ॥੧੮੯॥

ਤੂੰ ਮਾਦੀ-ਤੱਤਾਂ ਤੋਂ ਅਤੀਤ ਹੈਂ, ਅਜਨਮ ਹੈਂ, ਨਾਸ-ਰਹਿਤ ਹੈਂ, ਵਿਆਪਕ ਬ੍ਰਹਮ ਹੈਂ॥੧੯੦॥

ਤੂੰ ਅਜਿੱਤ ਹੈਂ, ਟੁੱਟਣ-ਭੱਜਣ ਤੋਂ ਰਹਿਤ ਹੈਂ, ਸਮਝ-ਸੂਝ ਤੋਂ ਪਰੇ ਹੈਂ, (ਕਾਲ ਦੇ) ਖਾਧੇ ਜਾਣ ਤੋਂ ਮੁਕਤ ਹੈਂ॥੧੯੧॥

ਤੂੰ ਕਾਲ-ਰਹਿਤ ਹੈਂ, ਤੂੰ ਦਿਆਲੂ ਹੈਂ, ਮੱਥੇ ਦੀ ਕਰਮ-ਰੇਖਾ ਤੋਂ ਮੁਕਤ ਹੈਂ, ਵਿਸ਼ੇਸ਼ ਭੇਖ ਤੋਂ ਰਹਿਤ ਹੈਂ॥੧੯੨॥

ਤੂੰ ਕਿਸੇ ਵਿਸ਼ੇਸ਼ ਨਾਮ ਤੋਂ ਰਹਿਤ ਹੈਂ, ਕਾਮਨਾ-ਰਹਿਤ ਹੈਂ, ਅਥਾਹ ਹੈਂ, ਤੂੰ ਢਾਏ (ਡੇਗੇ) ਜਾਣ ਤੋਂ ਮੁਕਤ ਹੈਂ॥੧੯੩॥

ਤੂੰ ਕਿਸੇ ਮਾਲਕ ਦਾ ਮੁਥਾਜ ਨਹੀਂ, ਸਰਬ-ਨਾਸ਼ਕ ਹੈਂ, ਜੂਨ-ਜਨਮ ਤੋਂ ਰਹਿਤ ਹੈਂ, ਤੂੰ ਮੋਨ-ਧਾਰੀ ਨਹੀਂ॥੧੯੪॥

ਤੈਨੂੰ ਮਾਇਆ-ਮੋਹ ਨਹੀਂ ਵਿਆਪਦਾ, ਤੇਰਾ ਨਾ ਕੋਈ ਵਿਸ਼ੇਸ਼ ਰੰਗ ਹੈ, ਨਾ ਰੂਪ ਹੈ ਅਤੇ ਨਾ ਹੀ ਤੇਰਾ ਕੋਈ ਵਿਸ਼ੇਸ਼ ਚਿਹਨ-ਚੱਕ੍ਰ ਹੈ॥੧੯੫॥

ਤੂੰ ਕਰਮ-ਬੰਧਨ ਤੋਂ ਮੁਕਤ ਹੈਂ, ਤੈਨੂੰ ਕੋਈ ਭਰਮ-ਭੁਲੇਖਾ ਨਹੀਂ, ਤੂੰ ਨਾਸ-ਰਹਿਤ ਹੈਂ, ਤੂੰ ਮੱਥੇ ਦੀ ਕਰਮ-ਰੇਖਾ ਤੋਂ ਮੁਕਤ ਹੈਂ॥੧੯੬॥

ਛੰਦ-ਕਾਵਿ ਦੀ ਇਕ ਕਿਸਮ।

ਨਮਸਕਾਰ ਕਰਨ ਜੋਗ ਨੂੰ ਨਮਸਕਾਰ, ਜੋ ਸਭਨਾਂ ਦਾ ਸੰਘਾਰ ਕਰਨ ਵਾਲਾ ਹੈ।

---

੧੫. ਕਾਮਨਾ-ਰਹਿਤ। ੧੬. ਅਥਾਹ। ੧੭. ਡੇਗੇ ਜਾਣ ਤੋਂ ਮੁਕਤ। ੧੮. ਕਿਸੇ ਮਾਲਕ ਤੋਂ ਬੇਮੁਥਾਜ। ੧੯. ਚੰਗੀ ਤਰ੍ਹਾਂ ਮਥਣ (ਨਾਸ ਕਰਨ) ਵਾਲਾ। ੨੦. ਮੋਹ-ਮਾਇਆ ਤੋਂ ਨਿਰਲੇਪ। ੨੧. ਚਿਹਨ-ਚੱਕਰ। ੨੨. ਨਮਸਕਾਰ ਕਰਨ ਜੋਗ। ੨੩. ਸਭਨਾਂ ਦਾ। ੨੪. ਨਾਸ (ਸੰਘਾਰ) ਕਰਨ ਵਾਲਾ।

ਅਗੰਜੁਲ[੧] ਅਨਾਮੇ[੨], ਸਮਸਤੁਲ ਨਿਵਾਸੇ ॥

ਨ੍ਰਿਕਾਮੰ ਬਿਭੂਤੇ[੩], ਸਮਸਤੁਲ ਸਰੂਪੇ ॥

ਕੁਕਰਮੰ[੪] ਪ੍ਰਣਾਸੀ[੫], ਸੁਧਰਮੰ ਬਿਭੂਤੇ[੩] ॥੧੯੭॥

ਸਦਾ ਸੱਚਿਦਾਨੰਦ[੬], ਸੱਤ੍ਰੰ[੭] ਪ੍ਰਣਾਸੀ[੫] ॥

ਕਰੀਮੁਲ[੮] ਕੁਨਿੰਦਾ[੯], ਸਮਸਤੁਲ[੧੦] ਨਿਵਾਸੀ ॥

ਅਜਾਇਬ[੧੧] ਬਿਭੂਤੇ, ਗਜਾਇਬ[੧੨] ਗਨੀਮੇ[੧੩] ॥

ਹਰੀਅੰ[੧੪] ਕਰੀਅੰ[੧੫], ਕਰੀਮੁਲ[੧੬] ਰਹੀਮੇ[੧੭] ॥੧੯੮॥

[੧੮]ਚੱਤ੍ਰ ਚੱਕ੍ਰ ਵਰਤੀ, ਚੱਤ੍ਰ ਚੱਕ੍ਰ ਭੁਗਤੇ[੧੯] ॥

ਸੁਯੰਭਵ[੨੦], ਸੁਭੰ[੨੧], ਸਰਬਦਾ[੨੨] ਸਰਬ ਜੁਗਤੇ[੨੩] ॥

(ਸੁਯੰਭਵ—ਉਚਾਰਨ ਸੁਅੰਭਵ।)

ਦੁਕਾਲੰ[੨੪] ਪ੍ਰਣਾਸੀ[੫], ਦਿਆਲੰ ਸਰੂਪੇ ॥

ਸਦਾ ਅੰਗ ਸੰਗੇ, ਅਭੰਗੰ[੨੫] ਬਿਭੂਤੇ[੨੬] ॥੧੯੯॥

---

੧. ਨਾਸ-ਰਹਿਤ। ੨. (ਅਨ+ਆਮੇ) ਰੋਗ-ਰਹਿਤ। ੩. ਸੰਪਦਾ। ੪. ਮੰਦ-ਕਰਮਾਂ ਦਾ। ੫. ਨਾਸ ਕਰਨ ਵਾਲਾ। ੬. ਸਤ-ਚਿਤ-ਅਨੰਦ (ਸਤ—ਸਦਾ-ਥਿਰ ਸਰੂਪ ਵਾਲਾ, ਚਿਤ—ਚੇਤਨਾ ਦਾ ਸ੍ਰੋਤ, ਅਨੰਦ—ਅਨੰਦ-ਮਯ)। ੭. ਵੈਰੀ। ੮. ਕਿਰਪਾਲੂ ਜਨਾਂ ਦਾ। ੯. ਕਰਨਹਾਰ, ਪੈਦਾ ਕਰਨ ਵਾਲਾ। ੧੦. ਸਭਨਾਂ ਵਿਚ। ੧੧. ਅਜੀਬ, ਅਲੌਕਿਕ। ੧੨. ਗ਼ਜ਼ਾਇਬ, ਗ਼ਜ਼ਬ, ਕਹਿਰ ਢਾਹੁਣ ਵਾਲਾ। ੧੩. ਵੈਰੀ।

ਜੋ ਨਾਸ-ਰਹਿਤ ਅਤੇ ਰੋਗ-ਰਹਿਤ ਹੈ ਅਤੇ ਸਭਨਾਂ ਵਿਚ ਨਿਵਾਸ ਕਰਨ ਵਾਲਾ ਹੈ।

ਜੋ ਕਾਮਨਾ ਤੋਂ ਮੁਕਤ ਕਰਨ ਵਾਲੀ ਦੈਵੀ ਸੰਪਤੀ ਵਾਲਾ ਹੈ, ਸਰਬ-ਵਿਆਪੀ ਸਰੂਪ ਵਾਲਾ ਹੈ।

ਜੋ ਮੰਦ-ਕਰਮਾਂ ਦਾ ਨਾਸ ਕਰਨ ਵਾਲਾ ਹੈ, ਸ੍ਰੇਸ਼ਟ ਧਰਮ ਦੀ ਦੈਵੀ-ਸੰਪਦਾ ਵਾਲਾ ਹੈ॥੧੯੭॥

ਜੋ ਸਦਾ ਸਤ-ਚਿਤ-ਅਨੰਦ ਸਰੂਪ ਹੈ, ਸ਼ਤਰੂਆਂ (ਧਰਮ-ਦੋਖੀਆਂ) ਦਾ ਨਾਸ ਕਰਨ ਵਾਲਾ ਹੈ।

ਜੋ ਕਿਰਪਾਲੂ-ਜਨਾਂ ਦਾ ਵੀ ਪੈਦਾ ਕਰਨ ਵਾਲਾ ਹੈ, ਸਭਨਾਂ ਵਿਚ ਨਿਵਾਸ ਕਰਨ ਵਾਲਾ ਹੈ।

ਜੋ ਅਲੌਕਿਕ ਦੈਵੀ-ਸੰਪਦਾ ਵਾਲਾ ਹੈ, ਵੈਰੀਆਂ (ਧਰਮ-ਦੋਖੀਆਂ) ਉਤੇ ਗ਼ਜ਼ਬ (ਕਹਿਰ) ਢਾਹੁਣ ਵਾਲਾ ਹੈ।

ਜੋ ਆਪ ਹੀ ਮਾਰਨ ਵਾਲਾ, ਆਪ ਹੀ ਪੈਦਾ ਕਰਨ ਵਾਲਾ ਹੈ, ਕਿਰਪਾਲੂ ਅਤੇ ਰਹਿਮਤ ਕਰਨ ਵਾਲਾ ਹੈ॥੧੯੮॥

ਜੋ ਚਹੁੰਆਂ ਚਕਾਂ (ਸਾਰੀ ਪ੍ਰਿਥਵੀ) 'ਤੇ ਵਰਤਣ ਵਾਲਾ ਹੈ, ਚਹੁੰਆਂ ਕੁੰਟਾਂ ਦੇ ਜੀਵਾਂ ਵਿਚ ਵਰਤ ਕੇ ਆਨੰਦ ਮਾਣਨ ਵਾਲਾ ਹੈ।

ਜੋ ਸੁਤੇ-ਪ੍ਰਕਾਸ਼ ਹੋ ਕੇ ਸੋਭ ਰਿਹਾ ਹੈ, ਸਦੀਵ-ਕਾਲ ਸਭਨਾਂ ਵਿਚ ਹਲੂਲ (ਵਿਆਪਕ) ਹੋਇਆ ਪਿਆ ਹੈ।

ਜੋ ਸੰਕਟ-ਕਾਲ (ਜਨਮ, ਮਰਨ) ਮੇਟਣ ਵਾਲਾ ਹੈ, ਦਿਆਲੂ ਸਰੂਪ ਵਾਲਾ ਹੈ।

ਜੋ ਸਦਾ ਹੀ ਸਭਨਾਂ ਦੇ ਅੰਗ-ਸੰਗ ਹੈ, ਨਾਸ-ਰਹਿਤ ਦੈਵੀ ਸੰਪਦਾ ਵਾਲਾ ਹੈ॥੧੯੯॥

---

੧੪. ਮਾਰਨ ਵਾਲਾ। ੧੫. ਪੈਦਾ ਕਰਨ ਵਾਲਾ। ੧੬. ਕਿਰਪਾਲੂ ਅਤੇ। ੧੭ ਰਹਿਮ ਕਰ
ਵਾਲਾ। ੧੮. ਚਾਰੇ ਚੱਕ। ੧੯. ਭੋਗਣ (ਅਨੰਦ) ਮਾਣਨ ਵਾਲਾ। ੨੦. ਸੁਤੇ-ਪ੍ਰਕਾਸ਼, ਜਿ
ਦੀ ਹੋਂਦ ਆਪਣੇ ਆਪ ਤੋਂ ਹੈ। ੨੧. ਸੁਭਾਇਮਾਨ, ਸੋਭ ਰਿਹਾ। ੨੨. ਸਦਾ ਹੀ। ੨੩. ਮਿਲਿਅ
(ਵਿਆਪਕ) ਹੋਇਆ। ੨੪. ਸੰਕਟ ਕਾਲ। ੨੫. ਨਾਸ-ਰਹਿਤ। ੨੬. ਦੈਵੀ ਸੰਪਦਾ ਵਾਲਾ

੧ਓ ਸਤਿਗੁਰਪ੍ਰਸਾਦਿ ॥

(੧—ਉਚਾਰਣ ਇਕ, ਓ—ਉਚਾਰਣ ਓਅੰਕਾਰ।)

# ਤ੍ਵ ਪ੍ਰਸਾਦਿ ਸਵੱਯੇ

(ਤ੍ਵ—ਉਚਾਰਣ ਤੁਅ, ਸਵੱਯੇ—ਉਚਾਰਣ ਸਵੱਈਏ।)

ਪਾ: ੧੦ ॥

(ਪਾ:—ਉਚਾਰਣ ਪਾਤਿਸ਼ਾਹੀ, ਵਿਚਕਾਰਲੇ 'ਸ' ਦਾ ਉਚਾਰਣ ਵਿਸ਼ੇਸ਼ ਧੁਨੀ ਸਹਿਤ, ੧੦—ਉਚਾਰਣ ਦਸਵੀਂ।)

ਸ੍ਰਾਵਗ[੧] ਸੁੱਧ[੨] ਸਮੂਹ[੩] ਸਿਧਾਨ[੪] ਕੇ,
ਦੇਖਿ ਫਿਰਿਓ ਘਰ[੫] ਜੋਗ ਜਤੀ ਕੇ ॥
ਸੂਰ[੬] ਸੁਰਾਰਦਨ[੭] ਸੁੱਧ[੮] ਸੁਧਾਦਿਕ[੯],
[੧੦]ਸੰਤ ਸਮੂਹ ਅਨੇਕ ਮਤੀ ਕੇ ॥
ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ[੧੧],
ਕੋਊ ਨ ਦੇਖੀਅਤ[੧੨] ਪ੍ਰਾਨਪਤੀ[੧੩] ਕੇ ॥
ਸ੍ਰੀ[੧੪] ਭਗਵਾਨ ਕੀ [੧੫]ਭਾਇ ਕ੍ਰਿਪਾ [੧੬]ਹੂ ਤੇ,
ਏਕ [੧੭]ਰਤੀ ਬਿਨੁ ਏਕ [੧੮]ਰਤੀ ਕੇ ॥੧॥

(ਹੂ—ਉਚਾਰਣ ਨਾਸਕੀ, ਰਤੀ—ਦੂਜੀ ਵਾਰੀ ਆਏ 'ਰਤੀ' ਪਦ ਦੇ 'ਤ' ਦੀ ਧੁਨੀ ਦਾ ਉਚਾਰਣ ਦੁੱਤ ਕਰ ਕੇ।)

---

੧. ਜੈਨੀ ਬੋਧੀ ਭਿਖਸ਼ੂ। ੨. ਸੁੱਚ-ਸੰਜਮ ਰਖਣ ਵਾਲੇ। ੩. ਟੋਲੇ। ੪. ਸਿੱਧੀ ਨੂੰ ਪ੍ਰਾਪਤ ਜੋਗੀ। ੫. ਡੇਰੇ, ਅਸਥਾਨ। ੬. ਸੂਰਮੇ। ੭. (ਸੁਰ-ਅਰਦਨ) ਦੇਵਤਿਆਂ ਦਾ ਮਲੀਆਮੇਟ ਕਰਨ ਵਾਲੇ। ੮. ਪਵਿੱਤਰ। ੯. (ਸੁਧਾ+ਆਦਿਕ) ਅੰਮ੍ਰਿਤ ਪਾਨ ਕਰਨ (ਪੀਣ) ਵਾਲੇ। ੧੦. ਸੰਤਾਂ ਦੇ ਟੋਲੇ।

ਸਿਰਜਨਾਤਮਿਕ ਅਤੇ ਵਿਆਪਕ ਸ਼ਕਤੀ-ਸੰਪੰਨ ਇਕ (ਅਦੁੱਤੀ) ਬ੍ਰਹਮ। ਸਤਿਗੁਰੂ ਦੇ ਪ੍ਰਸਾਦ (ਮਿਹਰ) ਸਦਕਾ (ਉਸ ਦਾ ਗਿਆਨ ਅਥਵਾ ਪ੍ਰਾਪਤੀ ਸੰਭਵ ਹੈ।)

ਤੇਰੀ ਕਿਰਪਾ ਦੁਆਰਾ ਕਥਨ ਕੀਤੇ ਸਵੱਯੇ*।

ਪਾਤਿਸ਼ਾਹੀ ਦਸਵੀਂ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ)।

ਮੈਂ ਜੈਨ/ਬੁਧ ਧਰਮ ਦੇ ਸੁੱਚ-ਸੰਜਮੀ ਭਿਖਸ਼ੂਆਂ, ਕਰਾਮਾਤੀ ਸ਼ਕਤੀਆਂ ਵਾਲੇ ਸਿੱਧਾਂ ਦੇ ਟੋਲੇ ਅਤੇ ਜੋਗੀਆਂ ਅਥਵਾ ਬ੍ਰਹਮਚਾਰੀਆਂ ਦੇ ਡੇਰੇ ਵੇਖ ਫਿਰਿਆ ਹਾਂ।

ਮੈਂ ਦੇਵਤਿਆਂ ਨੂੰ ਦਲ-ਮਲ ਦੇਣ ਵਾਲੇ ਦੈਂਤਾਂ, ਮਹਾਂ-ਬਲੀ ਸੂਰਮਿਆਂ, ਪਵਿੱਤਰ ਸੁਧਾ (ਅੰਮ੍ਰਿਤ) ਪਾਨ ਕਰਨ ਵਾਲੇ (ਦੇਵਤਿਆਂ) ਅਤੇ ਅਨੇਕ ਮੱਤ-ਮਤਾਂਤਰਾਂ ਦੇ ਸਾਧ-ਟੋਲੇ (ਵੀ ਵੇਖ-ਚਾਖ ਲਏ ਹਨ)।

ਮੈਂ ਸਾਰੇ ਦੇਸ-ਦੇਸਾਂਤਰਾਂ ਦੇ ਮੱਤ-ਮਤਾਂਤਰਾਂ-ਦਾ ਵਰਤਾਰਾ ਵੇਖ ਪਰਖ ਲਿਆ ਹੈ, ਪਰ ਕੋਈ ਵੀ ਪ੍ਰਾਣਾਂ ਦੇ ਮਾਲਕ (ਪਰਮੇਸ਼ਰ) ਦੇ ਮੱਤ ਦਾ ਅਨੁਸਰਨ ਕਰਨ ਵਾਲਾ (ਅਨੁਸਾਰੀ ਹੋ ਕੇ ਚੱਲਣ ਵਾਲਾ) ਨਹੀਂ ਦਿਸਦਾ।

ਸਰਬ ਉਪਮਾ-ਜੋਗ ਪ੍ਰਭੂ ਪਰਮੇਸ਼ਰ ਦੀ ਸ਼ਰਧਾ-ਭਾਵਨੀ ਸਦਕਾ ਪ੍ਰਾਪਤ ਹੋਣ ਵਾਲੀ ਪ੍ਰਭੂ-ਕਿਰਪਾ ਅਥਵਾ ਉਸ ਦੀ ਪ੍ਰੀਤੀ ਤੋਂ ਬਗ਼ੈਰ ਸਾਰੇ (ਮੱਤ-ਮਤਾਂਤਰਾਂ ਦੇ ਧਾਰਨੀ) ਇਕ ਰੱਤੀ ਜਿੰਨੇ ਹੌਲੇ, ਭਾਵ, ਤੁਛ ਹਨ ॥੧॥

---

੧੧. (ਵੱਖ ਵੱਖ) ਧਰਮ-ਮਾਰਗ। ੧੨. ਦਿਸਦਾ (ਕਰਮਨੀ ਵਾਚ)। ੧੩. ਪ੍ਰਾਣਾਂ ਦਾ ਸੁਆਮੀ (ਵਾਹਿਗੁਰੂ)। ੧੪. ਸਰਬ ਉਪਮਾ ਜੋਗ। ੧੫. ਭਾਵਨਾ ਦੀ ਤੁਫ਼ੈਲ ਪ੍ਰਾਪਤ ਹੋਣ ਵਾਲੀ ਪ੍ਰਭੂ-ਕਿਰਪਾ। ੧੬. ਹੀ ਤੋਂ। ੧੭. ਪ੍ਰੀਤੀ। ੧੮. ਰਤੀ (ਅੱਠ ਚੌਂਵਲ ਦੇ ਤੋਲ ਬਰਾਬਰ ਦਾ ਵੱਟਾ) ਜਿੰਨੇ ਹੌਲੇ (ਤੁਛ)।

*ਸਵੱਯਾ—ਛੰਦ-ਕਾਵਿ ਦੀ ਇਕ ਕਿਸਮ।

ਮਾਤੇ[1] ਮਤੰਗ[2], ਜਰੇ[3] ਜਰ[4] ਸੰਗ,
ਅਨੂਪ[5] ਉਤੰਗ[6] ਸੁਰੰਗ[7] ਸਵਾਰੇ ॥
ਕੋਟ[8] ਤੁਰੰਗ[9], [10]ਕੁਰੰਗ ਸੇ ਕੂਦਤ,
ਪਉਨ ਕੇ ਗਉਨ[11] ਕੌ [12]ਜਾਤ ਨਿਵਾਰੇ ॥
[13]ਭਾਰੀ ਭੁਜਾਨ ਕੇ ਭੂਪ[14] ਭਲੀ ਬਿਧਿ,
ਨਿਆਵਤ ਸੀਸ, ਨ ਜਾਤ ਬਿਚਾਰੇ ॥

ਏਤੇ ਭਏ ਤੁ ਕਹਾ ਭਏ ਭੂਪਤਿ[15],
ਅੰਤ ਕੌ ਨਾਂਗੇ ਹੀ ਪਾਂਇ ਪਧਾਰੇ[16] ॥੨॥

(ਕਹਾ—ਅੰਤਲੇ ਸੁਰ ਦਾ ਉਚਾਰਨ ਨਾਸਿਕਤਾ ਬਿਨਾ।)

ਜੀਤ ਫਿਰੈ ਸਭ ਦੇਸ ਦਿਸਾਨ ਕੋ,
ਬਾਜਤ ਢੋਲ ਮ੍ਰਿਦੰਗ[17] ਨਗਾਰੇ ॥

(ਫਿਰੈ—ਅੰਤਲੇ ਸੁਰ ਦਾ ਉਚਾਰਨ ਨਾਸਕੀ; ਮ੍ਰਿਦੰਗ—ਅਰੰਭਕ ਸਿਹਾਰੀ ਦਾ ਉਚਾਰਨ ਪੈਰ-ਚਿੰਨ੍ਹ 'ਰ' ਨਾਲ ਹੈ।)

ਗੁੰਜਤ[18] ਗੂੜ[19] ਗਜਾਨ[20] ਕੇ ਸੁੰਦਰ,
[21]ਹਿੰਸਤ ਹੈਂ [22]ਹਯਰਾਜ ਹਜਾਰੇ ॥

(ਗੂੜ—'ੜ' ਦਾ ਉਚਾਰਨ ਭਾਰ ਸਹਿਤ। ਹਯ-ਰਾਜ—(੧) ਉਚਾਰਨ 'ਹਇ-ਰਾਜ' (੨) ਇਹ ਸਮਾਸੀ ਸ਼ਬਦ ਹੈ।)

ਭੂਤ[23] ਭਵਿੱਖ[24] ਭਵਾਨ[25] ਕੇ ਭੂਪਤ,
ਕਉਨੁ ਗਨੈ ਨਹੀਂ ਜਾਤ ਬਿਚਾਰੇ ॥

---

੧. ਮਸਤ। ੨. ਹਾਥੀ। ੩. ਜੜੇ (ਸ਼ਿੰਗਾਰੇ) ਹੋਏ। ੪. ਸੋਨਾ ਚਾਂਦੀ (ਗਹਿਣੇ)। ੫. ਬੇਮਿਸਾਲ। ੬. ਉਚੇ ਕਦ-ਕਾਠ ਵਾਲੇ। ੭. ਸੁਹਣੇ ਰੰਗ ਵਾਲੇ। ੮. ਕਿਲ੍ਹੇ। ੯. ਘੋੜੇ। ੧੦. ਹਿਰਨਾਂ ਵਰਗੇ। ੧੧. ਗਵਨ, ਚਾਲ। ੧੨. ਪਿੱਛੇ ਛੱਡ ਜਾਂਦੇ ਹੋਣ। ੧੩. ਤਕੜੇ ਬਾਹੂ-ਬਲ ਵਾਲੇ। ੧੪. ਰਾਜੇ।

(ਜਿਨ੍ਹਾਂ ਮਹਾਰਾਜਿਆਂ ਦੇ ਤਬੇਲਿਆਂ ਵਿਚ) ਵੱਡੀ ਡੀਲ-ਡੌਲ ਅਤੇ ਸੁਹਣੇ ਰੰਗਾਂ ਵਾਲੇ, ਸੋਨੇ ਚਾਂਦੀ ਦੇ ਗਹਿਣਿਆਂ ਨਾਲ ਸ਼ਿੰਗਾਰੇ ਬੇ-ਮਿਸਾਲ ਮਸਤ ਹਾਥੀ ਸਨ;

(ਜਿਨ੍ਹਾਂ ਮਹਾਰਾਜਿਆਂ ਪਾਸ) (ਪੱਕੇ ਗੱਚ-ਗੀਰ) ਕਿਲ੍ਹੇ ਸਨ, ਅਨੇਕਾਂ ਵਧੀਆ ਕਿਸਮ ਦੇ ਘੋੜੇ ਸਨ, ਜੋ ਹਿਰਨਾਂ ਵਾਂਗ ਚੁੰਗੀਆਂ ਭਰਦੇ, (ਤੇਜ਼ ਦੌੜ ਵਿਚ) ਹਵਾ ਦੇ ਵੇਗ (ਚਾਲ) ਨੂੰ ਵੀ ਮਾਤ ਪਾਉਂਦੇ ਸਨ;

(ਜਿਨ੍ਹਾਂ ਤੇਜ-ਪ੍ਰਤਾਪੀ ਰਾਜਿਆਂ ਦੀ ਈਨ ਮੰਨ ਕੇ) ਤਕੜੇ ਬਾਹੂ-ਬਲ ਵਾਲੇ ਰਾਜੇ, ਜਿਨ੍ਹਾਂ ਦੀ ਗਿਣਤੀ ਦਾ ਅੰਦਾਜ਼ਾ ਲਾਉਣਾ ਸੰਭਵ ਨਹੀਂ, ਉਨ੍ਹਾਂ ਮੂਹਰੇ ਭਲੀ-ਪ੍ਰਕਾਰ ਝੁਕ ਝੁਕ ਕੇ ਸਲਾਮੀ ਦੇਂਦੇ ਸਨ;

ਏਨੇ (ਸ਼ਕਤੀ-ਸ਼ਾਲੀ) ਰਾਜੇ ਹੋ ਗਏ ਤਾਂ ਵੀ ਕੀ ਬਣ ਗਏ ? (ਭਾਵ, ਉਨ੍ਹਾਂ ਦੀ ਦੁਨਿਆਵੀ ਸ਼ੋਭਾ-ਸ਼ਕਤੀ ਕਿਸ ਕੰਮ ?) ਅੰਤ ਨੂੰ ਸੰਸਾਰ ਤੋਂ ਨੰਗੇ ਪੈਰੀਂ ਹੀ ਚਾਲੇ ਪਾ ਗਏ ॥੨॥

(ਜਿਹੜੇ ਤੇਜ-ਪ੍ਰਤਾਪੀ ਰਾਜੇ ਜੀਵਨ ਭਰ) ਸਾਰੇ ਦੇਸ-ਦੇਸਾਂਤਰਾਂ ਨੂੰ ਜਿੱਤਦੇ ਫਿਰਦੇ ਹਨ, (ਜਿੱਤ ਦੀਆਂ ਖ਼ੁਸ਼ੀਆਂ ਵਜੋਂ ਜਿਨ੍ਹਾਂ ਦੇ ਦੁਆਰ 'ਤੇ) ਢੋਲ ਮ੍ਰਿਦੰਗ ਅਤੇ ਧੌਂਸੇ ਵਜਦੇ ਹੀ ਰਹਿੰਦੇ ਹਨ;

(ਜਿਨ੍ਹਾਂ ਦੇ ਤਬੇਲਿਆਂ ਵਿਚ) ਸੁੰਦਰ ਹਾਥੀਆਂ ਦੇ ਝੁੰਡ ਸਦਾ (ਚਿੰਘਾੜ ਕੇ) ਗੂੰਜਾਰਾਂ ਪਾਉਂਦੇ ਰਹਿੰਦੇ ਹਨ ਅਤੇ (ਵਧੀਆ ਨਸਲ ਦੇ) ਹਜ਼ਾਰਾਂ ਕੋਤਲ-ਘੋੜੇ ਸਦਾ ਹਿਣਕਦੇ ਹੀ ਰਹਿੰਦੇ ਹਨ;

ਬੀਤੇ ਕਾਲ ਦੇ, ਵਰਤਮਾਨ ਕਾਲ ਦੇ ਅਤੇ ਆਉਣ ਵਾਲੇ ਸਮੇਂ ਦੇ (ਭਾਵ, ਸਾਰੇ ਜ਼ਮਾਨੇ ਦੇ) ਅਜਿਹੇ ਤੇਜ-ਪ੍ਰਤਾਪੀ ਰਾਜਿਆਂ ਦੀ ਗਿਣਤੀ ਕੌਣ ਕਰ ਸਕਦਾ ਹੈ ? ਅੰਦਾਜ਼ਾ ਨਹੀਂ ਲਾਇਆ ਜਾ ਸਕਦਾ;

---

੧੫. ਰਾਜੇ। ੧੬. ਕੂਚ ਕਰ ਗਏ। ੧੭. ਲੰਮੇ ਅਕਾਰ ਦੀ ਢੋਲਕੀ। ੧੮. ਗੂੰਜਾਰਾਂ ਪਾਉਂਦੇ। ੧੯. ਝੁੰਡ। ੨੦. ਹਾਥੀ (ਬਹੁ-ਵਚਨ)। ੨੧. ਹਿਣਕਦੇ ਹੀ ਰਹਿੰਦੇ ਸਨ। ੨੨. ਕੋਤਲ ਘੋੜੇ। ੨੩. ਬੀਤਿਆ ਸਮਾਂ। ੨੪. ਆਉਣ ਵਾਲਾ ਸਮਾਂ। ੨੫. ਵਰਤਮਾਨ ਸਮਾਂ।

[1]ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ,
ਅੰਤ ਕਉ [2]ਅੰਤਕੇ ਧਾਮ ਸਿਧਾਰੇ[3] ॥੩॥

(ਸ੍ਰੀ—ਅੰਤਲੀ ਬਿਹਾਰੀ ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ ਹੈ। ਕਉ—ਉਚਾਰਣ 'ਕੌ' ਹੈ, 'ਕੋ' ਨਹੀਂ। ਅੰਤਕੇ—ਇਕੱਠਾ ਸ਼ਬਦ।)

ਤੀਰਥ ਨਾਨ[4] ਦਇਆ ਦਮ[5] ਦਾਨ,
ਸੁ ਸੰਜਮ[6] ਨੇਮ ਅਨੇਕ ਬਿਸੇਖੇ[7] ॥

(ਨਾਨ—ਅਰੰਭਕ 'ਨ' ਦਾ ਉਚਾਰਣ ਭਾਰ ਸਹਿਤ।)

ਬੇਦ[8] ਪੁਰਾਨ ਕਤੇਬ[9] ਕੁਰਾਨ,
ਜਮੀਨ[10] ਜਮਾਨ[11] [12]ਸਬਾਨ ਕੇ ਪੇਖੇ[13] ॥

[14]ਪਉਨ ਅਹਾਰ ਜਤੀ[15] [16]ਜਤ ਧਾਰ,
ਸਬੈ ਸੁਬਿਚਾਰ[17] ਹਜਾਰ ਕ ਦੇਖੇ ॥

ਸ੍ਰੀ ਭਗਵਾਨ ਭਜੇ ਬਿਨੁ ਭੂਪਤਿ[18],
ਏਕ ਰਤੀ[19] ਬਿਨੁ [20]ਏਕ ਨ ਲੇਖੇ ॥੪॥

('ਰਤੀ'—ਉਚਾਰਣ ਦੂੱਤ ਕੀਤੇ ਤੋਂ ਬਿਨਾ।)

ਸੁੱਧ[21] ਸਿਪਾਹ[22], ਦੁਰੰਤ[23] ਦੁਬਾਹ[24],
ਸੁ ਸਾਜਿ ਸਨਾਹ[25] ਦੁਰਜਾਨ[26] ਦਲੈਂਗੇ ॥

---

੧. ਲਛਮੀ (ਪ੍ਰਕਿਰਤੀ) ਦਾ ਸੁਆਮੀ (ਵਾਹਿਗੁਰੂ)। ੨. ਜਮ-ਲੋਕ ਵਲ। ੩. ਚਾਲੇ ਪਾ ਗਏ। ੪. ਇਸ਼ਨਾਨ। ੫. ਇੰਦਰੀਆਂ ਦਾ ਦਮਨ ਕਰਨਾ। ੬. ਮਨ ਨੂੰ ਕਾਬੂ ਕਰਨ ਦੇ ਜਤਨ। ੭. ਵਿਸ਼ੇਸ਼। ੮. ਹਿੰਦੂ ਧਰਮ ਦੇ ਧਰਮ-ਪੁਸਤਕ (ਸਾਮ, ਰਿਗ, ਯਜੁਰ, ਅਥਰਬਨ)। ੯. ਇਸਲਾਮੀ ਮੱਤ ਦੀਆਂ ਕਿਤਾਬਾਂ (ਅੰਜੀਲ, ਤੌਰੇਤ, ਕੁਰਾਨ, ਜੰਬੂਰ)। ੧੦. ਧਰਤੀ। ੧੧. ਅਕਾਸ਼। ੧੨. ਸਭਨਾਂ ਦੇ। ੧੩. ਦੇਖ ਲਏ ਹਨ। ੧੪. ਕੇਵਲ ਹਵਾ ਆਸਰੇ ਜੀਊਣ ਵਾਲੇ। ੧੫. ਬ੍ਰਹਮਚਾਰੀ।

ਲਛਮੀ (ਪ੍ਰਕਿਰਤੀ) ਦੇ ਮਾਲਕ, ਸਰਬ ਉਪਮਾ ਜੋਗ ਵਾਹਿਗੁਰੂ ਦਾ ਭਜਨ-ਸਿਮਰਨ ਕਰਨ ਤੋਂ ਬਗ਼ੈਰ (ਸਾਰੇ ਵਡ-ਪ੍ਰਤਾਪੀ ਸਾਮਰਾਟ) ਅੰਤ ਨੂੰ ਜਮ-ਲੋਕ ਪਧਾਰ ਗਏ ॥੩॥

ਤੀਰਥਾਂ 'ਤੇ ਇਸ਼ਨਾਨ ਕਰਨ ਵਾਲੇ, ਜੀਵਾਂ ਉਤੇ ਦਇਆ ਕਰਨ ਵਾਲੇ, ਇੰਦਰੀਆਂ ਦਾ ਦਮਨ ਕਰਨ ਵਾਲੇ, ਦਾਨ ਦੇਣ ਵਾਲੇ ਅਤੇ ਅਨੇਕ ਪ੍ਰਕਾਰ ਦੇ ਵਿਸ਼ੇਸ਼ ਸੰਜਮ-ਸਾਧਨ ਕਰਨ ਵਾਲੇ (ਕਰਮ-ਕਾਂਡੀ) (ਵੇਖ ਲਏ ਹਨ)।

(ਹਿੰਦੂ ਧਰਮ ਦੇ ਧਰਮ-ਪੁਸਤਕ) ਵੇਦ, ਪੁਰਾਣ ਪੜ੍ਹਨ ਵਾਲੇ ਅਤੇ (ਇਸਲਾਮੀ ਮੱਤ ਦੇ ਧਰਮ-ਪੁਸਤਕ) ਕੁਰਾਨ ਆਦਿਕ ਪੜ੍ਹਨ ਵਾਲੇ (ਵਿਦਵਾਨ) ਧਰਤੀ ਅਤੇ ਅਕਾਸ਼ ਵਿਚਲੇ ਸਾਰੇ ਮੰਡਲਾਂ ਦੇ ਵੇਖ ਲਏ ਹਨ।

ਕੇਵਲ ਹਵਾ ਦੇ ਆਸਰੇ ਜੀਊਣ ਵਾਲੇ (ਪਉਨ-ਅਹਾਰੀ), ਬ੍ਰਹਮਚਰਜ ਧਾਰਨ ਕਰਨ ਵਾਲੇ ਬ੍ਰਹਮਚਾਰੀ ਅਤੇ ਆਪਣੇ ਵਿਚਾਰਾਂ ਨੂੰ ਸੁਚੱਜੇ ਢੰਗ ਨਾਲ ਵਰਣਨ ਕਰਨ ਵਾਲੇ (ਬਕਤਾ) ਹਜ਼ਾਰਾਂ ਹੀ ਵੇਖ ਲਏ ਹਨ।

(ਆਪੋ ਆਪਣੀ ਥਾਵੇਂ) ਰਾਜੇ ਬਣੇ ਬੈਠੇ (ਇਹ ਕਰਮ-ਕਾਂਡੀ ਵਿਦਵਾਨ ਅਤੇ ਪਖੰਡ-ਕਰਮੀ ਦੰਭੀ ਲੋਕ) ਲੱਛਮੀ ਦੇ ਮਾਲਕ-ਵਾਹਿਗੁਰੂ ਦੇ ਭਜਨ-ਸਿਮਰਨ ਤੋਂ ਬਗ਼ੈਰ, ਅਥਵਾ, ਉਸ ਦੀ ਪ੍ਰੀਤੀ ਤੋਂ ਬਗ਼ੈਰ ਕਿਸੇ ਲੇਖੇ ਨਹੀਂ, (ਭਾਵ, ਪ੍ਰਭੂ ਦੀਆਂ ਨਜ਼ਰਾਂ ਵਿਚ ਬਿਲਕੁਲ ਪ੍ਰਵਾਨ ਨਹੀਂ) ॥੪॥

ਸੁਸਿਖਿਅਤ ਅਤੇ ਬਹਾਦਰ ਫ਼ੌਜੀ ਸਿਪਾਹੀ, ਜਿਨ੍ਹਾਂ ਨੂੰ ਪੈਂਤੜੇ ਤੋਂ ਹਟਾਉਣਾ ਅਤੇ ਉਨ੍ਹਾਂ ਦਾ ਅੰਤ ਕਰਨਾ ਅਤਿ ਕਠਨ ਹੋਵੇ, ਸੰਜੋਆਂ (ਲੋਹੇ ਦੇ ਬਸਤਰ) ਪਹਿਨ ਕੇ ਵੈਰੀਆਂ ਨੂੰ ਦਲ-ਮਲ ਕਰਦੇ ਹੋਣ।

---

੧੬. ਬ੍ਰਹਮਚਰਜ ਰਖਣ ਵਾਲੇ। ੧੭. ਵਿਚਾਰਾਂ ਨੂੰ ਸੁਚੱਜੇ ਢੰਗ ਨਾਲ ਵਰਣਨ ਕਰਨ ਵਾਲੇ। ੧੮. ਰਾਜੇ, ਧਰਤੀ ਦੇ ਸਰਦਾਰ। ੧੯. ਪ੍ਰੀਤੀ। ੨੦. ਕਿਸੇ ਲੇਖੇ ਨਹੀਂ। ੨੧. ਸੁਸਿਖਿਅਤ। ੨੨. ਫ਼ੌਜ। ੨੩. ਜਿਨ੍ਹਾਂ ਦਾ ਅੰਤ ਕਰਨਾ ਕਠਨ ਹੋਵੇ। ੨੪. ਪੈਂਤੜੇ ਤੋਂ ਹਟਾਣਾ ਕਠਨ ਹੋਵੇ। ੨੫. ਸੰਜੋਅ, ਲੋਹੇ ਦੀ ਵਰਦੀ। ੨੬. ਵੈਰੀਆਂ ਨੂੰ।

**ਭਾਰੀ ਗੁਮਾਨ ਭਰੇ ਮਨ ਮੈਂ,**
**[੧]ਕਰ ਪਰਬਤ ਪੰਖ ਹਲੇ, ਨ ਹਲੈਂਗੇ ॥**

(ਹਲੇ—ਅੰਤਲੇ ਸੁਰ ਦਾ ਉਚਾਰਨ ਨਾਸਕੀ।)

**ਤੋਰਿ[੨] ਅਰੀਨ[੩], ਮਰੋਰਿ[੪] ਮਵਾਸਨ[੫],**
**ਮਾਤੇ[੬] ਮਤੰਗਨ[੭] ਮਾਨ ਮਲੈਂਗੇ ॥**

**[੮]ਸ੍ਰੀ ਪਤਿ ਸ੍ਰੀ[੯] ਭਗਵਾਨ ਕ੍ਰਿਪਾ ਬਿਨੁ,**
**ਤਿਆਗਿ ਜਹਾਨੁ [੧੦]ਨਿਦਾਨ ਚਲੈਂਗੇ ॥੫॥**

(ਕ੍ਰਿਪਾ—ਪੈਰ-ਚਿੰਨ੍ਹ 'ਰ' ਦਾ ਸਿਹਾਰੀ ਸਹਿਤ ਉਚਾਰਣ 'ਕ' ਦੀ ਧੁਨੀ ਨਾਲ ਸੰਮਿਲਤ ਕਰ ਕੇ।)

**ਬੀਰ[੧੧] ਅਪਾਰ[੧੨], ਬਡੇ ਬਰਿਆਰ[੧੩],**
**ਅਬਿਚਾਰਹਿ[੧੪] [੧੫]ਸਾਰ ਕੀ ਧਾਰ ਭਛੱਯਾ[੧੬] ॥**

(ਭਛੱਯਾ—ਉਚਾਰਣ ਭਛਈਆ। ਅਬਿਚਾਰਹਿ—'ਹਿ' ਉਚਾਰਣ ਨਾਸਿਕਤਾ ਬਿਨਾ।)

**[੧੭]ਤੋਰਤ ਦੇਸ, [੧੮]ਮਲਿੰਦ ਮਵਾਸਨ,**
**ਮਾਤੇ [੧੯]ਗਜਾਨ ਕੇ ਮਾਨ ਮਲੱਯਾ[੨੦] ॥**

(ਮਲੱਯਾ—ਉਚਾਰਣ ਮਲਈਆ।)

**ਗਾੜ੍ਹੇ[੨੧] ਗੜ੍ਹਾਨ[੨੨] ਕੇ ਤੋੜਨਹਾਰ,**
**ਸੁ [੨੩]ਬਾਤਨ ਹੀ [੨੪]ਚਕ ਚਾਰ ਲਵੱਯਾ[੨੫] ॥**

(ਲਵੱਯਾ—ਉਚਾਰਣ ਲਵਈਆ।)

---

੧. ਪਰਬਤ ਖੰਭ ਲਾ ਕੇ ਉਡ ਜਾਣ। ੨. ਦਲ-ਮਲ ਕਰਨ। ੩. ਵੈਰੀਆਂ। ੪. ਮਰੋੜ (ਆਕੜ ਭੰਨ) ਕੇ। ੫. ਆਕੀਆਂ (ਬਾਗ਼ੀਆਂ) ਨੂੰ। ੬. ਮਸਤ। ੭. ਹਾਥੀਆਂ ਦਾ। ੮. ਲਛਮੀ (ਪ੍ਰਕਿਰਤੀ) ਦਾ ਮਾਲਕ (ਵਾਹਿਗੁਰੂ)। ੯. ਸਰਬ ਉਪਮਾ-ਜੋਗ। ੧੦. ਅੰਤ ਨੂੰ। ੧੧. ਸੂਰਮੇ। ੧੨. ਬੇਹੱਦ। ੧੩. ਬਲਕਾਰੀ। ੧੪. ਬੇਪਰਵਾਹੀ ਨਾਲ। ੧੫. ਲੋਹੇ (ਸ਼ਸਤ੍ਰਾਂ) ਦੀ ਸੱਟ (ਵਾਰ)।

ਉਹ ਮਨ ਵਿਚ (ਬੀਰਤਾ ਦੇ) ਘੁਮੰਡ ਨਾਲ ਆਫਰੇ ਫਿਰਨ ਕਿ ਪਹਾੜ ਭਾਵੇਂ ਖੰਭ ਲਾ ਕੇ ਉੱਡ ਜਾਣ, ਪਰ ਉਹ ਆਪਣੇ ਪੈਂਤੜੇ ਤੋਂ ਬਿਲਕੁਲ ਨਹੀਂ ਹਿਲਣਗੇ।

(ਉਹ ਬਹਾਦਰ ਸਿਪਾਹੀ) ਵੈਰੀਆਂ ਨੂੰ ਦਲ-ਮਲ ਕਰਨ, ਆਕੀਆਂ ਦੀ ਆਕੜ ਭੰਨਣ ਅਤੇ ਮਸਤ ਹਾਥੀਆਂ (ਨਾਲ ਟੱਕਰ ਲੈ ਕੇ) ਉਨ੍ਹਾਂ ਦਾ ਮਾਨ ਮਲੀਆ-ਮੇਟ ਕਰਨ (ਦੀ ਸਮਰੱਥਾ) ਵਾਲੇ ਹੋਣ।

ਲਛਮੀ (ਪ੍ਰਕਿਰਤੀ) ਦੇ ਸੁਆਮੀ, ਸਰਬ ਉਪਮਾ-ਜੋਗ ਵਾਹਿਗੁਰੂ ਦੀ ਕਿਰਪਾ ਤੋਂ ਬਗ਼ੈਰ (ਅਜਿਹੇ ਸ਼ਕਤੀ-ਸ਼ਾਲੀ ਜੋਧੇ ਕਾਲ ਮੂਹਰੇ ਬੇਵਸ ਹੋਏ ਹੋਏ) ਅੰਤ ਨੂੰ ਸੰਸਾਰ ਛੱਡ ਕੇ (ਪਰਲੋਕ) ਚਾਲੇ ਪਾ ਜਾਣਗੇ॥੫॥

ਬੇ-ਹੱਦ (ਸ਼ਕਤੀ ਵਾਲੇ) ਮਹਾਂ ਬਲੀ ਜੋਧੇ, ਜੋ ਕਿਸੇ ਵਿਚਾਰ (ਝਿਝਕ) ਤੋਂ ਬਗ਼ੈਰ ਤੇਜ਼-ਧਾਰ ਸ਼ਸਤ੍ਰਾਂ ਦੇ ਵਾਰ ਸਹਾਰਨ ਦੇ ਸਮਰੱਥ ਹੋਣ;

ਜੋ ਦੇਸ-ਦੇਸਾਂਤਰਾਂ ਨੂੰ ਫ਼ਤਿਹ ਕਰਕੇ ਕਬਜ਼ਾ ਕਰਨ, ਆਕੀਆਂ ਨੂੰ ਦਲ-ਮਲ ਦੇਣ ਅਤੇ ਮਸਤ ਹਾਥੀਆਂ (ਨਾਲ ਟਾਕਰਾ ਕਰ ਕੇ ਉਨ੍ਹਾਂ) ਦਾ ਮਾਣ ਮਲੀਆ-ਮੇਟ ਕਰਨ ਦੇ ਸਮਰੱਥ ਹੋਣ;

ਜੋ ਮਜ਼ਬੂਤ ਕਿਲ੍ਹਿਆਂ ਦੇ ਤਹਿਸ-ਨਹਿਸ ਕਰਨ ਦੀ ਸਮਰੱਥਾ ਵਾਲੇ ਅਤੇ ਗੱਲਾਂ ਬਾਤਾਂ (ਦਬਕਿਆਂ) ਨਾਲ ਹੀ ਚਹੁੰਆਂ ਚੱਕਾਂ (ਕੁਲ ਸੰਸਾਰ) ਉੱਤੇ ਕਬਜ਼ਾ ਜਮਾਉਣ (ਦੀ ਸਮਰੱਥਾ) ਵਾਲੇ ਹੋਣ;

---

੧੬. ਖਾਣ (ਸਹਿਣ) ਵਾਲੇ। ੧੭. ਦੇਸ਼ਾਂ 'ਤੇ ਕਬਜ਼ਾ ਕਰਨ ਵਾਲੇ। ੧੮. ਆਕੀਆਂ (ਬਾਗ਼ੀਆਂ) ਨੂੰ ਦਲਣ ਵਾਲੇ। ੧੯. ਹਾਥੀਆਂ ਦੇ। ੨੦. ਮਲ-ਦਲ ਦੇਣ (ਦੀ ਸਮਰੱਥਾ) ਵਾਲੇ ਹੋਣ। ੨੧. ਮਜ਼ਬੂਤ (ਪੱਕੇ)। ੨੨. ਕਿਲ੍ਹਿਆਂ। ੨੩. ਗੱਲਾਂ-ਬਾਤਾਂ (ਦਬਦਬਿਆਂ) ਨਾਲ। ੨੪. ਚਾਰੇ ਪਾਸੇ। ੨੫. ਲੈਣ (ਕਬਜ਼ਾ ਕਰਨ) ਵਾਲੇ।

[੧]ਸਾਹਿਬੁ ਸ੍ਰੀ ਸਭ ਕੋ ਸਿਰਨਾਇਕ[੨],
ਜਾਚਕ[੩] ਅਨੇਕ, ਸੁ ਏਕ ਦਿਵੱਯਾ[੪] ॥੬॥

(ਦਿਵੱਯਾ—ਉਚਾਰਣ ਦਿਵਈਆ।)

ਦਾਨਵ[੫] ਦੇਵ ਫਨਿੰਦ[੬] ਨਿਸਾਚਰ[੭],
ਭੂਤ[੮] ਭਵਿਖ[੯] ਭਵਾਨ[੧੦] ਜਪੈਂਗੇ ॥

ਜੀਵ ਜਿਤੇ[੧੧] ਜਲ ਮੈ ਥਲ ਮੈ,
ਪਲ ਹੀ ਪਲ ਮੈ ਸਭ ਥਾਪ[੧੨] ਥਪੈਂਗੇ[੧੩] ॥

ਪੁੰਨ[੧੪] ਪ੍ਰਤਾਪਨ[੧੫] ਬਾਢ[੧੬] ਜੈਤ[੧੭] ਧੁਨ,
ਪਾਪਨ ਕੇ ਬਹੁ ਪੁੰਜ[੧੮] ਖਪੈਂਗੇ[੧੯] ॥

[੨੦]ਸਾਧ ਸਮੂਹ ਪ੍ਰਸੰਨ ਫਿਰੈਂ ਜਗ,
ਸਤ੍ਰੂ[੨੧] ਸਭੈ ਅਵਲੋਕ[੨੨] ਚਪੈਂਗੇ[੨੩] ॥੭॥

[੨੪]ਮਾਨਵ ਇੰਦ੍ਰ ਗਜਿੰਦ੍ਰ[੨੫] ਨਰਾਧਪ[੨੬],
ਜੌਨ[੨੭] [੨੮]ਤ੍ਰਿਲੋਕ ਕੋ ਰਾਜ ਕਰੈਂਗੇ ॥

ਕੋਟਿ[੨੯] ਸਨਾਨ, ਗਜਾਦਿਕ[੩੦] ਦਾਨ,
ਅਨੇਕ ਸੁਅੰਬਰ[੩੧] ਸਾਜ[੩੨] ਬਰੈਂਗੇ[੩੩] ॥

---

੧. ਲਛਮੀ (ਪ੍ਰਕਿਰਤੀ) ਦਾ ਮਾਲਕ (ਵਾਹਿਗੁਰੂ)। ੨. ਸਿਰਤਾਜ ਮਾਲਕ। ੩. ਮੰਗਤੇ। ੪. (ਦਾਤਾਂ) ਦੇਣ ਵਾਲਾ। ੫. ਰਾਖਸ਼। ੬. ਸ਼ੇਸ਼ਨਾਗ। ੭. ਰਾਤ੍ਰੀ ਸਮੇਂ ਵਿਚਰਨ ਵਾਲੇ (ਭੂਤ ਪ੍ਰੇਤ)। ੮. ਬੀਤੇ ਸਮੇਂ ਦੇ। ੯. ਆਉਣ ਵਾਲੇ ਸਮੇਂ ਦੇ। ੧੦. ਵਰਤਮਾਨ ਸਮੇਂ ਦੇ। ੧੧. ਜਿਤਨੇ। ੧੨. ਅਡੰਬਰ, ਪਸਾਰੇ। ੧੩. ਰਚਣਗੇ। ੧੪. ਭਲੇ ਕਰਮ। ੧੫. ਤੇਜ-ਪ੍ਰਤਾਪ। ੧੬. ਵਧਦੀ (ਚੜ੍ਹਦੀ ਕਲਾ ਵਿਚ) ਰਹੇਗੀ। ੧੭. ਜੈ ਜੈਕਾਰ ਦੀ ਗੂੰਜ। ੧੮. ਢੇਰ। ੧੯. ਨਾਸ ਹੋ ਜਾਣਗੇ।

ਲਛਮੀ (ਪ੍ਰਕਿਰਤੀ) ਦਾ ਸੁਆਮੀ (ਵਾਹਿਗੁਰੂ) ਸਭਨਾਂ ਦਾ ਸਿਰਤਾਜ ਮਾਲਕ ਹੈ। (ਉਸ ਦੇ ਸਾਹਮਣੇ) ਅਨੇਕਾਂ (ਅਜਿਹੇ ਮਹਾਬਲੀ) ਮੰਗਤੇ ਹਨ, ਉਹ ਇਕੱਲਾ ਹੀ ਦਾਤਾਰ ਹੈ॥੬॥

ਦੈਂਤ, ਦੇਵਤੇ, ਸ਼ੇਸ਼ਨਾਗ ਅਤੇ ਰਾਤ੍ਰੀ ਸਮੇਂ ਵਿਚਰਨ ਵਾਲੇ (ਭੂਤ, ਪ੍ਰੇਤ ਆਦਿ), ਇਹ ਸਾਰੇ (ਸਰਬ-ਸ਼ਕਤੀਮਾਨ ਪ੍ਰਭੂ ਨੂੰ) ਬੀਤੇ ਸਮੇਂ ਵਿਚ ਜਪਦੇ ਆਏ ਹਨ, ਹੁਣ ਜਪ ਰਹੇ ਹਨ ਅਤੇ ਆਉਣ ਵਾਲੇ ਸਮੇਂ ਵਿਚ ਜਪਦੇ ਰਹਿਣਗੇ। (ਭਾਵ, ਇਹ ਸਦੀਵ-ਕਾਲ ਸਰਬ-ਕਲਾ ਸਮਰੱਥ ਪ੍ਰਭੂ ਦੇ ਹੁਕਮ ਵਿਚ ਵਿਚਰਦੇ ਹਨ।)

ਜਲ ਵਿਚ ਅਤੇ ਥਲ (ਧਰਤੀ) ਵਿਖੇ ਜਿੰਨੇ ਵੀ ਜੀਵ ਹਨ, (ਪ੍ਰਭੂ ਦੀ ਬਖ਼ਸ਼ੀ ਹੋਈ ਸਮਰੱਥਾ ਨਾਲ) ਹਰ ਘੜੀ ਹਰ ਪ੍ਰਕਾਰ ਦੇ ਅਡੰਬਰ (ਤਿੰਨਾਂ ਹੀ ਕਾਲਾਂ ਵਿਚ) ਰਚਦੇ ਰਹਿਣਗੇ।

ਸ਼ੁਭ ਕਰਮਾਂ ਦੇ ਤੇਜ ਪ੍ਰਤਾਪ, ਜਿੱਤ ਅਤੇ ਜੈਕਾਰ ਦੀ ਧੁਨੀ (ਸੰਸਾਰ ਉੱਤੇ) ਸਦਾ ਚੜ੍ਹਦੀ ਕਲਾ ਵਿਚ ਗੂੰਜਦੀ ਰਹੇਗੀ ਅਤੇ ਪਾਪਾਂ ਦੇ ਢੇਰਾਂ ਦੇ ਢੇਰ ਨਾਸ (ਸੜ ਕੇ ਸੁਆਹ) ਹੁੰਦੇ ਰਹਿਣਗੇ।

ਸਤ-ਪੁਰਸ਼ਾਂ ਦੇ ਵਹੀਰ ਸੰਸਾਰ ਉੱਤੇ ਸਦਾ ਆਨੰਦ-ਪ੍ਰਸੰਨ ਵਿਚਰਨਗੇ ਅਤੇ ਧਰਮ ਦੇ ਦੋਖੀ (ਉਨ੍ਹਾਂ ਦੇ ਤੇਜ-ਪ੍ਰਤਾਪ ਵੇਖ ਕੇ) ਹੀ ਛਹਿ (ਦਬ) ਜਾਣਗੇ॥੭॥

ਮਨੁੱਖਾਂ ਦੇ ਰਾਜੇ, ਐਰਾਵਤ ਹਾਥੀਆਂ ਦੇ ਮਾਲਕ ਤੇ ਚਕਰਵਰਤੀ ਰਾਜੇ, ਜਿਹੜੇ ਤ੍ਰੈਲੋਕੀ (ਮਾਤ-ਲੋਕ, ਪਾਤਾਲ-ਲੋਕ- ਆਕਾਸ਼-ਲੋਕ) ਦਾ ਰਾਜ ਕਰਦੇ ਹੋਣ;

(ਤੇਜ-ਪ੍ਰਤਾਪੀ ਰਾਜੇ) ਜੋ ਤੀਰਥ-ਇਸ਼ਨਾਨ ਕਰ ਕੇ ਕ੍ਰੋੜਾਂ ਰੁਪਈਆਂ ਅਤੇ ਹਾਥੀਆਂ ਆਦਿਕ ਦਾ ਦਾਨ ਕਰਦੇ ਅਤੇ ਅਨਿਕ ਪ੍ਰਕਾਰੀ ਸੁਅੰਬਰ ਰਚ ਕੇ ਵਿਆਹ ਕਰਦੇ ਹੋਣ;

---

੨੦. ਸਤ ਪੁਰਸ਼ਾਂ ਦੇ ਵਹੀਰ। ੨੧. ਵੈਰੀ। ੨੨. ਵੇਖ ਕੇ। ੨੩. ਛਹਿ (ਦਬ) ਜਾਣਗੇ। ੨੪. ਮਨੁੱਖਾਂ ਦੇ ਰਾਜੇ। ੨੫. (ਗਜ+ਇੰਦਰ) ਗਜਰਾਜ (ਐਰਾਵਤ) ਹਾਥੀਆਂ ਦੇ ਮਾਲਕ। ੨੬. ਚਕਰਵਰਤੀ ਰਾਜੇ। ੨੭. ਜਿਹੜੇ। ੨੮. ਤ੍ਰਿਭਵਣੀ ਸੰਸਾਰ ਦਾ। ੨੯. ਕ੍ਰੋੜਾਂ। ੩੦. (ਗਜ+ਆਦਿਕ) ਹਾਥੀਆਂ ਆਦਿਕਾਂ ਦਾ। ੩੧. ਮਨ ਪਸੰਦ ਦਾ ਜੀਵਨ-ਸਾਥੀ ਚੁਣਨ ਦੀ ਰਸਮ। ੩੨. ਰਚ ਕੇ। ੩੩. ਵਿਆਹ ਕਰਨਗੇ।

ਬ੍ਰਹਮ, ਮਹੇਸਰ[1], ਬਿਸਨ, ਸਚੀਪਤਿ[2],
ਅੰਤ ਫਸੇ ਜਮ ਫਾਸ ਪਰੈਂਗੇ॥

ਜੇ ਨਰ [3]ਸ੍ਰੀ ਪਤਿ ਕੇ [4]ਪ੍ਰਸ ਹੈਂ ਪਗ[5],
ਤੇ ਨਰ ਫੇਰ ਨ ਦੇਹ ਧਰੈਂਗੇ॥੮॥

ਕਹਾ ਭਯੋ, ਜੋ ਦੋਊ ਲੋਚਨ[6] [7]ਮੂੰਦ ਕੈ,
ਬੈਠਿ ਰਹਿਓ [8]ਬਕ-ਧਿਆਨ ਲਗਾਇਓ॥

(ਕਹਾ—(ਪ੍ਰਸ਼ਨ-ਵਾਚੀ ਪੜਨਾਉਂ), ਉਚਾਰਣ ਨਾਸਿਕਤਾ ਬਿਨਾ। ਭਯੋ—ਉਚਾਰਣ ਭਇਓ।)

ਨ੍ਹਾਤ ਫਿਰਿਓ [9]ਲੀਏ ਸਾਤ ਸਮੁੰਦ੍ਰਨਿ,
ਲੋਕ ਗਯੋ ਪਰਲੋਕ ਗਵਾਇਓ॥

(ਗਯੋ—ਉਚਾਰਣ ਗਇਓ।)

ਬਾਸ ਕੀਓ [10]ਬਿਖਿਆਨ ਸੋਂ ਬੈਠ ਕੈ,
[11]ਐਸੇ ਹੀ ਐਸੇ ਸੁ ਬੈਸ[12] ਬਿਤਾਇਓ॥

ਸਾਚੁ ਕਹੋਂ ਸੁਨ ਲੇਹੁ ਸਭੈ,
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥੯॥

ਕਾਹੂ[13] ਲੈ ਪਾਹਨ[14] ਪੂਜ ਧਰਯੋ ਸਿਰ,
ਕਾਹੂ ਲੈ ਲਿੰਗ[15] ਗਰੇ[16] ਲਟਕਾਇਓ॥

(ਧਰਯੋ—ਉਚਾਰਣ ਧਰਿਓ। ਕਾਹੂ—(ਦੋਵੇਂ ਵਾਰ) ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।)

---

੧. ਸ਼ਿਵ ਜੀ। ੨. 'ਸਚੀ' ਨਾਮੀ ਇਸਤ੍ਰੀ ਦਾ ਪਤੀ (ਇੰਦਰ)। ੩. ਲਛਮੀ (ਪ੍ਰਕਿਰਤੀ) ਦੇ ਮਾਲਕ (ਵਾਹਿਗੁਰੂ)। ੪. ਪਰਸਦੇ ਹਨ। ੫. ਚਰਨ। ੬. ਅੱਖਾਂ, ਨੇਤਰ। ੭. ਮੀਟ ਕੇ। ੮. ਬਗਲ-ਸਮਾਧੀ।

ਬ੍ਰਹਮਾ, ਸ਼ਿਵਜੀ, ਵਿਸ਼ਨੂੰ, 'ਸਚੀ' ਨਾਮੀ ਅਪੱਛਰਾਂ ਦਾ ਪਤੀ (ਇੰਦਰ), ਇਹ ਸਾਰੇ ਦੇ ਸਾਰੇ (ਤੇਜ-ਪ੍ਰਤਾਪੀ ਰਾਜੇ, ਕਰਮ-ਕਾਂਡੀ ਮਨੁੱਖ ਅਤੇ ਮੰਨੇ-ਪ੍ਰਮੰਨੇ ਦੇਵਤੇ) ਮਾਇਆ-ਮੋਹ ਵਿਚ ਗ੍ਰਸੇ ਹੋਏ ਅੰਤ ਨੂੰ ਜਮ ਦੀ ਫਾਹੀ ਵਿਚ ਜਾ ਪੈਣਗੇ।

ਜਿਹੜੇ (ਵਡਭਾਗੀ) ਜੀਵ ਲਛਮੀ (ਪ੍ਰਕਿਰਤੀ) ਦੇ ਸੁਆਮੀ (ਵਾਹਿਗੁਰੂ) ਦੇ ਚਰਨ ਪਰਸਦੇ ਹਨ, ਉਹ ਦੁਬਾਰਾ ਦੇਹ ਨਹੀਂ ਧਾਰਨਗੇ (ਭਾਵ, ਉਹ ਮੁਕਤ ਹੋ ਜਾਣਗੇ)॥੮॥

ਕੀ ਹੋਇਆ (ਭਾਵ, ਕੋਈ ਵੱਡੀ ਗੱਲ ਨਹੀਂ) ਜੇ ਕੋਈ ਮਨੁੱਖ ਦੋਵੇਂ ਅੱਖਾਂ ਮੀਟ ਕੇ ਬਗਲ-ਸਮਾਧੀ ਲਾ ਕੇ (ਚਿਰੰਕਾਲ) ਬੈਠਾ ਰਿਹਾ;

ਜੇ ਕੋਈ ਮਨੁੱਖ ਸੱਤਾਂ ਸਮੁੰਦਰਾਂ ਤਕ, ਭਾਵ, ਸਾਰੀ ਪ੍ਰਿਥਵੀ ਦੇ, (ਤੀਰਥਾਂ 'ਤੇ) ਇਸ਼ਨਾਨ ਕਰਦਾ ਫਿਰਿਆ (ਤਾਂ ਵੀ ਕੀ ਹੋਇਆ), ਉਸ ਦਾ ਇਹ ਲੋਕ ਵੀ (ਕਰਮ-ਕਾਂਡ ਵਿਚ ਰੁਝ ਕੇ) ਵਿਅਰਥ ਗਿਆ ਤੇ ਉਸ ਨੇ (ਸਿਮਰਨ-ਭਜਨ ਤੋਂ ਖੁੰਝ ਕੇ) ਪ੍ਰਲੋਕ ਵੀ ਗੁਆ ਲਿਆ;

(ਵਾਸਤਵ ਵਿਚ) ਉਸ ਨੇ ਜੀਵਨ ਪ੍ਰਯੰਤ ਵਿਸ਼ੇ ਵਿਕਾਰਾਂ ਵਿਚ ਨਿੱਠ ਕੇ ਵਾਸਾ ਕਰੀ ਰਖਿਆ, ਇਸੇ ਤਰ੍ਹਾਂ ਹੀ ਭੋਗ-ਬਿਲਾਸਾਂ ਵਿਚ ਪਰਵਿਰਤ ਹੋ ਕੇ ਉਮਰ ਦਾ ਸਮਾਂ ਅਜਾਈਂ ਹੀ ਬਤੀਤ ਕਰ ਲਿਆ;

ਮੈਂ ਸੱਚ ਆਖਦਾ ਹਾਂ, ਸਾਰੇ (ਧਿਆਨ ਨਾਲ) ਸੁਣ ਲਵੋ, ਜਿਸ ਮਨੁੱਖ ਨੇ (ਕਰਮ-ਕਾਂਡ ਅਤੇ ਵਿਸ਼ੇ ਭੋਗਾਂ ਦਾ ਰਾਹ ਛੱਡ ਕੇ) ਪ੍ਰਭੂ ਨਾਲ ਪ੍ਰੇਮ ਕੀਤਾ, ਕੇਵਲ ਉਸ ਨੇ ਹੀ ਪ੍ਰਭੂ ਨੂੰ ਪ੍ਰਾਪਤ ਕੀਤਾ॥੯॥

ਕਿਸੇ ਨੇ ਪੱਥਰ ਲੈ ਕੇ, ਉਸ ਨੂੰ ਪੂਜਨੀਕ (ਠਾਕੁਰ) ਮਿਥ ਕੇ, ਉਸ ਦੇ ਚਰਨਾਂ ਉੱਤੇ ਸਿਰ ਜਾ ਰਖਿਆ, ਕਿਸੇ ਨੇ ਸ਼ਿਵ-ਲਿੰਗ ਗਲੇ ਲਟਕਾ ਲਿਆ।

---

੯. ਸੱਤਾਂ ਸਮੁੰਦਰਾਂ ਤਕ। ੧੦. ਵਿਸ਼ੇ ਵਿਕਾਰਾਂ ਵਿਚ। ੧੧. ਇਸੇ ਤਰ੍ਹਾਂ ਹੀ। ੧੨. ਉਮਰ। ੧੩. ਕਿਸੇ ਨੇ। ੧੪. ਪੱਥਰ-ਮੂਰਤੀ। ੧੫. ਸ਼ਿਵ-ਲਿੰਗ। ੧੬. ਗਲ ਵਿਚ।

**ਕਾਹੂ ਲਖਿਓ[੧] ਹਰਿ ਅਵਾਚੀ[੨] ਦਿਸਾ[੩] ਮਹਿ,**
**ਕਾਹੂ [੪]ਪਛਾਹ ਕੋ ਸੀਸੁ ਨਿਵਾਇਓ॥**

(ਕਾਹੂ—(ਦੋਵੇਂ ਵਾਰ) ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।)

**ਕੋਊ ਬੁਤਾਨ[੫] ਕੋ ਪੂਜਤ ਹੈ ਪਸੁ[੬],**
**ਕੋਊ [੭]ਮ੍ਰਿਤਾਨ ਕੋ ਪੂਜਨ ਧਾਇਓ॥**

(ਬੁਤਾਨ—'ਤ' ਦੀ ਧੁਨੀ ਦਾ ਉਚਾਰਣ ਦੁੱਤ ਕਰ ਕੇ। ਮ੍ਰਿਤਾਨ—ਸਿਹਾਰੀ ਸਹਿਤ ਪੈਰ-ਚਿੰਨ੍ਹ 'ਰ' ਦਾ ਉਚਾਰਣ 'ਮ' ਦੀ ਧੁਨੀ ਨਾਲ ਸੰਮਿਲਤ ਕਰ ਕੇ।)

**[੮]ਕੂਰ ਕ੍ਰਿਆ ਉਰਝਿਓ[੯] ਸਭ ਹੀ ਜਗ,**
**[੧੦]ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥੧੦॥**

(ਕ੍ਰਿਆ—ਸਿਹਾਰੀ ਸਹਿਤ ਪੈਰ-ਚਿਨ੍ਹ 'ਰ' ਦਾ ਉਚਾਰਣ 'ਕ' ਦੀ ਧੁਨੀ ਨਾਲ ਸੰਮਿਲਤ ਕਰ ਕੇ।)

---

੧. ਜਾਣਿਆ। ੨. ਦਖਣ ਵਲ ਦੀ। ੩. ਤਰਫ਼, ਪਾਸਾ। ੪. ਪੱਛਮ ਦਿਸ਼ਾ ਵਲ। ੫. ਬੁੱਤਾਂ (ਮੂਰਤੀਆਂ) ਨੂੰ। ੬. ਪਸ਼ੂ-ਬਿਰਤੀ ਵਾਲਾ। ੭. ਕਬਰਾਂ, ਮੜੀਆਂ। ੮. ਫੋਕਟ ਕਰਮਾਂ ਵਿਚ। ੯. ਉਰਝਿਆ (ਫਸਿਆ) ਪਿਆ ਹੈ। ੧੦. ਸਰਬ ਉਪਮਾ-ਜੋਗ ਵਾਹਿਗੁਰੂ।

ਕਿਸੇ (ਹਿੰਦੂ ਮੱਤ ਦੇ ਧਾਰਨੀ) ਨੇ ਪ੍ਰਭੂ ਨੂੰ ਦੱਖਣੀ ਦਿਸ਼ਾ ਵਲ ਜਾਣਿਆ, ਕਿਸੇ (ਇਸਲਾਮੀ ਮੱਤ ਦੇ ਧਾਰਨੀ) ਨੇ (ਉਸ ਨੂੰ) ਪੱਛਮ ਵਲ (ਜਾਣ ਕੇ) ਸਿਜਦਾ (ਪ੍ਰਣਾਮ) ਕੀਤਾ।

ਕੋਈ ਪਸ਼ੂ-ਬਿਰਤੀ ਵਾਲਾ ਮਨੁੱਖ ਬੁੱਤਾਂ ਨੂੰ ਪੂਜਦਾ ਫਿਰਦਾ ਹੈ, ਕੋਈ ਮੜ੍ਹੀਆਂ ਅਥਵਾ ਕਬਰਿਸਤਾਨਾਂ ਨੂੰ ਪੂਜਣ ਲਈ ਦੌੜ-ਭੱਜ ਕਰ ਰਿਹਾ ਹੈ।

ਸਾਰਾ ਸੰਸਾਰ ਫੋਕਟ ਕਰਮਾਂ ਵਿਚ ਉਲਝਿਆ ਪਿਆ ਹੈ, ਸਰਬ ਉਪਮਾ-ਜੋਗ ਵਾਹਿਗੁਰੂ (ਦੇ ਮਿਲਾਪ) ਦਾ ਕਿਸੇ ਨੇ ਵੀ ਭੇਤ ਨਹੀਂ ਪਾਇਆ॥੧੦॥

ੴ ਵਾਹਿਗੁਰੂ ਜੀ ਕੀ ਫਤਿਹ॥

ਪਾ: ੧੦

(ਪਾ:—ਉਚਾਰਣ ਪਾਤਿਸ਼ਾਹੀ, ੧੦—ਉਚਾਰਣ ਦਸਵੀਂ।)

ਕਬਿਯੋ ਬਾਚ

(ਕਬਿਯੋ—ਉਚਾਰਣ ਕਬੀਓ।)

ਬੇਨਤੀ॥

## ਚੌਪਈ॥

ਹਮਰੀ ਕਰੋ ਹਾਥ ਦੈ ਰੱਛਾ॥

(ਦੈ—ਦੋਲਾਵਾਂ ਦਾ ਉਚਾਰਣ ਕਰਨਾ ਹੈ, ਲਾਂਵ ਦਾ ਨਹੀਂ।)

ਪੂਰਨ ਹੋਇ ਚਿਤ ਕੀ ਇੱਛਾ॥

ਤਵ[1] ਚਰਨਨ ਮਨ ਰਹੈ ਹਮਾਰਾ॥

ਅਪਨਾ ਜਾਨ [2]ਕਰੋ ਪ੍ਰਤਿਪਾਰਾ॥੧॥

(ਪ੍ਰਤਿਪਾਰਾ—'ਿ' ਦਾ ਉਚਾਰਣ 'ਤ' ਨਾਲ ਹੈ, 'ਪ੍ਰ' ਨਾਲ ਨਹੀਂ।)

ਹਮਰੇ ਦੁਸ਼ਟ ਸਭੈ ਤੁਮ ਘਾਵਹੁ[3]॥

ਆਪ ਹਾਥ ਦੈ ਮੋਹਿ ਬਚਾਵਹੁ॥

ਸੁਖੀ ਬਸੈ ਮੋਰੋ ਪਰਿਵਾਰਾ॥

ਸੇਵਕ ਸਿੱਖ ਸਭੈ ਕਰਤਾਰਾ॥੨॥

ਮੋ ਰੱਛਾ ਨਿਜ ਕਰ ਦੈ[4] ਕਰਿਯੈ॥

(ਕਰਿਯੈ—ਉਚਾਰਣ ਕਰੀਐ। ਦੈ—ਦੋਲਾਵਾਂ ਦਾ ਉਚਾਰਣ ਕਰਨਾ ਹੈ, ਲਾਂਵ ਦਾ ਨਹੀਂ।)

---

੧. ਤੇਰੇ, ਆਪ ਦੇ। ੨. ਪਾਲਣ-ਪੋਸਣ ਕਰੋ। ੩. ਮਾਰ ਮੁਕਾਓ। ੪. ਦੇ ਕੇ।

ਪਾਤਸ਼ਾਹੀ ਦਸਵੀਂ (ਦੀ ਰਚਨਾ)।

ਕਵੀ (ਗੁਰੂ ਗੋਬਿੰਦ ਸਿੰਘ ਜੀ) ਦਾ ਕਥਨ।

ਜੋਦੜੀ।

ਛੰਦ-ਕਾਵਿ ਦੀ ਇਕ ਕਿਸਮ।

(ਅਕਾਲ ਪੁਰਖ ਜੀਉ!) ਆਪਣਾ ਹੱਥ (ਸਹਾਰਾ) ਦੇ ਕੇ ਮੇਰੀ ਰਖਿਆ ਕਰੋ।

(ਮੇਰੇ) ਮਨ ਦੀ (ਇਹ) ਸੱਧਰ ਪੂਰੀ ਹੋਵੇ।

ਮੇਰਾ ਮਨ (ਸਦਾ) ਆਪ ਦੇ ਚਰਨ-ਕਮਲਾਂ ਵਿਚ (ਜੁੜਿਆ) ਰਵ੍ਹੇ।

(ਮੈਨੂੰ) ਆਪਣਾ (ਦਾਸ) ਜਾਣ ਕੇ ਮੇਰੀ (ਹਰ ਤਰ੍ਹਾਂ ਨਾਲ) ਪ੍ਰਤਿਪਾਲਣਾ ਕਰੋ ਜੀ॥੧॥

ਆਪ ਜੀ (ਆਪਣੀ ਪਰਮ-ਸੱਤਾ ਦੁਆਰਾ) ਮੇਰੇ ਸਾਰੇ ਦੁਸ਼ਟ ਦੋਖੀ ਮਾਰ ਮੁਕਾਓ।

ਆਪਣਾ ਹੱਥ (ਸਹਾਰਾ) ਦੇ ਕੇ ਮੈਨੂੰ (ਦੁਸ਼ਟ-ਦੋਖੀਆਂ ਤੋਂ) ਬਚਾਅ ਲਵੋ।

(ਰੱਬੀ ਸਿਖਿਆ ਦਾ ਧਾਰਨੀ) ਮੇਰਾ (ਸਿਖ) ਪਰਵਾਰ ਸਦਾ ਸੁਖੀ ਵੱਸੇ।

ਹੇ ਕਰਤਾਰ! (ਮੇਰਾ ਸਿਖ ਪਰਵਾਰ) ਇਹ ਸਾਰੇ ਤੇਰੇ ਹੀ ਸਿਖ ਸੇਵਕ ਹਨ॥੨॥

ਆਪਣਾ ਹੱਥ (ਸਹਾਰਾ) ਦੇ ਕੇ (ਅੰਦਰਲੇ ਅਤੇ ਬਾਹਰਲੇ ਦੋਖੀਆਂ ਤੋਂ) ਮੇਰੀ ਰਖਿਆ ਕੀਜੀਏ ਜੀ।

**ਸਭ ਬੈਰਨ ਕੋ ਆਜ[1] ਸੰਘਰਿਯੈ[2] ॥**

(ਸੰਘਰਿਯੈ—ਉਚਾਰਨ ਸੰਘੱਰੀਐ।)

**ਪੂਰਨ ਹੋਇ ਹਮਾਰੀ ਆਸਾ ॥**

**ਤੋਰ ਭਜਨ ਕੀ ਰਹੈ ਪਿਆਸਾ ॥੩॥**

**ਤੁਮਹਿ ਛਾਡਿ ਕੋਈ ਅਵਰ ਨ ਧਿਯਾਊਂ ॥**

(ਧਿਯਾਊਂ—ਉਚਾਰਨ ਧਿਆਊਂ।)

**ਜੋ ਬਰ ਚਹੋਂ ਸੁ ਤੁਮ ਤੇ ਪਾਊਂ ॥**

**ਸੇਵਕ, ਸਿੱਖ ਹਮਾਰੇ ਤਾਰੀਅਹਿ ॥**

(ਤਾਰੀਅਹਿ—ਅੰਤਲੇ ਸੁਰ ਦਾ ਉਚਾਰਨ ਨਾਸਕੀ।)

**ਚੁਨਿ ਚੁਨਿ ਸਤ੍ਰੁ[3] ਹਮਾਰੇ ਮਾਰੀਅਹਿ ॥੪॥**

(ਮਾਰੀਅਹਿ—ਅੰਤਲੇ ਸੁਰ ਦਾ ਉਚਾਰਨ ਨਾਸਕੀ।)

**ਆਪ ਹਾਥ ਦੈ ਮੁਝੈ ਉਬਰਿਯੈ[4] ॥**

(ਉਬਰਿਯੈ—ਉਚਾਰਨ ਉਬੱਰੀਐ।)

**ਮਰਨ ਕਾਲ ਕਾ ਤ੍ਰਾਸ[5] ਨਿਵਰਿਯੈ[6] ॥**

(ਨਿਵਰਿਯੈ—ਉਚਾਰਨ ਨਿਵੱਰੀਐ।)

**ਹੂਜੋ[7] ਸਦਾ ਹਮਾਰੇ ਪੱਛਾ[8] ॥**

**[9]ਸ੍ਰੀ ਅਸਿਧੁਜ ਜੂ, ਕਰਿਯਹੁ ਰੱਛਾ[10] ॥੫॥**

(ਕਰਿਯਹੁ—ਉਚਾਰਨ ਕਰੀਅਹੁ।)

**ਰਾਖਿ ਲੇਹੁ ਮੁਹਿ ਰਾਖਨਹਾਰੇ ॥**

**ਸਾਹਿਬ[11], [12]ਸੰਤ ਸਹਾਇ, ਪਿਯਾਰੇ ॥**

(ਪਿਯਾਰੇ—ਉਚਾਰਨ ਪਿਆਰੇ।)

---

੧. ਹੁਣੇ, ਤਤਕਾਲ। ੨. ਮਾਰ ਮੁਕਾਈਏ ਜੀ। ੩. ਵੈਰੀ (ਧਰਮ-ਦੋਖੀ)। ੪. ਬਚਾਅ ਲਈਏ ਜੀ।

ਸਾਰੇ ਵੈਰੀਆਂ (ਧਰਮ-ਦੋਖੀਆਂ) ਨੂੰ ਤਤਕਾਲ ਮਾਰ ਮੁਕਾਈਏ ਜੀ।

ਮੇਰੀ (ਇਹ) ਇੱਛਾ ਪੂਰੀ ਹੋਵੇ। (ਹਰ ਦਮ) ਆਪ ਜੀ ਦੇ ਸਿਮਰਨ-ਭਜਨ ਦੀ ਪਿਆਸ (ਲੋਚਾ) ਲੱਗੀ ਰਵ੍ਹੇ ॥੩॥

(ਮਿਹਰ ਕਰੋ !) ਮੈਂ ਆਪ ਜੀ ਨੂੰ ਛੱਡ ਕੇ ਕਿਸੇ ਹੋਰ ਨੂੰ ਨਾ ਧਿਆਵਾਂ (ਧਿਆਨ ਨਾ ਧਰਾਂ)।

ਜੋ ਵੀ ਵਰ-ਦਾਨ (ਅਸ਼ੀਰਵਾਦ) ਚਾਹਵਾਂ, ਉਹ ਆਪ ਜੀ ਤੋਂ ਹੀ ਪ੍ਰਾਪਤ ਕਰਾਂ।

ਮੇਰੇ ਸਿਖ, ਜੋ ਆਪ ਜੀ ਦੇ ਹੀ ਸੇਵਕ ਹਨ, ਭਵ-ਸਾਗਰ ਤੋਂ ਤਾਰ ਦਿਤੇ ਜਾਣ ਜੀ।

ਮੇਰੇ (ਅੰਦਰਲੇ ਅਤੇ ਬਾਹਰਲੇ) ਵੈਰੀ (ਧਰਮ-ਦੋਖੀ) ਚੁਣ ਚੁਣ ਕੇ ਮਾਰ ਮੁਕਾਏ ਜਾਣ ਜੀ ॥੪॥

ਆਪਣਾ ਹੱਥ (ਸਹਾਰਾ) ਦੇ ਕੇ ਮੈਨੂੰ (ਦੁਸ਼ਟ-ਦੋਖੀਆਂ ਤੋਂ) ਬਚਾਅ ਲਈਏ ਜੀ।

(ਮੇਰਾ) ਮਰਨ ਸਮੇਂ ਦਾ ਤ੍ਰਾਸ (ਕਸ਼ਟ ਅਤੇ ਡਰ) ਦੂਰ ਕੀਜੀਏ ਜੀ।

(ਹੇ ਪਰਮ-ਪੁਰਖ ਜੀਉ !) ਸਦਾ ਮੇਰੇ ਪੱਖੀ (ਮਦਦਗਾਰ) ਹੋ ਜਾਓ।

ਹੇ ਝੰਡੇ ਉੱਤੇ ਕ੍ਰਿਪਾਨ ਦੇ ਚਿੰਨ੍ਹ ਵਾਲੇ ਮਹਾ ਕਾਲ ਜੀ ! (ਹਰ ਔਕੜ ਸਮੇਂ) ਮੇਰੀ ਰਖਿਆ ਕਰਦੇ ਰਹੋ ॥੫॥

ਹੇ ਸਤ-ਪੁਰਸ਼ਾਂ ਦੀ ਸਹਾਇਤਾ ਕਰਨ ਵਾਲੇ, ਸਭਨਾਂ ਦੇ ਰਖਵਾਲੇ ਪਿਆਰੇ ਸੁਆਮੀ ਜੀਉ ! ਮੈਨੂੰ (ਹਰ ਔਕੜ) ਤੋਂ ਬਚਾਅ ਲਵੋ।

---

੫. ਕਸ਼ਟ ਅਤੇ ਡਰ। ੬. ਦੂਰ ਕਰੀਏ ਜੀ। ੭. ਹੋ ਜਾਓ। ੮. ਪੱਖੀ (ਮਦਦਗਾਰ)। ੯. ਹੇ ਝੰਡੇ ਤੇ ਕ੍ਰਿਪਾਨ ਵਾਲੇ ਮਹਾ ਕਾਲ ਜੀ ! ੧੦. ਰਖਿਆ। ੧੧. ਸਭਨਾਂ ਦੇ ਰਖਵਾਲੇ। ੧੨. ਸਤ-ਪੁਰਸ਼ਾਂ ਦੇ ਸਹਾਇਕ।

ਦੀਨ ਬੰਧੁ[1], ਦੁਸਟਨ ਕੇ ਹੰਤਾ[2] ॥

(ਦੁਸਟਨ—'ਸ' ਉਚਾਰਣ ਵਿਸ਼ੇਸ਼ ਧੁਨੀ।)

ਤੁਮ ਹੋ, ਪੁਰੀ [3]ਚਤੁਰ ਦਸ ਕੰਤਾ[4] ॥੬॥

(ਚਤੁਰ-ਦਸ—ਇਹ ਸਮਾਸੀ ਸ਼ਬਦ ਹੈ, ਉਚਾਰਣ ਇਕੱਠਾ।)

[5]ਕਾਲ ਪਾਇ ਬ੍ਰਹਮਾ [6]ਬਪੁ ਧਰਾ ॥

ਕਾਲ ਪਾਇ ਸਿਵ ਜੂ ਅਵਤਰਾ[7] ॥

(ਸਿਵ—'ਸ' ਉਚਾਰਣ ਵਿਸ਼ੇਸ਼ ਧੁਨੀ।)

ਕਾਲ ਪਾਇ ਕਰ ਬਿਸਨੁ ਪ੍ਰਕਾਸਾ ॥

(ਬਿਸਨ, ਪ੍ਰਕਾਸਾ—'ਸ' ਵਿਸ਼ੇਸ਼ ਧੁਨੀ।)

ਸਕਲ ਕਾਲ ਕਾ ਕੀਆ ਤਮਾਸਾ ॥੭॥

(ਤਮਾਸਾ—'ਸ' ਉਚਾਰਣ ਵਿਸ਼ੇਸ਼ ਧੁਨੀ।)

ਜਵਨ ਕਾਲ ਜੋਗੀ ਸਿਵ ਕੀਓ ॥

(ਸਿਵ—'ਸ' ਉਚਾਰਣ ਵਿਸ਼ੇਸ਼ ਧੁਨੀ।)

[8]ਬੇਦ ਰਾਜ ਬ੍ਰਹਮਾ ਜੂ ਥੀਓ ॥

(ਬੇਦ-ਰਾਜ—ਸਮਾਸੀ ਸ਼ਬਦ ਹੈ, ਉਚਾਰਣ ਇਕੱਠਾ।)

ਜਵਨ ਕਾਲ [9]ਸਭ ਲੋਕ ਸਵਾਰਾ ॥

ਨਮਸਕਾਰ ਹੈ ਤਾਹਿ ਹਮਾਰਾ ॥੮॥ (ਤਾਹਿ—ਉਚਾਰਣ ਨਾਸਕਿਤਾ ਬਿਨਾ।)

ਜਵਨ ਕਾਲ ਸਭ ਜਗਤ ਬਨਾਯੋ ॥

(ਬਨਾਯੋ—ਉਚਾਰਣ ਬਨਾਇਓ।)

ਦੇਵ, ਦੈਤ[10], ਜੱਛਨ[11] ਉਪਜਾਯੋ[12] ॥

(ਉਪਜਾਯੋ—ਉਚਾਰਣ ਉਪਜਾਇਓ। ਦੈਤ—'ਦੈ' ਉਚਾਰਣ ਨਾਸਕੀ।)

---

੧. ਯਾਰ-ਮਦਦਗਾਰ। ੨. ਸੰਘਾਰ ਕਰਨ ਵਾਲੇ। ੩. ਚਾਰ ਤੇ ਦਸ, ਚੌਦ੍ਹਾਂ। ੪. ਸੁਆਮੀ, ਮਾਲਕ। ੫. ਮਹਾ ਕਾਲ ਦੀ ਆਗਿਆ ਪਾ ਕੇ। ੬. ਸਰੀਰ। ੭. ਜਨਮਿਆ। ੮. ਬੇਦਾਜਾਰੀਆ।

(ਤੁਸੀਂ) ਦੀਨ ਦੁਖੀਆਂ ਦੇ ਯਾਰ-ਮਦਦਗਾਰ ਅਤੇ ਦੁਸ਼ਟ-ਦੋਖੀਆਂ ਦੇ ਸੰਘਾਰ-ਕਰਤਾ ਹੋ।

ਤੁਸੀਂ ਚੌਦ੍ਹਾਂ ਪੁਰੀਆਂ (ਸਾਰੀ ਸ੍ਰਿਸ਼ਟੀ) ਦੇ ਸੁਆਮੀ ਹੋ॥੬॥

ਮਹਾ-ਕਾਲ ਦੀ ਆਗਿਆ ਪਾ ਕੇ (ਹੁਕਮ ਅਧੀਨ) ਬ੍ਰਹਮਾ ਨੇ ਸਰੀਰ ਧਾਰਿਆ।

ਮਹਾ-ਕਾਲ ਦੀ ਆਗਿਆ ਪਾ ਕੇ (ਹੁਕਮ ਅਧੀਨ) ਸ਼ਿਵ ਜੀ ਜਨਮਿਆ।

ਮਹਾ-ਕਾਲ ਦੀ ਆਗਿਆ ਪਾ ਕੇ (ਹੁਕਮ ਅਧੀਨ) ਹੀ ਵਿਸ਼ਨੂੰ (ਸੰਸਾਰ ਵਿਚ) ਪਰਗਟ ਹੋਇਆ।

ਸਾਰਾ ਜਗਤ-ਤਮਾਸ਼ਾ ਮਹਾ-ਕਾਲ ਦਾ ਹੀ ਰਚਿਆ ਹੋਇਆ ਹੈ॥੭॥

ਜਿਸ ਮਹਾ-ਕਾਲ ਨੇ ਸ਼ਿਵ (ਜੀ) ਨੂੰ ਜੋਗੀ-ਰਾਜ ਬਣਾਇਆ।

(ਜਿਸ ਮਹਾ-ਕਾਲ ਦੇ ਹੁਕਮ ਅਧੀਨ) ਬ੍ਰਹਮਾ ਜੀ ਬੇਦਾਚਾਰੀਆ ਹੋਇਆ।

ਜਿਸ ਮਹਾ-ਕਾਲ ਨੇ ਇਹ ਸਾਰਾ ਸੰਸਾਰ ਸਾਜਿਆ-ਸਵਾਰਿਆ ਹੋਇਆ ਹੈ।

ਉਸ (ਮਹਾ-ਕਾਲ) ਨੂੰ ਮੇਰਾ ਪ੍ਰਣਾਮ ਹੈ॥੮॥

ਜਿਸ ਮਹਾ-ਕਾਲ ਨੇ ਸਾਰਾ ਜਗਤ ਰਚਿਆ ਹੋਇਆ ਹੈ।

ਦੇਵਤਿਆਂ, ਰਾਖਸ਼ਾਂ ਅਤੇ ਜੱਛਾਂ (ਦੇਵਤਿਆਂ ਦੀ ਇਕ ਜਾਤੀ ਦੇ ਜੀਵਾਂ) ਨੂੰ ਪੈਦਾ ਕੀਤਾ ਹੋਇਆ ਹੈ।

---

੯. ਸਾਰਾ ਸੰਸਾਰ। ੧੦. ਰਾਖਸ਼। ੧੧. ਜੱਛ, ਦੇਵਤਿਆਂ ਦੀ ਇਕ ਜਾਤੀ। ੧੨. ਪੈਦਾ ਕੀਤਾ।

**ਆਦਿ ਅੰਤਿ ਏਕੈ ਅਵਤਾਰਾ[1] ॥**

**ਸੋਈ ਗੁਰੂ ਸਮਝਿਯਹੁ ਹਮਾਰਾ ॥੯॥**

(ਸਮਝਿਯਹੁ—ਉਚਾਰਣ ਸਮਝੀਅਹੁ।)

**ਨਮਸਕਾਰ ਤਿਸ ਹੀ ਕੋ ਹਮਾਰੀ ॥**

**ਸਕਲ ਪ੍ਰਜਾ ਜਿਨ ਆਪ ਸਵਾਰੀ ॥**

(ਪ੍ਰਜਾ—ਦੁੱਤ ਅੱਖਰ 'ਰ' ਦਾ ਉਚਾਰਣ ਮੂਲ ਅੱਖਰ 'ਪ' ਨਾਲ ਮਿਲਵਾਂ।)

**ਸਿਵਕਨ[2] ਕੋ [3]ਸਿਵ ਗੁਨ ਸੁਖ ਦੀਓ ॥**

(ਸਿਵ-ਗੁਨ—ਸਮਾਸੀ ਸ਼ਬਦ ਹੈ, ਉਚਾਰਣ ਇਕੱਠਾ।)

**ਸਤ੍ਰੁਨ[4] ਕੋ ਪਲ ਮੋ[5] ਬਧ[6] ਕੀਓ ॥੧੦॥**

(ਸੱਤ੍ਰੁਨ—'ਤ੍ਰੁ' ਔਂਕੁੜ ਦੀ ਧੁਨੀ ਦਾ ਉਚਾਰਣ ਛੱਡਣਾ ਨਹੀਂ।)

**[7]ਘਟ ਘਟ ਕੇ ਅੰਤਰ ਕੀ ਜਾਨਤ ॥**

**ਭਲੇ ਬੁਰੇ ਕੀ ਪੀਰ[8] ਪਛਾਨਤ ॥**

**ਚੀਟੀ[9] ਤੇ ਕੁੰਚਰ[10] ਅਸਥੂਲਾ[11] ॥**

(ਚੀਟੀ—'ਚੀ' ਨਾਸਕੀ ਉਚਾਰਣ ਅਸ਼ੁੱਧ ਹੈ।)

**ਸਭ ਪਰ ਕ੍ਰਿਪਾ ਦ੍ਰਿਸਟਿ ਕਰ ਫੂਲਾ[12] ॥੧੧॥**

**ਸੰਤਨ[13] ਦੁਖ ਪਾਏ ਤੇ, ਦੁਖੀ ॥**

**ਸੁਖ ਪਾਏ ਸਾਧੁਨ[14] ਕੇ ਸੁਖੀ ॥**

**ਏਕ ਏਕ ਕੀ ਪੀਰ ਪਛਾਨੈਂ ॥**

---

੧. ਵਿਆਪਕ ਪੁਰਖ। ੨. ਸੇਵਕਾਂ ਨੂੰ। ੩. ਦੈਵੀ ਗੁਣ। ੪. ਵੈਰੀਆਂ, ਦੁਸ਼ਟ-ਦੋਖੀਆਂ। ੫. ਵਿਚ। ੬. ਸੰਘਾਰ, ਮਲੀਆਮੇਟ। ੭. ਹਰੇਕ ਜੀਵ ਦੇ। ੮. ਪੀੜਾ। ੯. ਕੀੜੀ। ੧੦. ਹਾਥੀ।

(ਜਿਹੜਾ ਸ੍ਰਿਸ਼ਟੀ ਦੇ) ਆਦਿ ਤੋਂ ਲੈ ਕੇ ਅੰਤ (ਪਰਲੌ) ਤਕ ਇਕੋ ਇਕ ਵਿਆਪਕ-ਪੁਰਖ ਹੈ;

ਉਹ (ਮਹਾ-ਕਾਲ) ਹੀ ਸਾਡਾ ਗੁਰੂ ਜਾਣਿਓ ॥੯॥

ਉਸ (ਮਹਾ-ਕਾਲ) ਨੂੰ ਹੀ ਮੇਰੀ ਨਮਸਕਾਰ ਹੈ;

ਜਿਸ (ਮਹਾ-ਕਾਲ) ਨੇ ਸਾਰੀ ਲੋਕਾਈ ਆਪ ਹੀ ਸਿਰਜੀ-ਸਵਾਰੀ ਹੋਈ ਹੈ।

(ਜਿਸ ਮਹਾ-ਕਾਲ ਨੇ) ਸੇਵਕਾਂ ਨੂੰ ਹਰ ਸਮੇਂ ਦੈਵੀ ਗੁਣ ਅਤੇ ਆਤਮ-ਸੁਖ ਦਿੱਤਾ ਹੈ।

(ਜਿਸ ਮਹਾ-ਕਾਲ ਨੇ) ਵੈਰੀਆਂ ਅਥਵਾ ਦੁਸ਼ਟ-ਦੋਖੀਆਂ ਦਾ (ਸਦਾ ਹੀ) ਛਿਨ-ਮਾਤਰ ਵਿਚ ਸੰਘਾਰ ਕੀਤਾ ਹੈ ॥੧੦॥

(ਅੰਤਰਜਾਮੀ ਅਕਾਲ ਪੁਰਖ) ਹਰੇਕ ਜੀਵ ਦੇ ਦਿਲ ਦੀ ਗਤੀ ਜਾਣਦਾ ਹੈ।

ਚੰਗੇ ਅਤੇ ਮੰਦੇ (ਸਭਨਾਂ ਦੀ) ਅੰਦਰਲੀ-ਪੀੜਾ ਨੂੰ ਅਨੁਭਵ ਕਰਦਾ ਹੈ।

(ਨਿੱਕੇ ਜਿਹੇ ਆਕਾਰ ਵਾਲੀ) ਕੀੜੀ ਤੋਂ ਲੈ ਕੇ ਵੱਡੇ ਆਕਾਰ ਵਾਲੇ ਹਾਥੀ ਤਕ, ਸਭਨਾਂ ਉਪਰ ਕਿਰਪਾ-ਦ੍ਰਿਸ਼ਟੀ ਕਰ ਕਰ ਕੇ ਵਿਗਸਦਾ ਹੈ ॥੧੧॥

(ਅਕਾਲ ਪੁਰਖ ਤ੍ਰਿਗੁਣ-ਅਤੀਤ ਹੋਣ ਦੇ ਬਾਵਜੂਦ) ਸਤ-ਪੁਰਸ਼ਾਂ ਦੇ ਦੁਖੀ ਕੀਤੇ ਜਾਣ 'ਤੇ ਦੁਖੀ ਹੁੰਦਾ ਹੈ।

ਸਤ-ਪੁਰਸ਼ਾਂ ਦੇ ਸੁਖੀ ਕੀਤੇ ਜਾਣ 'ਤੇ ਸੁਖੀ ਹੁੰਦਾ ਹੈ।

ਇਕੱਲੇ ਇਕੱਲੇ (ਵਿਅਕਤੀ) ਦੀ ਅੰਦਰਲੀ ਪੀੜਾ ਨੂੰ ਅਨੁਭਵ ਕਰਦਾ ਹੈ।

---

੧੧. ਵੱਡੇ ਆਕਾਰ ਵਾਲਾ। ੧੨. ਵਿਗਸਦਾ ਹੈ। ੧੩. ਸਤ ਪੁਰਸ਼ਾਂ। ੧੪. ਸਤ ਪੁਰਸ਼ਾਂ।

**ਘਟ ਘਟ ਕੇ [1]ਪਟ ਪਟ ਕੀ ਜਾਨੈਂ ॥੧੨॥**

**ਜਬ ਉਦਕਰਖ ਕਰਾ ਕਰਤਾਰਾ ॥**

**ਪ੍ਰਜਾ[2] ਧਰਤ[3] ਤਬ ਦੇਹ ਅਪਾਰਾ ॥**

(ਪ੍ਰਜਾ—ਪੈਰ 'ਰ' ਦਾ ਉਚਾਰਣ 'ਪ' ਦੀ ਧੁਨੀ ਨਾਲ ਸੰਮਿਲਤ ਕਰ ਕੇ।)

**ਜਬ ਆਕਰਖ ਕਰਤ ਹੋ ਕਬਹੂੰ ॥**

**ਤੁਮ ਮੈ ਮਿਲਤ [4]ਦੇਹ ਧਰ ਸਭਹੂੰ ॥੧੩॥**

(ਦੇਹ-ਧਰ—ਸਮਾਸੀ ਸ਼ਬਦ, ਉਚਾਰਣ ਇਕੱਠਾ।)

**ਜੇਤੇ ਬਦਨ[5] ਸ੍ਰਿਸਟਿ ਸਭ ਧਾਰੈ ॥**

**ਆਪੁ ਆਪਨੀ ਬੂਝ[6] ਉਚਾਰੈ ॥**

(ਸ੍ਰਿਸਟਿ—ਵਿਚਕਾਰਲਾ 'ਸ' ਉਚਾਰਣ ਵਿਸ਼ੇਸ਼ ਧੁਨੀ।)

**ਤੁਮ ਸਭ ਹੀ ਤੇ ਰਹਤ ਨਿਰਾਲਮ[7] ॥**

**ਜਾਨਤ [8]ਬੇਦ ਭੇਦ ਅਰ ਆਲਮ[9] ॥੧੪॥**

**ਨਿਰੰਕਾਰ[10], ਨ੍ਰਿਬਿਕਾਰ, ਨਿਰਲੰਭ[11] ॥**

(ਨ੍ਰਿਬਿਕਾਰ—ਮੁਢਲੀ 'ਿ' ਦਾ ਉਚਾਰਣ ਪੈਰ-ਚਿੰਨ੍ਹ ਅੱਖਰ 'ਰ' ਨਾਲ।)

**ਆਦਿ[12], ਅਨੀਲ[13], ਅਨਾਦਿ, ਅਸੰਭ[14] ॥**

**ਤਾ ਕਾ ਮੂੜ੍ਹ ਉਚਾਰਤ[15] ਭੇਦਾ ॥**

(ਤਾ—(ਪੜਨਾਉਂ) ਉਚਾਰਣ ਨਾਸਿਕਤਾ ਬਿਨਾ।)

**ਜਾ ਕੋ ਭੇਵ ਨ ਪਾਵਤ ਬੇਦਾ ॥੧੫॥**

(ਜਾ—(ਪੜਨਾਉਂ) ਉਚਾਰਣ ਨਾਸਿਕਤਾ ਬਿਨਾ।)

---

੧. ਪਰਤ-ਦਰ-ਪਰਤ (ਗੁਹਜ ਗੱਲ)। ੨. ਲੋਕਾਈ। ੩. ਧਾਰਨ ਕਰ ਲੈਂਦੀ ਹੈ। ੪. ਦੇਹ-ਧਾਰੀ (ਜੀਵ-ਜੰਤੂ)। ੫. ਸਰੀਰ, ਆਕਾਰ। ੬. ਸੋਝੀ। ੭. ਨਿਰਲੇਪ। ੮. ਗੁਹਜ ਗਿਆਨ।

ਹਰੇਕ ਜੀਵ ਦੇ ਧੁਰ-ਅੰਦਰ ਦੀ ਗੁਹਜ ਗੱਲ ਜਾਣਦਾ ਹੈ॥੧੨॥

ਹੇ ਕਰਤਾਰ! ਜਦੋਂ ਜਦੋਂ ਆਪ ਜੀ ਨੇ ਉਦਕਰਖਣ (ਪਸਾਰਾ ਕਰਨ ਵਾਲੀ ਸ਼ਕਤੀ) ਦਾ ਪ੍ਰਯੋਗ ਕੀਤਾ ਹੈ, ਤਦੋਂ ਤਦੋਂ ਬੇਅੰਤ ਲੋਕਾਈ ਸਰੀਰ ਧਾਰਨ ਕਰ ਲੈਂਦੀ ਹੈ।

ਜਦੋਂ ਕਦੀ ਆਪ ਜੀ ਆਕਰਖਣ (ਸਮੇਟਣ ਵਾਲੀ ਸ਼ਕਤੀ) ਦੀ ਵਰਤੋਂ ਕਰਦੇ ਹੋ, ਸਾਰੇ ਦੇਹ-ਧਾਰੀ (ਜੀਵ-ਜੰਤੂ) ਤੁਹਾਡੇ ਵਿਚ ਹੀ ਸਮਾਅ ਜਾਂਦੇ ਹਨ॥੧੩॥

(ਆਪ ਜੀ ਦੇ ਹੁਕਮ ਵਿਚ) ਸਾਰੀ ਸ੍ਰਿਸ਼ਟੀ ਜਿੰਨੇ ਸਰੀਰ ਧਾਰਨ ਕਰਦੀ ਹੈ, ਹਰ ਕੋਈ ਆਪੋ ਆਪਣੀ ਸੋਝੀ ਅਨੁਸਾਰ ਹੀ (ਆਪ ਜੀ ਦੀ ਵਡਿਆਈ) ਕਥਨ ਕਰਦਾ ਹੈ।

ਆਪ ਜੀ ਸਭ ਕਾਸੇ ਤੋਂ ਹੀ ਨਿਰਲੇਪ (ਰਹਿੰਦੇ) ਹੋ।

ਇਸ ਗੁਹਜ-ਗਿਆਨ ਨੂੰ ਰਹੱਸ-ਵਾਦੀ ਅਤੇ ਤੱਤ-ਗਿਆਨੀ ਹੀ ਜਾਣਦੇ ਹਨ॥੧੪॥

(ਅਕਾਲ ਪੁਰਖ) ਕਿਸੇ (ਸਥੂਲ) ਆਕਾਰ ਤੋਂ ਰਹਿਤ ਹੈ, ਵਿਕਾਰ ਤੋਂ ਮੁਕਤ ਅਤੇ ਗਿਆਨ-ਪ੍ਰਾਪਤੀ ਤੋਂ ਬੇਮੁਥਾਜ ਹੈ।

ਸਾਰੀ ਰਚਨਾ ਦਾ ਮੁਢ-ਮੂਲ ਹੈ, ਰੂਪ-ਰੰਗ ਤੋਂ ਨਿਆਰਾ ਹੈ, ਅਨਾਦੀ (ਜਿਸ ਦਾ ਕੋਈ ਆਦਿ ਨਹੀਂ) ਹੈ ਅਤੇ ਜਨਮ-ਜੂਨ ਤੋਂ ਰਹਿਤ ਹੈ।

ਮੂਰਖ ਮਨੁੱਖ ਉਸ (ਅਥਾਹ ਪ੍ਰਭੂ) ਦੇ ਭੇਤ ਪਾ ਲੈਣ ਦੀ ਸ਼ੇਖ਼ੀ ਮਾਰਦਾ ਹੈ;

ਜਿਸ ਦਾ ਭੇਤ, ਬੇਦ (ਅਥਵਾ ਬੇਦਾਚਾਰੀਆ) ਵੀ ਨਹੀਂ ਪਾ ਸਕਦੇ॥੧੫॥

---

੯. ਵਿਦਵਾਨ, ਤਤ ਗਿਆਨੀ। ੧੦. (ਕਿਸੇ ਸਥੂਲ) ਆਕਾਰ ਤੋਂ ਰਹਿਤ। ੧੧. ਗਿਆਨ-ਪ੍ਰਾਪਤੀ ਤੋਂ ਬੇ-ਮੁਥਾਜ। ੧੨. ਸਾਰੀ ਰਚਨਾ ਦਾ ਮੁਢ-ਮੂਲ। ੧੩. ਰੂਪ-ਰੰਗ ਤੋਂ ਨਿਆਰਾ। ੧੪. ਜੂਨ-ਜਨਮ ਤੋਂ ਰਹਿਤ। ੧੫. ਆਖਦਾ, ਸ਼ੇਖ਼ੀ ਮਾਰਦਾ ਹੈ।

ਤਾ ਕੌ [੧]ਕਰਿ ਪਾਹਨ ਅਨੁਮਾਨਤ[੨] ॥
(ਤਾ—ਉਚਾਰਣ ਨਾਸਿਕਤਾ ਬਿਨਾ। ਅਨੁਮਾਨਤ—'ਨੁ' ਔਂਕੜ ਛੱਡਣਾ ਨਹੀਂ।)

ਮਹਾ ਮੂੜ੍ਹ ਕਛੁ ਭੇਦ ਨ ਜਾਨਤ ॥

ਮਹਾਦੇਵ[੩] ਕੌ ਕਹਤ [੪]ਸਦਾ ਸਿਵ ॥
(ਸਦਾ-ਸਿਵ—ਸਮਾਸੀ ਸ਼ਬਦ; ਉਚਾਰਣ ਇਕੱਠਾ। ਸਿਵ—'ਸ' ਉਚਾਰਣ ਵਿਸ਼ੇਸ਼ ਧੁਨੀ।)

ਨਿਰੰਕਾਰ ਕਾ [੫]ਚੀਨਤ ਨਹਿ ਭਿਵ[੬] ॥੧੬॥

ਆਪੁ ਆਪਨੀ ਬੁਧਿ ਹੈ ਜੇਤੀ ॥
ਬਰਨਤ[੭] [੮]ਭਿੰਨ ਭਿੰਨ ਤੁਹਿ ਤੇਤੀ[੯] ॥

ਤੁਮਰਾ ਲਖਾ[੧੦] ਨ ਜਾਇ ਪਸਾਰਾ ॥

ਕਿਹ ਬਿਧਿ ਸਜਾ[੧੧] ਪ੍ਰਥਮ[੧੨] ਸੰਸਾਰਾ ॥੧੭॥

ਏਕੈ ਰੂਪ ਅਨੂਪ ਸਰੂਪਾ ॥
ਰੰਕ[੧੩] ਭਯੋ, ਰਾਵ[੧੪], ਕਹੀ[੧੫] ਭੂਪਾ[੧੬] ॥
(ਭਯੋ—ਉਚਾਰਣ 'ਭਇਓ'। ਕਹੀ—'ਹੀ' ਉਚਾਰਣ ਨਾਸਕੀ।)

ਅੰਡਜ, ਜੇਰਜ, ਸੇਤਜ ਕੀਨੀ ॥
ਉਤਭੁਜ ਖਾਨਿ[੧੭] ਬਹੁਰ[੧੮] ਰਚਿ ਦੀਨੀ ॥੧੮॥

---

੧. ਪੱਥਰ ਦੀ ਮੂਰਤੀ ਬਣਾ ਕੇ। ੨. ਕਿਆਸ ਕਰਦੇ ਹਨ। ੩. ਸ਼ਿਵ ਜੀ। ੪. ਸਦਾ-ਥਿਰ ਪਰਮੇਸ਼ਰ। ੫. ਨਹੀਂ ਜਾਣਦੇ। ੬. ਭੇਤ। ੭. ਬਿਆਨ ਕਰਦਾ ਹੈ। ੮. ਵੱਖ ਵੱਖ। ੯. ਉਤਨੀ।

ਪੱਥਰ ਦੀ ਮੂਰਤੀ ਬਣਾ ਕੇ ਉਸ (ਅਕਾਲ ਪੁਰਖ) ਨੂੰ (ਪੱਥਰ-ਮੂਰਤਿ ਰੂਪ) ਕਿਆਸ ਕਰਦੇ ਹਨ।

ਅਜਿਹੇ ਮਹਾ-ਮੂਰਖ ਲੋਕ (ਅਕਾਲ ਪੁਰਖ ਦੇ ਦਿਬ-ਸਰੂਪ ਦਾ) ਕੁਝ ਭੇਤ ਨਹੀਂ ਜਾਣਦੇ।

ਮਹਾ-ਦੇਵ (ਸ਼ਿਵਜੀ) ਨੂੰ ਸਦਾ-ਥਿਰ ਪਰਮੇਸ਼ਰ ਆਖਦੇ ਹਨ।

ਨਿਰ-ਅਕਾਰ (ਪੰਜ-ਭੂਤਕੀ ਵਜੂਦ ਰਹਿਤ) ਪ੍ਰਭੂ ਦਾ ਭੇਤ ਮੂਲੋਂ ਹੀ ਨਹੀਂ ਜਾਣਦੇ॥੧੬॥

(ਹੇ ਪ੍ਰਭੂ !) ਜਿੰਨੀ ਜਿੰਨੀ ਕਿਸੇ ਦੀ ਆਪੋ ਆਪਣੀ ਅਕਲ ਹੁੰਦੀ ਹੈ; ਓਨੀ ਹੀ ਬੁੱਧ ਅਨੁਸਾਰ ਹਰ ਕੋਈ ਆਪ ਜੀ (ਦੀ ਮਹਿਮਾ) ਨੂੰ ਵੱਖ ਵੱਖ ਤਰੀਕਿਆਂ ਨਾਲ ਵਰਣਨ ਕਰਦਾ ਹੈ।

(ਕਿਸੇ ਪਾਸੋਂ ਵੀ) ਆਪ ਜੀ ਦਾ ਕੁਦਰਤ-ਪਸਾਰਾ (ਪੂਰੀ ਤਰ੍ਹਾਂ) ਸਮਝਿਆ ਨਹੀਂ ਜਾ ਸਕਦਾ।

(ਕਿਸੇ ਨੂੰ ਸਮਝ ਨਹੀਂ ਆਈ) ਆਪ ਜੀ ਨੇ ਪਹਿਲਾਂ ਪਹਿਲ ਸੰਸਾਰ ਨੂੰ ਕਿਸ ਢੰਗ ਨਾਲ ਸਾਜਿਆ॥੧੭॥

ਅਨੂਪਮ (ਬੇਮਿਸਾਲ) ਸੁੰਦਰ ਸਰੂਪ ਵਾਲਾ ਇਕੋ ਇਕ ਅਕਾਲ ਪੁਰਖ, ਕਿਤੇ ਕੰਗਾਲ ਬਣਿਆ ਬੈਠਾ ਹੈ, ਕਿਤੇ ਅਮੀਰ ਅਤੇ ਕਿਤੇ ਰਾਜਾ।

ਉਸ (ਅਕਾਲ ਪੁਰਖ) ਨੇ ਅੰਡਜ (ਅੰਡੇ ਤੋਂ ਉਤਪਤੀ), ਜੇਰਜ (ਜੇਰ ਤੋਂ ਉਤਪਤੀ), ਸੇਤਜ (ਪਸੀਨੇ ਤੋਂ ਉਤਪਤੀ) ਅਤੇ ਉਤਭੁਜ (ਧਰਤੀ ਤੋਂ ਉਤਪਤੀ); ਇਨ੍ਹਾਂ ਚਾਰ ਖਾਣੀਆਂ (ਉਤਪਤੀ ਦੇ ਸ੍ਰੋਤਾਂ) ਦੀ ਰਚਨਾ ਕੀਤੀ ਅਤੇ ਇਨ੍ਹਾਂ ਤੋਂ ਫਿਰ (ਸਾਰੀ ਦ੍ਰਿਸ਼ਟਮਾਨ ਰਚਨਾ ਦੀ) ਸਿਰਜਨਾ ਕੀਤੀ॥੧੮॥

---

੧੦. ਜਾਣਨਾ। ੧੧. ਸਾਜਿਆ। ੧੨. ਪਹਿਲਾਂ। ੧੩. ਕੰਗਾਲ। ੧੪. ਅਮੀਰ। ੧੫. ਕਹੀਂ, ਕਿਤੇ। ੧੬. ਰਾਜਾ। ੧੭. ਉਤਪਤੀ ਦੇ ਸ੍ਰੋਤ। ੧੮. ਫਿਰ।

ਕਹੂੰ, [੧]ਫੂਲ ਰਾਜਾ ਹ੍ਵੈ ਬੈਠਾ॥

(ਫੂਲ-ਰਾਜਾ—ਸਮਾਸੀ ਸ਼ਬਦ, ਉਚਾਰਨ ਇਕੱਠਾ। ਹ੍ਵੈ—ਉਚਾਰਨ ਹੁਐ।)

ਕਹੂੰ, ਸਿਮਟਿ[੨] ਭਿਯੋ ਸੰਕਰ ਇਕੈਠਾ[੩]॥

(ਭਯੋ—ਉਚਾਰਨ ਭਇਓ। ਸੰਕਰ—'ਸ' ਉਚਾਰਨ ਵਿਸ਼ੇਸ਼ ਧੁਨੀ।)

ਸਗਰੀ[੪] ਸ੍ਰਿਸਟਿ ਦਿਖਾਇ ਅਚੰਭਵ[੫]॥

ਆਦਿ ਜੁਗਾਦਿ ਸਰੂਪ ਸੁਯੰਭਵ[੬]॥੧੯॥

(ਸੁਯੰਭਵ—ਉਚਾਰਨ ਸੁਅੰਭਵ।)

ਅਬ[੭] ਰੱਛਾ ਮੇਰੀ ਤੁਮ ਕਰੋ॥

ਸਿੱਖ ਉਬਾਰਿ ਅਸਿੱਖ[੮] ਸੰਘਰੋ[੯]॥

(ਸੰਘਰੋ—ਉਚਾਰਨ ਸੰ-ਘਰੋ।)

ਦੁਸ਼ਟ ਜਿਤੇ ਉਠਵਤ ਉਤਪਾਤਾ[੧੦]॥

(ਦੁਸਟ—'ਸ' ਉਚਾਰਨ ਵਿਸ਼ੇਸ਼ ਧੁਨੀ।)

ਸਕਲ ਮਲੇਛ[੧੧] ਕਰੋ ਰਣ ਘਾਤਾ[੧੨]॥੨੦॥

ਜੇ, ਅਸਿਧੁਜ[੧੩]! ਤਵ ਸਰਨੀ ਪਰੇ॥

ਤਿਨ ਕੇ ਦੁਸਟ ਦੁਖਿਤ ਹ੍ਵੈ ਮਰੇ॥

(ਦੁਸਟ—'ਸ' ਉਚਾਰਨ ਵਿਸ਼ੇਸ਼ ਧੁਨੀ। ਦੁਖਿਤ—'ਖਿ' ਸਿਹਾਰੀ ਦਾ ਉਚਾਰਨ ਛੱਡਣਾ ਨਹੀਂ। ਹ੍ਵੈ—ਉਚਾਰਨ ਹੁਐ।)

ਪੁਰਖ ਜਵਨ ਪਗ[੧੪] ਪਰੇ ਤਿਹਾਰੇ॥

ਤਿਨ ਕੇ ਤੁਮ ਸੰਕਟ[੧੫] ਸਭ ਟਾਰੇ॥੨੧॥

---

੧. ਕਮਲ-ਫੁੱਲ ਤੋਂ ਪੈਦਾ ਹੋਇਆ ਬ੍ਰਹਮਾ। ੨. ਸਮੇਟ ਕੇ। ੩. ਇਕੱਠਾ (ਲੈਅ) ਕਰਨ ਵਾਲਾ। ੪. ਸਾਰੀ। ੫. ਅਦਭੁਤ ਖੇਲ। ੬. ਸੁਤੇ ਪ੍ਰਕਾਸ਼। ੭. ਹੁਣੇ, ਤਤਕਾਲ। ੮. ਗੁਰ-ਸਿਖਿਆ ਦੇ ਵਿਰੋਧੀ।

(ਅਕਾਲ ਪੁਰਖ) ਕਿਤੇ ਕਮਲ-ਫੁਲ ਤੋਂ ਪੈਦਾ ਹੋਇਆ (ਜਗਤ ਦਾ ਪਸਾਰਾ ਕਰਨ ਵਾਲਾ ਬ੍ਰਹਮਾ) ਬਣਿਆ ਬੈਠਾ ਹੈ।

ਕਿਤੇ (ਜਗਤ-ਰਚਨਾ ਨੂੰ) ਸਮੇਟ ਕੇ ਲੈਅ (ਨਾਸ) ਕਰਨ ਵਾਲਾ ਸ਼ਿਵ ਜੀ ਹੋਇਆ ਪਿਆ ਹੈ।

ਸਾਰੀ ਜਗਤ-ਰਚਨਾ ਦਾ ਅਸਚਰਜ-ਖੇਲ ਵਿਖਾਅ ਰਿਹਾ ਹੈ।

ਉਹ ਸੁਤੇ-ਪ੍ਰਕਾਸ਼ (ਆਪਣੇ ਆਪ ਤੋਂ ਹੋਂਦ ਵਿਚ ਆਇਆ) ਸੁੰਦਰਾਵਲੇ ਸਰੂਪ ਵਾਲਾ (ਪ੍ਰਭੂ) ਸ੍ਰਿਸ਼ਟੀ ਦੇ ਅਰੰਭ ਤੋਂ ਪਹਿਲਾਂ ਵੀ ਮੌਜੂਦ ਸੀ ਅਤੇ ਜੁਗਾਂ ਦੇ ਅਰੰਭ ਤੋਂ ਪਹਿਲਾਂ ਵੀ ॥੧੯॥

(ਹੇ ਪ੍ਰਭੂ !) ਆਪ ਤਤਕਾਲ ਮੇਰੀ ਰਖਿਆ ਕਰੋ।

ਗੁਰੂ-ਸਿਖਿਆ ਅਨੁਸਾਰ ਵਿਚਰਨ ਵਾਲੇ ਸਿੱਖਾਂ ਸੇਵਕਾਂ ਨੂੰ ਬਚਾਅ ਲਵੋ ਅਤੇ ਗੁਰੂ-ਸਿਖਿਆ ਦੇ ਵਿਰੋਧੀਆਂ ਦਾ ਨਾਸ ਕਰੋ।

ਜਿੰਨੇ ਵੀ ਉਪੱਦਰ ਖੜੇ ਕਰਨ ਵਾਲੇ ਦੁਸ਼ਟ-ਦੋਖੀ (ਸਮੇਂ-ਸਮੇਂ) ਉਠ ਖਲੋਂਦੇ ਹਨ; ਉਨ੍ਹਾਂ ਸਮੂਹ ਭ੍ਰਿਸ਼ਟ-ਬੁਧੀ ਵਾਲੇ ਪਾਪੀਆਂ ਦਾ ਸੰਸਾਰ-ਰਣ-ਭੂਮੀ ਵਿਚ ਵਿਨਾਸ਼ ਕਰੋ ॥੨੦॥

ਹੇ ਝੰਡੇ ਉੱਤੇ ਕ੍ਰਿਪਾਨ ਦੇ ਚਿੰਨ੍ਹ ਵਾਲੇ ਮਹਾ-ਕਾਲ ਜੀ ! ਜਿਹੜੇ ਜਿਹੜੇ ਜੀਵ ਤੁਹਾਡੀ ਸ਼ਰਨੀ ਆ ਪਏ;

ਉਨ੍ਹਾਂ ਦੇ ਦੁਸ਼ਟ-ਦੋਖੀ ਦੁਖੀ ਹੋ ਕੇ (ਆਪਣੀ ਮੌਤੇ) ਮਰ ਗਏ।

ਜਿਹੜੇ ਜੀਵ ਆਪ ਜੀ ਦੇ ਚਰਨੀਂ ਢਹਿ ਪਏ;

ਆਪ ਜੀ ਨੇ ਉਨ੍ਹਾਂ ਦੇ ਸਾਰੇ ਕਸ਼ਟ ਨਿਵਾਰ ਦਿੱਤੇ ॥੨੧॥

---

੯. ਨਾਸ ਕਰੋ। ੧੦. ਉਪੱਦਰ। ੧੧. ਭ੍ਰਿਸ਼ਟ ਬੁੱਧੀ ਵਾਲੇ। ੧੨. ਵਿਨਾਸ਼। ੧੩. ਝੰਡੇ ਉੱਤੇ ਕ੍ਰਿਪਾਨ ਦੇ ਚਿੰਨ੍ਹ ਵਾਲੇ ਮਹਾ-ਕਾਲ ਜੀ ! ੧੪. ਚਰਨੀਂ। ੧੫. ਕਸ਼ਟ।

**ਜੋ ਕਲਿ[੧] ਕੋ ਇਕ ਬਾਰ ਧਿਐ ਹੈ॥**

**ਤਾ ਕੇ ਕਾਲ ਨਿਕਟਿ[੨] ਨਹਿ ਐ ਹੈ॥**

**ਰੱਛਾ ਹੋਇ ਤਾਹਿ ਸਭ ਕਾਲਾ॥**

(ਤਾਹਿ—(ਪੜਨਾਉਂ) ਉਚਾਰਨ ਨਾਸਿਕਤਾ ਬਿਨਾ।)

**ਦੁਸਟ ਅਰਿਸਟ[੩] ਟਰੇਂ ਤਤਕਾਲਾ॥੨੨॥**

(ਦੁਸਟ, ਅਰਿਸਟ—'ਸ' ਉਚਾਰਨ ਵਿਸ਼ੇਸ਼ ਧੁਨੀ।)

**ਕ੍ਰਿਪਾ ਦ੍ਰਿਸਟਿ ਤਨ[੪], ਜਾਹਿ ਨਿਹਰਿਹੋ[੫]॥**

(ਕ੍ਰਿਪਾ—ਸਿਹਾਰੀ ਸਹਿਤ ਪੈਰ 'ਰ' ਦਾ ਉਚਾਰਨ 'ਕ' ਦੀ ਧੁਨੀ ਨਾਲ ਮਿਲਵਾਂ। ਦ੍ਰਿਸਟਿ—'ਸ' ਉਚਾਰਨ ਵਿਸ਼ੇਸ਼ ਧੁਨੀ। ਨਿਹਰਿਹੋ—ਨਿਹਾਰਿਹੋ ਦਾ ਸੰਖਿਪਤ ਰੂਪ। ਜਾਹਿ—ਉਚਾਰਨ ਨਾਸਿਕਤਾ ਬਿਨਾ।)

**ਤਾ ਕੇ ਤਾਪ ਤਨਕ[੬] ਮੋ ਹਰਿਹੋ[੭]॥**

(ਤਾ—(ਪੜਨਾਉਂ) ਉਚਾਰਨ ਨਾਸਿਕਤਾ ਬਿਨਾ।)

**ਰਿੱਧਿ ਸਿੱਧਿ ਘਰ ਮੋ ਸਭ ਹੋਈ॥**

**ਦੁਸਟ ਛਾਹ[੮] [੯]ਛ੍ਵੈ ਸਕੈ ਨ ਕੋਈ॥੨੩॥**

(ਦੁਸਟ—'ਸ' ਉਚਾਰਨ ਵਿਸ਼ੇਸ਼ ਧੁਨੀ। ਛ੍ਵੈ—ਉਚਾਰਨ ਛੁਐ।)

**ਏਕ ਬਾਰ ਜਿਨ ਤੁਮੈ ਸੰਭਾਰਾ[੧੦]॥**

**ਕਾਲ ਫਾਸ ਤੇ ਤਾਹਿ ਉਬਾਰਾ[੧੧]॥**

(ਤਾਹਿ—ਉਚਾਰਨ ਨਾਸਿਕਤਾ ਬਿਨਾ।)

**ਜਿਨ ਨਰ ਨਾਮ ਤਿਹਾਰੋ ਕਹਾ॥**

---

੧. ਕਲਾ-ਧਾਰੀ ਅਕਾਲ ਪੁਰਖ। ੨. ਨੇੜੇ। ੩. ਕਲੇਸ਼, ਬਿਪਤਾ। ੪. ਨਾਲ। ੫. ਵੇਖਦੇ ਹੋ। ੬. ਛਿਨ-ਮਾਤਰ। ੭. ਦੂਰ ਕਰ ਦੇਂਦੇ ਹੋ। ੮. ਪਰਛਾਵਾਂ। ੯. ਛੂਹ ਨਹੀਂ ਸਕਦਾ।

ਜਿਹੜਾ ਜੀਵ ਕਲਾ-ਧਾਰੀ ਅਕਾਲ ਪੁਰਖ ਨੂੰ ਇਕ ਵਾਰੀ ਵੀ (ਇਕ-ਚਿਤ ਹੋ ਕੇ) ਧਿਆਉਂਦਾ ਹੈ;

ਕਾਲ ਉਸ ਦੇ ਨੇੜੇ ਫਟਕ ਨਹੀਂ ਸਕਦਾ।

ਉਸ ਦੀ ਸਰਬ-ਕਾਲ (ਹਮੇਸ਼ਾ) ਰਖਿਆ ਹੁੰਦੀ ਹੈ।

ਉਸ ਦੇ ਦੁਸ਼ਮਣ-ਦੋਖੀ ਅਤੇ ਕਲੇਸ਼ ਤੁਰੰਤ ਮਗਰੋਂ ਲਹਿ ਜਾਂਦੇ ਹਨ॥੨੨॥

ਹੇ ਪ੍ਰਭੂ ! ਮਿਹਰ ਦੀ ਨਜ਼ਰ ਨਾਲ ਆਪ ਜੀ ਜਿਸ ਜਿਸ (ਜੀਵ) ਵਲ ਵੇਖਦੇ ਹੋ;

ਉਸ ਦੇ ਤਿੰਨੇ ਤਾਪ (ਆਧਿ, ਬਿਆਧਿ, ਉਪਾਧਿ) ਖਿਨ-ਮਾਤਰ ਵਿਚ ਦੂਰ ਕਰ ਦੇਂਦੇ ਹੋ।

ਹਰ ਪ੍ਰਕਾਰ ਦੀ ਰਿੱਧੀ ਸਿੱਧੀ (ਹਰ ਪ੍ਰਕਾਰ ਦੀ ਬਖ਼ਸ਼ਸ਼) ਸੁਤੇ ਹੀ ਉਸ ਦੇ ਘਰ ਵਿਚ (ਆ ਪ੍ਰਵੇਸ਼) ਹੁੰਦੀ ਹੈ;

ਕੋਈ ਦੁਸ਼ਟ-ਦੋਖੀ ਉਸ ਦੇ ਪਰਛਾਵੇਂ ਨੂੰ ਵੀ ਛੂਹ ਨਹੀਂ ਸਕਦਾ॥੨੩॥

(ਮਹਾ-ਕਾਲ ਜੀ !) ਜਿਸ ਜਿਸ ਜੀਵ ਨੇ (ਇਕ-ਮਨ ਇਕ-ਚਿਤ ਹੋ ਕੇ) ਇਕ ਵਾਰੀ ਵੀ ਆਪ ਜੀ ਨੂੰ ਚੇਤੇ ਕੀਤਾ;

(ਆਪ ਜੀ ਨੇ) ਉਸ ਉਸ ਨੂੰ ਕਾਲ ਦੀ ਫਾਹੀ ਤੋਂ ਬਚਾਅ ਲਿਆ।

ਜਿਨ੍ਹਾਂ ਜਿਨ੍ਹਾਂ ਜੀਵਾਂ ਨੇ ਆਪ ਜੀ ਦਾ ਨਾਮ ਸਿਮਰਿਆ;

---

੧੦. ਸੰਭਾਲਿਆ, ਚੇਤੇ ਕੀਤਾ। ੧੧. ਬਚਾਅ ਲਿਆ।

**ਦਾਰਿਦ [1]ਦੁਸਟ ਦੋਖ ਤੇ ਰਹਾ[2] ॥੨੪॥**

(ਦੁਸਟ—'ਸ' ਉਚਾਰਨ ਵਿਸ਼ੇਸ਼ ਧੁਨੀ।)

**[3]ਖੜਗ ਕੇਤ ਮੈ ਸਰਣਿ ਤਿਹਾਰੀ[4] ॥**

(ਖੜਗ-ਕੇਤ—ਸਮਾਸੀ ਸ਼ਬਦ, ਉਚਾਰਨ ਇਕੱਠਾ।)

**ਆਪ ਹਾਥ ਦੈ [5]ਲੇਹੁ ਉਬਾਰੀ ॥**

(ਦੈ—ਦੁਲਾਵਾਂ ਦਾ ਉਚਾਰਨ ਕਰਨਾ ਹੈ, ਲਾਂਵ ਦਾ ਨਹੀਂ।)

**ਸਰਬ ਠੌਰ[6] ਮੋ[7] ਹੋਹੁ ਸਹਾਈ ॥**

**ਦੁਸਟ ਦੋਖ ਤੇ ਲੇਹੁ ਬਚਾਈ ॥੨੫॥**

(ਦੁਸਟ—'ਸ' ਉਚਾਰਨ ਵਿਸ਼ੇਸ਼ ਧੁਨੀ।)

---

੧. ਦੁਸ਼ਮਣ-ਦੋਖੀ। ੨. ਰਹਿ ਗਏ, ਬਚ ਗਏ। ੩. ਹੇ ਖੜਗ-ਚਿੰਨ੍ਹ ਦੇ ਝੰਡੇ ਵਾਲੇ ਮਹਾ-ਕਾਲ ਜੀ! ੪. ਤੁਹਾਡੀ, ਆਪ ਜੀ ਦੀ। ੫. ਬਚਾਅ ਲਵੋ। ੬. ਥਾਂ। ੭. ਮੇਰੇ।

ਉਹ ਦਲਿੱਦਰ (ਕੰਗਾਲੀ) ਤੋਂ ਅਤੇ ਦੁਸ਼ਮਣ-ਦੋਖੀਆਂ ਤੋਂ ਬਚ ਗਏ ॥੨੪॥

ਹੇ ਖੜਗ-ਚਿੰਨ੍ਹ ਦੇ ਝੰਡੇ ਵਾਲੇ ਮਹਾ-ਕਾਲ ਜੀ ! ਮੈਂ ਆਪ ਜੀ ਦੀ ਸ਼ਰਨ (ਆਣ ਢੱਠਾ) ਹਾਂ।

ਆਪਣਾ ਹੱਥ (ਸਹਾਰਾ) ਦੇ ਕੇ ਮੈਨੂੰ ਬਚਾਅ ਲਵੋ।

ਹਰ ਥਾਵੇਂ ਅਤੇ ਹਰ ਭਾਵ ਮੈਨੂੰ ਸਹਾਈ ਹੋਵੋ।

ਮੈਨੂੰ ਸਦਾ ਦੁਸ਼ਟ-ਦੋਖੀਆਂ ਤੋਂ ਬਚਾਅ ਲਵੋ ॥੨੫॥

## ਸਪੱਸ਼ਟੀਕਰਣ

ਇਸ ਬਾਣੀ ਦੇ ਅਰਥਾਂ ਵਿਚ 'ਕਾਲ' ਦਾ ਅਰਥ 'ਮਹਾ ਕਾਲ' ਕੀਤਾ ਗਿਆ ਹੈ। ਇਹ 'ਮਹਾ ਕਾਲ' ਕਾਲ ਦੇ ਨਾਲ, ਅਕਾਲ ਪੁਰਖ ਦਾ ਵਾਚਕ ਹੈ, ਕਿਸੇ ਮਿਥਿਹਾਸਿਕ ਮਹਾ ਕਾਲ ਦਾ ਵਾਚਕ ਨਹੀਂ।

# ਅਨੰਦੁ ਸਾਹਿਬ

**ਰਾਮਕਲੀ ਮਹਲਾ ੩**

**ਅਨੰਦੁ**

**ੴ ਸਤਿਗੁਰਪ੍ਰਸਾਦਿ ॥**

**ਅਨੰਦੁ ਭਇਆ ਮੇਰੀ ਮਾਏ[੧], ਸਤਿਗੁਰੂ ਮੈ ਪਾਇਆ ॥**

**ਸਤਿਗੁਰੁ ਤ ਪਾਇਆ ਸਹਜ[੨] ਸੇਤੀ[੩], ਮਨਿ [੪]ਵਜੀਆ ਵਾਧਾਈਆ ॥**

(ਸਹਜ—'ਹ' ਦਾ ਉਚਾਰਣ 'ਹਿ' ਨਹੀਂ। ਵਜੀਆ, ਵਾਧਾਈਆ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।)

**ਰਾਗ ਰਤਨ ਪਰਵਾਰ ਪਰੀਆ[੫], ਸਬਦ ਗਾਵਣ ਆਈਆ ॥**

(ਪਰੀਆ, ਆਈਆ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।)

**ਸਬਦੋ ਤ ਗਾਵਹੁ ਹਰੀ ਕੇਰਾ, ਮਨਿ ਜਿਨੀ ਵਸਾਇਆ ॥**

(ਜਿਨੀ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ, 'ਨ' ਉਚਾਰਣ ਭਾਰ ਸਹਿਤ।)

**ਕਹੈ ਨਾਨਕੁ, ਅਨੰਦੁ ਹੋਆ, ਸਤਿਗੁਰੂ ਮੈ ਪਾਇਆ ॥੧॥**

**ਏ ਮਨ ਮੇਰਿਆ, ਤੂ ਸਦਾ ਰਹੁ ਹਰਿ ਨਾਲੇ ॥**

**ਹਰਿ ਨਾਲਿ ਰਹੁ ਤੂ ਮੰਨ ਮੇਰੇ, ਦੂਖ ਸਭਿ ਵਿਸਾਰਣਾ[੬] ॥**

**ਅੰਗੀਕਾਰੁ[੭] ਓਹੁ ਕਰੇ ਤੇਰਾ, ਕਾਰਜ ਸਭਿ ਸਵਾਰਣਾ[੮] ॥**

---

੧. ਮਾਂ-ਜਾਈ, ਸਖੀ। ੨. ਆਤਮ-ਗਿਆਨ। ੩. ਨਾਲ। ੪. ਚੜ੍ਹਦੀ ਕਲਾ ਦੀਆਂ ਖ਼ੁਸ਼ੀਆਂ ਪ੍ਰਗਟ ਹੋ ਗਈਆਂ। ੫. ਰਾਗਣੀਆਂ। ੬. ਵਿਸਰਜਨ (ਦੂਰ) ਕਰਨ-ਜੋਗ। ੭. ਪੱਖ। ੮. ਸਵਾਰਨ-ਜੋਗ।

ਰਾਮਕਲੀ ਰਾਗ ਵਿਚ ਮਹਲੇ ਤੀਜੇ (ਸ੍ਰੀ ਗੁਰੂ ਅਮਰਦਾਸ ਜੀ) ਦੀ ਰਚਨਾ।

ਬਾਣੀ ਦਾ ਸਿਰਲੇਖ।

ਇਕ ਅਦੁੱਤੀ ਬ੍ਰਹਮ ਸਿਰਜਨਾਤਮਿਕ ਅਤੇ ਵਿਆਪਕ ਸੱਤਾ-ਸੰਪੰਨ ਸਰੂਪ ਵਾਲਾ ਹੈ। ਸਤਿਗੁਰੂ ਦੇ ਪ੍ਰਸਾਦ (ਮਿਹਰ) ਦੁਆਰਾ (ਉਸ ਦਾ ਗਿਆਨ ਅਤੇ ਉਸ ਦੀ ਪ੍ਰਾਪਤੀ ਸੰਭਵ ਹੈ।)

ਹੇ ਮੇਰੀ ਮਾਂ-ਜਾਈ ਸਖੀ ! ਮੈਂ ਸਤਿਗੁਰੂ ਪ੍ਰਾਪਤ (ਧਾਰਨ) ਕਰ ਲਿਆ ਹੈ (ਜਿਸ ਦੇ ਫਲ-ਸਰੂਪ) ਮੇਰੇ ਅੰਦਰ ਆਤਮ-ਅਨੰਦ (ਉਤਪੰਨ) ਹੋ ਗਿਆ ਹੈ।

ਸਤਿਗੁਰੂ ਤਾਂ ਪਾਇਆ ਹੈ ਸਹਜ (ਅਨੁਭਵੀ-ਗਿਆਨ) ਸਮੇਤ, (ਜਿਸ ਸਦਕਾ) ਮੇਰੇ ਮਨ ਵਿਚ ਚੜ੍ਹਦੀ ਕਲਾ ਦੀਆਂ ਖ਼ੁਸ਼ੀਆਂ ਪ੍ਰਗਟ ਹੋ ਗਈਆਂ ਹਨ।

ਮਾਨੋ ਰਤਨ-ਸਮਾਨ ਰਾਗ-ਰਾਗਣੀਆਂ (ਆਪੋ ਆਪਣੇ) ਸੰਗੀਤਕ-ਪਰਵਾਰ ਸਮੇਤ ਨਾਦਿ-ਧੁਨਿ ਕਰਨ ਲਈ (ਮੇਰੇ ਅੰਦਰ) ਪ੍ਰਵੇਸ਼ ਕਰ ਗਈਆਂ ਹਨ [ਭਾਵ, ਮੇਰੀ ਸਮੁੱਚੀ ਸ਼ਖ਼ਸੀਅਤ ਰਾਗਾਤਮਿਕ (ਰਸੀਲੀ) ਹੋ ਗਈ ਹੈ]।

(ਹੇ ਰਾਗ ਰਾਗਣੀਓ !) ਸ਼ਬਦ ਕੇਵਲ ਪ੍ਰਭੂ-ਪਰਮੇਸ਼ਰ ਦਾ ਹੀ ਗਾਇਨ ਕਰੋ, ਜਿਸ (ਸ਼ਬਦ) ਨੇ (ਹਰੀ ਨੂੰ ਮੇਰੇ) ਮਨ ਵਿਚ ਵਸਾਅ ਦਿੱਤਾ ਹੈ।

ਨਾਨਕ ਆਖਦਾ ਹੈ, (ਮੇਰੇ ਮਨ ਵਿਚ) ਆਤਮ-ਅਨੰਦ ਪੈਦਾ ਹੋ ਗਿਆ ਹੈ (ਕਿਉਂ-ਜੁ) ਮੈਂ ਸਤਿਗੁਰੂ ਪ੍ਰਾਪਤ (ਧਾਰਨ) ਕਰ ਲਿਆ ਹੈ॥੧॥

ਹੇ ਮੇਰੇ ਮਨ ! ਤੂੰ ਸਦਾ ਹੀ ਵਾਹਿਗੁਰੂ ਨਾਲ (ਲਿਵ-ਲੀਨ) ਰਹੋ।

ਮੇਰੇ ਮਨ ! ਤੂੰ ਸਦਾ ਵਾਹਿਗੁਰੂ ਨਾਲ (ਲਿਵ-ਲੀਨ) ਰਹੋ, ਉਹ ਸਾਰੇ ਦੁਖ-ਕਲੇਸ਼ ਵਿਸਰਜਨ (ਦੂਰ) ਕਰਨ-ਜੋਗ ਹੈ।

ਉਹ (ਵਾਹਿਗੁਰੂ) ਹਰ ਤਰ੍ਹਾਂ ਨਾਲ ਤੇਰਾ ਪੱਖ (ਸਹਾਇਤਾ) ਕਰੇਗਾ, ਉਹ ਤੇਰੇ ਸਾਰੇ ਕੰਮ ਸਵਾਰਨ ਦੇ ਸਮਰੱਥ ਹੈ।

**ਸਭਨਾ ਗਲਾ ਸਮਰਥੁ[1] ਸੁਆਮੀ, ਸੋ ਕਿਉ ਮਨਹੁ ਵਿਸਾਰੇ ॥**

(ਸਭਨਾ, ਗਲਾ, ਕਿਉ, ਮਨਹੁ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ। ਸਮਰਥ—'ਥ' ਦੀ ਧੁਨੀ ਦਾ ਦੁੱਤ ਉਚਾਰਣ। ਵਿਸਾਰੇ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।)

**ਕਹੈ ਨਾਨਕੁ, ਮੰਨ ਮੇਰੇ, ਸਦਾ ਰਹੁ ਹਰਿ ਨਾਲੇ ॥੨॥**

**ਸਾਚੇ ਸਾਹਿਬਾ, ਕਿਆ ਨਾਹੀ ਘਰਿ ਤੇਰੈ ॥**

**ਘਰਿ ਤ ਤੇਰੈ ਸਭੁ ਕਿਛੁ ਹੈ, ਜਿਸੁ ਦੇਹਿ ਸੁ ਪਾਵਏ ॥**

(ਦੇਹਿ—'ਹਿ' ਉਚਾਰਣ ਨਾਸਕੀ। ਪਾਵਏ—ਉਚਾਰਣ 'ਪਾਵੇ' ਕਰਨਾ ਦਰੁਸਤ ਨਹੀਂ।)

**ਸਦਾ ਸਿਫਤਿ ਸਲਾਹ ਤੇਰੀ, ਨਾਮੁ ਮਨਿ ਵਸਾਵਏ ॥**

(ਸਿਫਤਿ-ਸਲਾਹ—ਸਮਾਸੀ ਸ਼ਬਦ ਹੈ, ਉਚਾਰਣ ਇਕੱਠਾ। ਵਸਾਵਏ—ਉਚਾਰਣ 'ਵਸਾਵੇ' ਕਰਨਾ ਦਰੁਸਤ ਨਹੀਂ।)

**ਨਾਮੁ ਜਿਨ ਕੈ ਮਨਿ ਵਸਿਆ, ਵਾਜੇ ਸਬਦ ਘਨੇਰੇ[2] ॥**

**ਕਹੈ ਨਾਨਕੁ, ਸਚੇ ਸਾਹਿਬ, ਕਿਆ ਨਾਹੀ ਘਰਿ ਤੇਰੈ ॥੩॥**

**ਸਾਚਾ ਨਾਮੁ ਮੇਰਾ ਆਧਾਰੋ ॥**

**ਸਾਚੁ ਨਾਮੁ ਅਧਾਰੁ ਮੇਰਾ, ਜਿਨਿ ਭੁਖਾ ਸਭਿ ਗਵਾਈਆ ॥**

(ਭੁਖਾ, ਗਵਾਈਆ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

**ਕਰਿ ਸਾਂਤਿ ਸੁਖ, ਮਨਿ ਆਇ ਵਸਿਆ,**
**ਜਿਨਿ ਇਛਾ ਸਭਿ ਪੁਜਾਈਆ ॥**

(ਇਛਾ, ਪੁਜਾਈਆ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

---

੧. ਸ਼ਕਤੀਵਾਨ। ੨. ਬਹੁਤੇ, ਅਨਤ-ਤਰੰਗੀ।

ਜਿਹੜਾ ਮਾਲਕ-ਪ੍ਰਭੂ ਸਾਰੇ ਪੱਖੋਂ ਸਮਰੱਥ (ਸ਼ਕਤੀਵਾਨ) ਹੈ, (ਭਲਾ) ਉਸ ਨੂੰ ਕੋਈ ਕਿਉਂ ਮਨ ਤੋਂ ਭੁਲਾਏ ?

ਨਾਨਕ ਆਖਦਾ ਹੈ, ਮੇਰੇ ਮਨ ! ਸਦਾ ਹੀ ਪ੍ਰਭੂ ਨਾਲ (ਲਿਵ-ਲੀਨ) ਰਹੋ ॥੨॥

ਹੇ ਸਦਾ-ਥਿਰ ਮਾਲਕ-ਪ੍ਰਭੂ ! ਤੇਰੇ ਘਰ ਵਿਚ ਕੀ ਨਹੀਂ (ਕਾਹਦਾ ਘਾਟਾ ਹੈ) ?

ਤੇਰੇ ਘਰ ਵਿਚ ਤਾਂ ਸਭ ਕੁਝ ਹੀ ਹੈ, ਜਿਸ ਨੂੰ ਤੂੰ (ਆਪ ਕਿਰਪਾ ਕਰ ਕੇ) ਦੇਵੇਂ, ਉਹ ਹੀ (ਕੁਝ) ਪ੍ਰਾਪਤ ਕਰ ਸਕਦਾ ਹੈ।

(ਤੇਰੀ ਬਖ਼ਸ਼ਸ਼ ਸਦਕਾ) ਉਹ ਸਦਾ ਹੀ ਤੇਰੀ ਸਿਫ਼ਤਿ-ਸਾਲਾਹ ਅਥਵਾ ਤੇਰਾ ਨਾਮ ਮਨ ਵਿਚ ਵਸਾਉਂਦਾ ਹੈ।

ਜਿਨ੍ਹਾਂ (ਵਡਭਾਗੇ ਮਨੁੱਖਾਂ) ਦੇ ਮਨ ਵਿਚ ਨਾਮ ਵਸ ਗਿਆ, (ਉਨ੍ਹਾਂ ਦੇ ਅੰਦਰ) ਅਨਤ-ਤਰੰਗੀ ਸ਼ਬਦ-ਵਾਜੇ ਵਜ ਪੈਂਦੇ ਹਨ।

ਨਾਨਕ ਆਖਦਾ ਹੈ, ਹੇ ਸਦਾ-ਥਿਰ ਮਾਲਕ-ਪ੍ਰਭੂ ! ਤੇਰੇ ਘਰ ਵਿਚ ਕੀ ਨਹੀਂ (ਕਾਹਦਾ ਘਾਟਾ ਹੈ) ? ॥੩॥

(ਸਤਿਗੁਰੂ ਦੀ ਮਿਹਰ ਸਦਕਾ) ਸੱਚਾ ਨਾਮ ਮੇਰਾ ਜੀਵਨ-ਆਸਰਾ (ਬਣ ਗਿਆ) ਹੈ।

ਸੱਚਾ ਨਾਮ ਮੇਰਾ ਜੀਵਨ-ਆਸਰਾ (ਬਣ ਗਿਆ) ਹੈ, ਜਿਸ ਨੇ (ਮੇਰੀਆਂ) ਸਾਰੀਆਂ ਭੁੱਖਾਂ ਦੂਰ ਕਰ ਦਿੱਤੀਆਂ ਹਨ।

(ਹਰਿ-ਨਾਮ ਮੇਰੇ) ਮਨ ਵਿਚ ਆ ਵੱਸਿਆ ਹੈ, ਜਿਸ ਨੇ ਆਤਮਿਕ ਸੁਖ-ਸ਼ਾਂਤੀ ਵਰਤਾਅ ਕੇ ਮੇਰੀਆਂ ਸਾਰੀਆਂ ਕਾਮਨਾਂ ਪੂਰੀਆਂ ਕਰ ਦਿੱਤੀਆਂ ਹਨ।

**ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ,**
**ਜਿਸ ਦੀਆ ਏਹਿ ਵਡਿਆਈਆ ॥**

(ਵਿਟਹੁ—'ਹੁ' ਉਚਾਰਨ ਨਾਸਕੀ। ਦੀਆ, ਵਡਿਆਈਆ—ਅੰਤਲੇ ਸੁਰਾਂ ਦਾ ਉਚਾਰਨ ਨਾਸਕੀ।)

**ਕਹੈ ਨਾਨਕੁ, ਸੁਣਹੁ ਸੰਤਹੁ, ਸਬਦਿ ਧਰਹੁ ਪਿਆਰੋ ॥**

**ਸਾਚਾ ਨਾਮੁ ਮੇਰਾ ਆਧਾਰੋ ॥੪॥**

**ਵਾਜੇ [੧]ਪੰਚ ਸਬਦ ਤਿਤੁ[੨] [੩]ਘਰਿ ਸਭਾਗੈ ॥**

**ਘਰਿ ਸਭਾਗੈ ਸਬਦ ਵਾਜੇ, ਕਲਾ[੪] ਜਿਤੁ ਘਰਿ ਧਾਰੀਆ ॥**

(ਕਲਾ, ਧਾਰੀਆ—ਉਚਾਰਨ ਨਾਸਿਕਤਾ ਬਗ਼ੈਰ।)

**ਪੰਚ ਦੂਤ ਤੁਧੁ ਵਸਿ ਕੀਤੇ, ਕਾਲੁ ਕੰਟਕੁ[੫] ਮਾਰਿਆ ॥**

**ਧੁਰਿ ਕਰਮਿ[੬] ਪਾਇਆ ਤੁਧੁ ਜਿਨ ਕਉ,**
**[੭]ਸਿ ਨਾਮਿ ਹਰਿ ਕੈ ਲਾਗੇ ॥**

(ਕਉ—ਉਚਾਰਨ ਕੌਂ।)

**ਕਹੈ ਨਾਨਕੁ ਤਹ ਸੁਖੁ ਹੋਆ, ਤਿਤੁ ਘਰਿ ਅਨਹਦ ਵਾਜੇ ॥੫॥**

(ਤਹ—'ਹ' ਦਾ ਉਚਾਰਨ 'ਹਿ' ਕਰਨਾ ਦਰੁਸਤ ਨਹੀਂ।)

**ਸਾਚੀ ਲਿਵੈ[੮] ਬਿਨੁ ਦੇਹ ਨਿਮਾਣੀ[੯] ॥**

**ਦੇਹ ਨਿਮਾਣੀ ਲਿਵੈ ਬਾਝਹੁ, ਕਿਆ ਕਰੇ ਵੇਚਾਰੀਆ ॥**

(ਬਾਝਹੁ—'ਹੁ' ਉਚਾਰਨ ਨਾਸਕੀ। ਵੇਚਾਰੀਆ—ਅੰਤਲੇ ਸੁਰ ਦਾ ਉਚਾਰਨ ਨਾਸਿਕਤਾ ਬਿਨਾ।)

---

੧. ਸ੍ਰੇਸ਼ਟ ਅਨਹਦ-ਸ਼ਬਦ। ੨. ਉਸ ਵਿਚ। ੩. ਭਾਗ-ਸ਼ੀਲ ਹਿਰਦੇ-ਘਰ ਵਿਚ। ੪. ਸਤਿਆ ਅਥਵਾ ਪਾਰਸ-ਕਲਾ। ੫. ਕੰਡੇ ਵਾਂਗ ਚੁਭਣ ਵਾਲਾ, ਦੁਖਦਾਈ। ੬. ਭਾਗ ਵਿਚ।

ਮੈਂ ਆਪਣੇ ਗੁਰੂ ਤੋਂ ਸਦ-ਵਾਰਨੇ ਕੀਤਾ (ਜਾਵਾਂ), ਜਿਸ ਦੀਆਂ ਇਹ (ਸੱਚਾ ਨਾਮ ਜੀਵਨ ਦਾ ਆਸਰਾ ਬਣ ਜਾਣਾ, ਭੁੱਖਾਂ ਦਾ ਮਿਟ ਜਾਣਾ, ਕਾਮਨਾਂ ਪੂਰੀਆਂ ਹੋ ਜਾਣੀਆਂ) ਬਰਕਤਾਂ ਹਨ।

ਨਾਨਕ ਆਖਦਾ ਹੈ, ਹੇ ਸੰਤ-ਜਨੋ! ਸੁਣੋ, ਗੁਰ-ਸ਼ਬਦ ਵਿਚ ਪਿਆਰ ਪਾਓ।

(ਸਤਿਗੁਰੂ ਦੀ ਮਿਹਰ ਸਦਕਾ) ਸੱਚਾ ਨਾਮ ਮੇਰਾ ਜੀਵਨ-ਆਸਰਾ ਬਣ ਗਿਆ ਹੈ ॥੪॥

ਉਸ ਭਾਗ-ਸ਼ੀਲ ਹਿਰਦੇ-ਘਰ ਵਿਚ ਸ੍ਰੇਸ਼ਟ ਅਨਹਦ-ਸ਼ਬਦ (ਦੇ ਵਾਜੇ) ਵਜ ਪਏ;

ਉਸ ਭਾਗ-ਸ਼ੀਲ ਹਿਰਦੇ-ਘਰ ਵਿਚ ਸ੍ਰੇਸ਼ਟ ਅਨਹਦ-ਸ਼ਬਦ (ਦੇ ਵਾਜੇ) ਵਜ ਪਏ, ਜਿਸ ਹਿਰਦੇ-ਘਰ ਵਿਚ (ਹੇ ਪ੍ਰਭੂ!) ਤੂੰ (ਨਾਮ ਦੀ) ਪਾਰਸ-ਕਲਾ ਵਰਤਾਅ ਦਿੱਤੀ ਹੈ।

(ਹੇ ਪ੍ਰਭੂ!) ਤੂੰ ਉਸ ਦੇ ਕਾਮਾਦਿਕ ਪੰਜੇ ਦੂਤ ਵਸ ਵਿਚ ਕਰ ਦਿੱਤੇ, ਦੁਖਦਾਈ ਕਾਲ ਮਾਰ ਨਿਵਾਰਿਆ।

ਜਿਨ੍ਹਾਂ ਨੂੰ ਤੂੰ ਮਿਹਰ ਕਰ ਕੇ ਧੁਰੋਂ ਹੀ ਭਾਗ ਵਿਚ ਲਿਖ ਪਾਇਆ, ਉਹ ਤੈਂ-ਪ੍ਰਭੂ ਦੇ ਨਾਮ ਵਿਚ ਲਗ (ਜੁੜ) ਗਏ।

ਨਾਨਕ ਆਖਦਾ ਹੈ, ਉਥੇ (ਉਸ ਹਿਰਦੇ-ਘਰ ਵਿਚ) ਆਤਮ-ਸੁਖ ਆ ਬਣਿਆ ਹੈ, ਉਸ ਹਿਰਦੇ-ਘਰ ਵਿਚ ਅਨਹਦ-ਸ਼ਬਦ (ਦੇ ਵਾਜੇ) ਵਜ ਪਏ ॥੫॥

ਸੱਚੀ (ਸੱਚੇ ਨਾਮ ਦੀ ਲਗਨ ਵਾਲੀ) ਧਿਆਨ-ਮਗਨ ਬਿਰਤੀ ਤੋਂ ਬਗ਼ੈਰ ਇਹ (ਪੰਜ-ਭੂਤਕੀ) ਮਨੁੱਖਾ-ਦੇਹੀ ਬਿਲਕੁਲ ਹੀਣੀ (ਤੁੱਛ) ਹੈ।

ਸੱਚੇ ਨਾਮ ਦੀ ਲਗਨ ਵਾਲੀ ਧਿਆਨ-ਮਗਨ ਬਿਰਤੀ ਤੋਂ ਬਗ਼ੈਰ ਮਨੁੱਖਾ-ਦੇਹੀ ਬਿਲਕੁਲ ਹੀਣੀ (ਤੁੱਛ) ਹੈ, ਕਿਉਂ-ਜੁ ਇਹ ਵਿਚਾਰੀ (ਮਿੱਟੀ ਦੀ ਮੜੋਲੀ ਆਪਣੇ ਆਪ) ਕਰ ਵੀ ਕੀ ਸਕਦੀ ਹੈ?

---

੭. ਉਹ (ਬਹੁ-ਵਚਨ)। ੮. ਧਿਆਨ-ਮਗਨ ਬਿਰਤੀ। ੯. ਹੀਣੀ।

**ਤੁਧੁ ਬਾਝੁ ਸਮਰਥ[1] ਕੋਇ ਨਾਹੀ, ਕ੍ਰਿਪਾ ਕਰਿ ਬਨਵਾਰੀਆ[2] ॥**

(ਸਮਰਥ—'ਥ' ਦੀ ਧੁਨੀ ਦਾ ਉਚਾਰਣ ਦ੍ਰੁੱਤ ਕਰ ਕੇ। ਕ੍ਰਿਪਾ—'ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

**ਏਸ ਨਉ ਹੋਰੁ ਥਾਉ ਨਾਹੀ, ਸਬਦਿ ਲਾਗਿ ਸਵਾਰੀਆ ॥**

(ਨਉ—ਉਚਾਰਣ 'ਨੌਂ'। ਥਾਉ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਸਵਾਰੀਆ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।)

**ਕਹੈ ਨਾਨਕੁ ਲਿਵੈ ਬਾਝਹੁ, ਕਿਆ ਕਰੇ ਵੇਚਾਰੀਆ ॥੬॥**

(ਬਾਝਹੁ—'ਹੁ' ਉਚਾਰਣ ਨਾਸਕੀ।)

**ਆਨੰਦੁ, ਆਨੰਦੁ, ਸਭੁ ਕੋ ਕਹੈ, ਆਨੰਦੁ ਗੁਰੂ ਤੇ[3] ਜਾਣਿਆ ॥**

**ਜਾਣਿਆ ਆਨੰਦੁ ਸਦਾ ਗੁਰ ਤੇ, ਕ੍ਰਿਪਾ ਕਰੇ ਪਿਆਰਿਆ[4] ॥**

(ਕ੍ਰਿਪਾ—'ਿ' ਦਾ ਉਚਾਰਣ ਪੈਰ-ਚਿੰਨ੍ਹ 'ਰ' ਨਾਲ।)

**ਕਰਿ ਕਿਰਪਾ ਕਿਲਵਿਖ[5] ਕਟੇ, ਗਿਆਨ ਅੰਜਨੁ[6] ਸਾਰਿਆ[7] ॥**

**ਅੰਦਰਹੁ[8] ਜਿਨ ਕਾ ਮੋਹੁ ਤੁਟਾ,**
**ਤਿਨ ਕਾ ਸਬਦੁ[9] ਸਚੈ ਸਵਾਰਿਆ ॥**

(ਅੰਦਰਹੁ—'ਹੁ' ਉਚਾਰਣ ਨਾਸਕੀ।)

**ਕਹੈ ਨਾਨਕੁ ਏਹੁ ਅਨੰਦੁ ਹੈ, ਆਨੰਦੁ ਗੁਰ ਤੇ ਜਾਣਿਆ ॥੭॥**

**ਬਾਬਾ ! ਜਿਸੁ ਤੂ ਦੇਹਿ[10], ਸੋਈ ਜਨੁ ਪਾਵੈ ॥**

(ਦੇਹਿ—'ਹਿ' ਉਚਾਰਣ ਨਾਸਕੀ।)

---

੧. ਜੋਗ, ਸ਼ਕਤੀਵਾਨ। ੨. ਜਗਤ-ਬਨ ਦਾ ਮਾਲੀ ਪ੍ਰਭੂ। ੩. ਤੋਂ। ੪. ਪਿਆਰਾ, ਗੁਰੂ। ੫. ਪਾਪ। ੬. ਸੁਰਮਾ। ੭. ਪਾ ਦਿੱਤਾ। ੮. ਮਨ ਵਿਚੋਂ। ੯. ਬੋਲਣ ਵਾਲਾ, ਮਨ। ੧੦. ਦੇਂਦਾ ਹੈ, ਦੇਵੇਂ।

ਹੇ ਬਨਵਾਰੀ ਪ੍ਰਭੂ! ਤੈਥੋਂ ਬਿਨਾ [ਮਨੁੱਖ ਵਿਚ ਸੱਚੀ (ਸੱਚੇ ਨਾਮ ਦੀ) ਲਿਵ ਲਾਉਣ ਦੇ] ਸਮਰੱਥ (ਜੋਗ) ਕੋਈ ਹੋਰ ਹੈ ਹੀ ਨਹੀਂ, ਤੂੰ ਹੀ ਕਿਰਪਾ ਕਰ (ਅਤੇ ਸੱਚੇ ਨਾਮ ਦੀ ਲਗਨ ਲਾ ਦੇ)।

ਇਸ ਦੇਹੀ ਨੂੰ (ਸਫਲ ਹੋਣ ਲਈ) ਹੋਰ ਕੋਈ ਥਾਂ ਹੈ ਈ ਨਹੀਂ, ਕੇਵਲ ਸ਼ਬਦ ਦੇ ਲੜ ਲੱਗ ਕੇ ਹੀ ਸਵਰ (ਸਫਲ ਹੋ) ਸਕਦੀ ਹੈ।

ਨਾਨਕ ਆਖਦਾ ਹੈ, ਸੱਚੀ (ਸੱਚੇ ਨਾਮ ਦੀ ਲਗਨ ਵਾਲੀ) ਧਿਆਨ-ਮਗਨ ਬਿਰਤੀ ਤੋਂ ਬਗ਼ੈਰ ਇਹ (ਦੇਹੀ) ਵਿਚਾਰੀ ਕੀ ਕਰ ਸਕਦੀ ਹੈ?॥੬॥

(ਗੱਲੀਂ-ਬਾਤੀਂ) ਹਰ ਕੋਈ 'ਅਨੰਦ (ਹੈ)' 'ਅਨੰਦ (ਹੈ)' ਆਖਦਾ ਹੈ, ਪਰ ਆਤਮਿਕ-ਅਨੰਦ ਕੇਵਲ ਗੁਰੂ ਪਾਸੋਂ ਹੀ ਜਾਣਿਆ ਜਾ ਸਕਦਾ ਹੈ।

ਆਤਮਿਕ-ਅਨੰਦ ਸਦਾ ਗੁਰੂ ਪਾਸੋਂ ਹੀ ਜਾਣਿਆ ਜਾ ਸਕਦਾ ਹੈ, (ਪਰ ਜਾਣਦਾ ਉਹ ਹੈ) ਜਿਸ ਉੱਤੇ ਪਿਆਰਾ (ਗੁਰੂ) ਕਿਰਪਾ ਕਰੇ।

(ਗੁਰੂ ਨੇ) ਕਿਰਪਾ ਕਰ ਕੇ (ਜਿਸ ਜਗਿਆਸੂ ਦੇ ਸੁਰਤਿ-ਨੇਤ੍ਰਾਂ ਵਿਚ) ਗਿਆਨ-ਸੁਰਮਾ ਪਾ ਦਿੱਤਾ, (ਉਸ ਦੇ) ਸਾਰੇ ਪਾਪ ਕਟੇ ਗਏ।

ਜਿਨ੍ਹਾਂ ਮਨੁੱਖਾਂ ਦਾ (ਗੁਰੂ-ਮਿਹਰ ਸਦਕਾ) ਮਨ ਵਿਚੋਂ ਮਾਇਆ-ਮੋਹ ਟੁੱਟ ਗਿਆ, (ਸੱਚੇ ਗੁਰੂ ਨੇ) ਸੱਚੇ ਨਾਮ ਦੁਆਰਾ ਉਨ੍ਹਾਂ ਦਾ ਬੋਲਣ ਵਾਲਾ (ਸੰਕਲਪ ਕਰਨ ਵਾਲਾ, ਮਨ) ਸਵਾਰ ਦਿੱਤਾ।

ਨਾਨਕ ਆਖਦਾ ਹੈ, ਇਹ (ਗੁਰੂ ਕਿਰਪਾ ਦੁਆਰਾ ਗਿਆਨ-ਅੰਜਨ ਮਿਲ਼ ਪੈਣਾ, ਪਾਪਾਂ ਦਾ ਕਟਿਆ ਜਾਣਾ, ਮਨੋਂ ਮਾਇਆ-ਮੋਹ ਟੁੱਟ ਜਾਣਾ, ਸੱਚੇ ਨਾਮ ਦੁਆਰਾ ਮਨ ਸਵਰ ਜਾਣਾ) ਹੀ ਅਸਲੀ ਅਨੰਦ ਹੈ, ਇਹ ਆਤਮ-ਅਨੰਦ ਗੁਰੂ ਪਾਸੋਂ ਹੀ ਜਾਣਿਆ ਜਾ ਸਕਦਾ ਹੈ॥੭॥

ਹੇ ਪ੍ਰਭੂ! ਜਿਸ ਜੀਵ ਨੂੰ ਤੂੰ (ਆਪ ਮਿਹਰ ਕਰ ਕੇ ਆਤਮ-ਅਨੰਦ) ਦੇਵੇਂ, ਉਹੀ ਪ੍ਰਾਪਤ ਕਰ ਸਕਦਾ ਹੈ।

**ਪਾਵੈ ਤ ਸੋ ਜਨੁ ਦੇਹਿ ਜਿਸ ਨੋ,**
**ਹੋਰਿ[੧] ਕਿਆ ਕਰਹਿ[੨] ਵੇਚਾਰਿਆ[੩] ॥**

(ਦੇਹਿ, ਕਰਹਿ—'ਹਿ' ਉਚਾਰਣ ਨਾਸਕੀ।)

**ਇਕਿ[੪] ਭਰਮਿ ਭੂਲੇ ਫਿਰਹਿ [੫]ਦਹ ਦਿਸਿ,**
**ਇਕਿ ਨਾਮਿ ਲਾਗਿ ਸਵਾਰਿਆ ॥**

(ਫਿਰਹਿ—'ਹਿ' ਉਚਾਰਣ ਨਾਸਕੀ। ਦਹ—'ਹ' ਦਾ ਉਚਾਰਣ 'ਹਿ' ਕਰਨਾ ਦਰੁਸਤ ਨਹੀਂ।)

**ਗੁਰ ਪਰਸਾਦੀ ਮਨੁ ਭਇਆ ਨਿਰਮਲੁ[੬], ਜਿਨਾ ਭਾਣਾ ਭਾਵਏ ॥**

(ਜਿਨਾ—ਅੰਤਲੇ ਸੁਰ ਦਾ ਉਚਾਰਣ ਨਾਸਕੀ; 'ਨ' ਦਾ ਉਚਾਰਣ ਭਾਰ ਸਹਿਤ।)

**ਕਹੈ ਨਾਨਕੁ ਜਿਸੁ ਦੇਹਿ ਪਿਆਰੇ, ਸੋਈ ਜਨੁ ਪਾਵਏ ॥੮॥**

(ਦੇਹਿ—'ਹਿ' ਉਚਾਰਣ ਨਾਸਕੀ।)

**ਆਵਹੁ ਸੰਤ ਪਿਆਰਿਹੋ, ਅਕਥ[੭] ਕੀ ਕਰਹ ਕਹਾਣੀ[੮] ॥**

(ਕਰਹ—ਅੰਤਲਾ 'ਹ' ਉਚਾਰਣ ਨਾਸਕੀ; 'ਹ' ਦਾ ਉਚਾਰਣ 'ਹਿ' ਵਾਂਗ ਨਹੀਂ।)

**ਕਰਹ ਕਹਾਣੀ ਅਕਥ ਕੇਰੀ[੯], [੧੦]ਕਿਤੁ ਦੁਆਰੈ ਪਾਈਐ ॥**

(ਕਰਹ—ਅੰਤਲਾ 'ਹ' ਉਚਾਰਣ ਨਾਸਕੀ; 'ਹ' ਦਾ ਉਚਾਰਣ 'ਹਿ' ਵਾਂਗ ਨਹੀਂ।)

**ਤਨੁ, ਮਨੁ, ਧਨੁ, ਸਭੁ ਸਉਪਿ[੧੧] ਗੁਰ ਕਉ[੧੨],**
**ਹੁਕਮਿ ਮੰਨਿਐ ਪਾਈਐ ॥**

(ਸਉਪ—ਵਿਚਕਾਰਲਾ 'ਉ' ਉਚਾਰਣ ਨਾਸਕੀ। ਮੰਨਿਐ—'ਨ' ਨੂੰ ਸਿਹਾਰੀ ਹੈ, ਬਿਹਾਰੀ ਦਾ ਉਚਾਰਣ ਕਰਨਾ ਅਸ਼ੁੱਧ ਹੈ। ਕਉ—ਉਚਾਰਣ 'ਕੌ'।)

**ਹੁਕਮੁ ਮੰਨਿਹੁ ਗੁਰੂ ਕੇਰਾ[੯], ਗਾਵਹੁ ਸਚੀ ਬਾਣੀ ॥**

(ਮੰਨਿਹੁ—'ਨ' ਨੂੰ ਲੱਗੀ ਸਿਹਾਰੀ ਦਾ ਸੂਖਮ ਉਚਾਰਣ ਕਰਨਾ ਜ਼ਰੂਰੀ ਹੈ।)

---

੧. ਹੋਰ (ਬਹੁ-ਵਚਨ)। ੨. ਕਰ ਸਕਦੇ ਹਨ। ੩. ਵਿਚਾਰੇ (ਮਨੁੱਖ)। ੪. ਕਈ। ੫. ਦਸੀਂ ਦਿਸੀਂ। ੬. ਉਜਲ, ਪਵਿੱਤਰ। ੭. ਜੋ ਪੂਰੀ ਤਰ੍ਹਾਂ ਬਿਆਨ ਨਾ ਕੀਤਾ ਜਾ ਸਕੇ (ਵਾਹਿਗੁਰੂ)।

(ਇਹ ਆਤਮ-ਅਨੰਦ) ਪਾ ਸਕਦਾ ਹੈ ਤਾਂ ਕੇਵਲ ਉਹੀ ਜੀਵ, ਜਿਸ ਨੂੰ ਤੂੰ ਆਪ ਦੇਵੇਂ, (ਤੇਰੀ ਬਖ਼ਸ਼ਸ਼ ਤੋਂ ਵਿਰਵੇ) ਹੋਰ ਮਨੁੱਖ ਵਿਚਾਰੇ ਕੀ ਕਰ ਸਕਦੇ ਹਨ ?

ਕਈ ਮਨੁੱਖ (ਦ੍ਰਿਸ਼ਟਮਾਨ ਮਾਇਕੀ ਪਸਾਰੇ ਦੇ) ਭਰਮ ਕਰਕੇ ਭੁੱਲੇ ਹੋਏ ਦਸੀਂ ਪਾਸੀਂ ਭਟਕਦੇ ਫਿਰਦੇ ਹਨ, ਕਈ (ਤੇਰੀ ਕਿਰਪਾ ਸਦਕਾ) ਨਾਮ ਵਿਚ ਜੁੜ ਕੇ ਸਵਾਰੇ ਜਾਂਦੇ ਹਨ।

ਜਿਨ੍ਹਾਂ ਮਨੁੱਖਾਂ ਨੂੰ ਗੁਰੂ-ਕਿਰਪਾ ਦੁਆਰਾ ਭਾਣਾ (ਪ੍ਰਭੂ ਦੀ ਰਜ਼ਾਅ ਵਿਚ ਰਾਜ਼ੀ ਰਹਿਣਾ) ਮਿੱਠਾ ਲੱਗਦਾ ਹੈ, ਉਨ੍ਹਾਂ ਦਾ ਮਨ ਪਵਿੱਤਰ ਹੋ ਜਾਂਦਾ ਹੈ।

ਨਾਨਕ ਆਖਦਾ ਹੈ, (ਪਿਆਰੇ ਪ੍ਰਭੂ !) ਜਿਸ ਮਨੁੱਖ ਨੂੰ ਤੂੰ ਆਪ ਕਿਰਪਾ ਕਰ ਕੇ (ਆਤਮ-ਅਨੰਦ) ਦੇਵੇਂ, ਉਹ ਹੀ ਪ੍ਰਾਪਤ ਕਰ ਸਕਦਾ ਹੈ॥੮॥

ਪਿਆਰੇ ਸੰਤ-ਜਨੋ ! ਆਓ (ਮਿਲ ਕੇ) ਅਕੱਥ (ਪੂਰੀ ਤਰ੍ਹਾਂ ਬਿਆਨ ਨਾ ਕੀਤੇ ਜਾ ਸਕਣ ਵਾਲੇ ਪ੍ਰਭੂ) ਦੀ ਗਿਆਨ-ਗਾਥਾ (ਸਿਫ਼ਤਿ-ਸਾਲਾਹ) ਕਰੀਏ।

ਉਸ ਅਕੱਥ (ਪ੍ਰਭੂ) ਦੀ ਗਿਆਨ-ਗਾਥਾ ਕਰੀਏ ਕਿ ਉਹ ਕਿਸ ਜਤਨ-ਜੁਗਤਿ ਨਾਲ ਪਾਇਆ ਜਾ ਸਕਦਾ ਹੈ।

(ਜੁਗਤੀ ਇਕੋ ਹੀ ਹੈ) ਆਪਣਾ ਤਨ, ਮਨ, ਧਨ,ਅਥਵਾ, ਸਭ ਕੁਝ ਗੁਰੂ ਨੂੰ ਅਰਪਨ ਕਰ ਕੇ ਉਸ ਦਾ ਹੁਕਮ ਮੰਨਣ ਨਾਲ (ਅਕੱਥ ਪ੍ਰਭੂ) ਪ੍ਰਾਪਤ ਕੀਤਾ ਜਾ ਸਕਦਾ ਹੈ।

(ਸੋ, ਪਿਆਰੇ ਸੰਤ-ਜਨੋ !) ਗੁਰੂ ਦਾ ਹੁਕਮ (ਮਨ, ਬਚ, ਕਰਮ ਕਰਕੇ) ਮੰਨੋ, ਅਤੇ (ਅਕੱਥ ਪ੍ਰਭੂ ਨੂੰ ਜਣਾਉਣ ਵਾਲੀ) ਸੱਚੀ ਬਾਣੀ ਗਾਇਨ ਕਰੋ।

---

੮. ਗਿਆਨ-ਵੀਚਾਰ। ੯. ਦੀ। ੧੦. ਕਿਸ ਜਤਨ-ਜੁਗਤਿ ਨਾਲ। ੧੧. ਹਵਾਲੇ (ਅਰਪਨ) ਕਰ ਕੇ। ੧੨. ਨੂੰ।

**ਕਹੈ ਨਾਨਕੁ ਸੁਣਹੁ ਸੰਤਹੁ, ਕਥਿਹੁ[1] ਅਕਥ ਕਹਾਣੀ ॥੯॥**

(ਕਥਿਹੁ—'ਥ' ਨੂੰ ਲੱਗੀ ਸਿਹਾਰੀ ਦਾ ਸੂਖਮ ਉਚਾਰਣ ਕਰਨਾ ਜ਼ਰੂਰੀ ਹੈ।)

**ਏ ਮਨ ਚੰਚਲਾ[2]! ਚਤੁਰਾਈ[3] ਕਿਨੈ[4] ਨ ਪਾਇਆ ॥**

(ਚਤੁਰਾਈ—'ਤ' ਨੂੰ ਲੱਗੇ ਔਂਕੜ ਦਾ ਉਚਾਰਣ ਛੱਡਣਾ ਨਹੀਂ।)

**ਚਤੁਰਾਈ ਨ ਪਾਇਆ ਕਿਨੈ, ਤੂ ਸੁਣਿ ਮੰਨ ਮੇਰਿਆ ॥**

(ਚਤੁਰਾਈ—'ਤ' ਨੂੰ ਲੱਗੇ ਔਂਕੜ ਦਾ ਉਚਾਰਣ ਛੱਡਣਾ ਨਹੀਂ।)

**ਏਹ ਮਾਇਆ ਮੋਹਣੀ[5], ਜਿਨਿ ਏਤੁ[6] ਭਰਮਿ ਭੁਲਾਇਆ ॥**

**ਮਾਇਆ ਤ ਮੋਹਣੀ ਤਿਨੈ[7] ਕੀਤੀ,**
**ਜਿਨਿ ਠਗਉਲੀ[8] ਪਾਈਆ ॥**

**ਕੁਰਬਾਣੁ ਕੀਤਾ [9]ਤਿਸੈ ਵਿਟਹੁ,**
**ਜਿਨਿ ਮੋਹੁ ਮੀਠਾ ਲਾਇਆ ॥**

**ਕਹੈ ਨਾਨਕੁ ਮਨ ਚੰਚਲ ! ਚਤੁਰਾਈ ਕਿਨੈ ਨ ਪਾਇਆ ॥੧੦॥**

**ਏ ਮਨ ਪਿਆਰਿਆ ! ਤੂ ਸਦਾ ਸਚੁ ਸਮਾਲੇ[10] ॥**

(ਸਮਾਲੇ—'ਮ' ਉਚਾਰਣ ਭਾਰ ਸਹਿਤ।)

**ਏਹੁ ਕੁਟੰਬੁ ਤੂ ਜਿ[11] ਦੇਖਦਾ, [12]ਚਲੈ ਨਾਹੀ ਤੇਰੈ ਨਾਲੇ ॥**

**ਸਾਥਿ ਤੇਰੈ ਚਲੈ ਨਾਹੀ, ਤਿਸੁ ਨਾਲਿ ਕਿਉ ਚਿਤੁ ਲਾਈਐ ॥**

(ਕਿਉ—'ਉ' ਉਚਾਰਣ ਨਾਸਕੀ।)

---

੧. ਕਥਨ ਕਰੋ। ੨. ਨਾ ਟਿਕ ਕੇ ਬੈਠਣ ਵਾਲੇ। ੩. ਚੁਸਤੀ-ਚਲਾਕੀ ਨਾਲ। ੪. ਕਿਸੇ ਨੇ। ੫. ਠਗਣੀ। ੬. ਏਨਾ ਵੱਡਾ (ਸੰਸਾਰ)। ੭. ਉਸ (ਪ੍ਰਭੂ) ਨੇ। ੮. ਠੱਗ-ਬੂਟੀ, ਜਿਸ ਨੂੰ ਸੁੰਘਾ

ਨਾਨਕ ਆਖਦਾ ਹੈ, ਸੰਤ ਜਨੋ! ਸੁਣੋ!! (ਸੱਚੀ ਬਾਣੀ ਦੁਆਰਾ) ਅਕੱਥ ਪ੍ਰਭੂ ਦੀ ਗਿਆਨ-ਵੀਚਾਰ ਕਰੋ॥੯॥

ਹੇ ਟਿਕ ਕੇ ਨਾ ਬੈਠਣ ਵਾਲੇ (ਚੁਲਬੁਲੇ) ਮਨ! ਚੁਸਤੀ-ਚਲਾਕੀ ਕਰਕੇ ਕਦੀ ਕਿਸੇ ਨੇ (ਉਸ ਸਰਬੱਗ ਪ੍ਰਭੂ ਨੂੰ) ਨਹੀਂ ਪਾਇਆ।

ਮੇਰੇ ਮਨ! ਤੂੰ (ਧਿਆਨ ਨਾਲ) ਸੁਣ ਲੈ, ਚੁਸਤੀ-ਚਲਾਕੀ ਨਾਲ ਕਦੀ ਕਿਸੇ ਨੇ (ਸਰਬੱਗ ਪ੍ਰਭੂ ਨੂੰ) ਨਹੀਂ ਪਾਇਆ।

ਇਹ ਮਾਇਆ (ਸਭ ਕਿਸੇ ਨੂੰ) ਮੋਹਤ ਕਰ ਲੈਣ ਵਾਲੀ ਠਗਣੀ ਹੈ, ਜਿਸ ਨੇ ਏਡਾ ਵੱਡਾ ਸੰਸਾਰ ਇਸ ਭਰਮ ਵਿਚ ਪਾ ਕੇ ਭੁਲਾਇਆ (ਗੁਮਰਾਹ ਕੀਤਾ) ਹੋਇਆ ਹੈ।

ਮਾਇਆ (ਵਿਸ਼ੇਸ਼ ਕਰਕੇ) ਮੋਹਣੇ ਰੂਪ ਵਾਲੀ ਤਾਂ ਉਸ ਪ੍ਰਭੂ ਨੇ ਆਪ ਹੀ ਕੀਤੀ ਹੋਈ ਹੈ, ਜਿਸ ਨੇ ਇਹ ਠੱਗ-ਬੂਟੀ (ਜੀਵਾਂ ਨੂੰ ਭਰਮ-ਜਾਲ ਵਿਚ ਫਸਾਉਣ ਲਈ) ਪਾਈ ਹੋਈ ਹੈ।

ਉਸ (ਚੋਜੀ-ਪ੍ਰਭੂ) ਤੋਂ ਸਦਕੇ ਕੀਤਾ ਜਾਵਾਂ, ਜਿਸ ਨੇ (ਸਾਰੇ ਜੀਵ-ਜੰਤੂਆਂ ਨੂੰ ਮਾਇਆ ਦਾ) ਮਿੱਠਾ ਮੋਹ ਚੰਬੇੜਿਆ ਹੋਇਆ ਹੈ।

ਨਾਨਕ ਆਖਦਾ ਹੈ, ਹੇ ਟਿਕ ਕੇ ਨਾ ਰਹਿਣ ਵਾਲੇ ਮਨ! ਚੁਸਤੀ-ਚਲਾਕੀ ਨਾਲ ਕਦੀ ਕਿਸੇ ਨੇ (ਪ੍ਰਭੂ ਨੂੰ) ਨਹੀਂ ਪਾਇਆ॥੧੦॥

ਹੇ ਪਿਆਰੇ ਮਨ! ਤੂੰ ਸਦਾ ਹੀ 'ਸਚੁ' (ਸਦਾ-ਥਿਰ ਪ੍ਰਭੂ ਦਾ ਸੱਚਾ ਨਾਮ) ਚੇਤੇ ਰਖ।

ਇਹ ਪਰਵਾਰ, ਜਿਹੜਾ ਤੂੰ (ਆਪਣਾ ਮਦਦਗਾਰ) ਜਾਣਦਾ ਹੈਂ, (ਅੰਤ ਨੂੰ) ਤੇਰੇ ਨਾਲ ਨਹੀਂ ਨਿਭਣਾ।

ਜਿਹੜਾ (ਪਰਵਾਰ) ਤੇਰੇ ਨਾਲ ਨਹੀਂ ਨਿਭ ਸਕਦਾ, ਉਸ ਨਾਲ ਫਿਰ ਚਿਤ ਕਿਉਂ ਲਾਈਏ ?

---

ਕੇ ਠੱਗ ਲੋਕਾਂ ਨੂੰ ਲੁੱਟਦੇ ਹਨ। ੯. ਉਸ ਪ੍ਰਭੂ ਤੋਂ। ੧੦. ਚੇਤੇ ਕਰ। ੧੧. ਜਿਹੜਾ। ੧੨. ਚਲਣਾ ਨਹੀਂ, ਨਿਭਣਾ ਨਹੀਂ।

ਐਸਾ ਕੰਮੁ ਮੂਲੇ[1] ਨ ਕੀਚੈ, ਜਿਤੁ ਅੰਤਿ ਪਛੋਤਾਈਐ ॥

ਸਤਿਗੁਰੂ ਕਾ ਉਪਦੇਸੁ ਸੁਣਿ ਤੂ, ਹੋਵੈ ਤੇਰੈ ਨਾਲੇ ॥

ਕਹੈ ਨਾਨਕੁ, ਮਨ ਪਿਆਰੇ ! ਤੂ ਸਦਾ ਸਚੁ ਸਮਾਲੇ[2] ॥੧੧॥

(ਸਮਾਲੇ—'ਮ' ਉਚਾਰਣ ਭਾਰ ਸਹਿਤ।)

ਅਗਮ[3] ਅਗੋਚਰਾ[4] ! ਤੇਰਾ ਅੰਤੁ ਨ ਪਾਇਆ ॥

ਅੰਤੋ[5] ਨ ਪਾਇਆ ਕਿਨੈ ਤੇਰਾ, ਆਪਣਾ ਆਪੁ ਤੂ ਜਾਣਹੇ ॥

(ਜਾਣਹੇ—'ਹੇ' ਉਚਾਰਣ ਨਾਸਕੀ।)

ਜੀਅ ਜੰਤ ਸਭਿ[6], ਖੇਲੁ[7] ਤੇਰਾ, ਕਿਆ ਕੋ [8]ਆਖਿ ਵਖਾਣਏ ॥

ਆਖਹਿ ਤ ਵੇਖਹਿ ਸਭੁ[9] ਤੂਹੈ, ਜਿਨਿ ਜਗਤੁ ਉਪਾਇਆ ॥

(ਆਖਹਿ, ਵੇਖਹਿ, ਤੂਹੈ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

ਕਹੈ ਨਾਨਕੁ, ਤੂ ਸਦਾ ਅਗੰਮੁ ਹੈ, ਤੇਰਾ ਅੰਤੁ ਨ ਪਾਇਆ ॥੧੨॥

(ਹੈ—ਉਚਾਰਣ ਨਾਸਕੀ।)

[10]ਸੁਰਿ ਨਰ [11]ਮੁਨਿ ਜਨ ਅੰਮ੍ਰਿਤੁ ਖੋਜਦੇ,
ਸੁ ਅੰਮ੍ਰਿਤੁ ਗੁਰ ਤੇ ਪਾਇਆ ॥

(ਸੁਰਿ-ਨਰ, ਮੁਨਿ-ਜਨ—ਸਮਾਸੀ ਸ਼ਬਦ, ਉਚਾਰਣ ਇਕੱਠਾ।)

ਪਾਇਆ ਅੰਮ੍ਰਿਤੁ, ਗੁਰਿ ਕ੍ਰਿਪਾ ਕੀਨੀ, ਸਚਾ ਮਨਿ ਵਸਾਇਆ ॥

(ਕ੍ਰਿਪਾ—ਦੁੱਤ 'ਕ੍ਰ' ਦਾ ਉਚਾਰਣ ਮਿਲਵਾਂ।)

---

੧. ਬਿਲਕੁਲ ਨਹੀਂ। ੨. ਚੇਤੇ ਕਰ। ੩. ਮਨ ਦੀ ਪਹੁੰਚ ਤੋਂ ਪਰੇ। ੪. ਜੋ ਇੰਦਰੀਆਂ ਦਾ ਵਿਸ਼ਾ ਨਹੀਂ। ੫. ਅੰਤ। ੬. ਸਾਰੇ (ਬਹੁ-ਵਚਨ)। ੭. ਖੇਲ-ਤਮਾਸ਼ਾ। ੮. ਬਿਆਨ ਕਰ ਸਕਦਾ ਹੈ।

ਅਜਿਹਾ ਕੰਮ ਬਿਲਕੁਲ ਨਹੀਂ ਕੀਤਾ ਜਾਣਾ ਚਾਹੀਦਾ, ਜਿਸ ਕਾਰਨ ਅੰਤ ਨੂੰ ਪਛਤਾਉਣਾ ਪਵੇ।

ਸਤਿਗੁਰੂ ਦਾ ਉਪਦੇਸ਼ ਤੂੰ (ਧਿਆਨ ਨਾਲ) ਸੁਣ, ਇਹ (ਨਿਸਚੇ ਹੀ ਲੋਕ ਪਰਲੋਕ ਵਿਚ) ਤੇਰੇ ਨਾਲ (ਸਹਾਈ) ਹੋਵੇਗਾ।

ਨਾਨਕ ਆਖਦਾ ਹੈ, ਪਿਆਰੇ ਮਨ ! ਤੂੰ ਸਦਾ 'ਸਚੁ' (ਸਦਾ-ਥਿਰ ਪ੍ਰਭੂ ਦਾ ਸੱਚਾ ਨਾਮ) ਚੇਤੇ ਰਖ ॥੧੧॥

ਮਨ ਇੰਦਰੀਆਂ ਦੀ ਪਹੁੰਚ ਅਤੇ ਸੂਝ-ਬੂਝ ਤੋਂ ਪਰੇ (ਵਾਹਿਗੁਰੂ) ! ਕਿਸੇ ਨੇ ਤੇਰਾ ਅੰਤ ਨਹੀਂ ਪਾਇਆ।

ਤੇਰਾ ਅੰਤ (ਆਦਿ ਕਾਲ ਤੋਂ ਲੈ ਕੇ ਹੁਣ ਤਕ) ਕਿਸੇ ਨੇ ਨਹੀਂ ਪਾਇਆ, ਆਪਣਾ ਆਪ (ਆਪਣਾ ਸਹੀ ਸਰੂਪ) ਤੂੰ ਆਪ ਹੀ ਜਾਣਦਾ ਹੈਂ।

(ਸੰਸਾਰ ਦੇ) ਸਾਰੇ ਜੀਅ-ਜੰਤ ਤੇਰਾ ਹੀ (ਰਚਿਆ ਹੋਇਆ) ਇਕ ਖੇਲ-ਤਮਾਸ਼ਾ ਹੈ, (ਤੇਰੇ ਸਹੀ ਸਰੂਪ ਸੰਬੰਧੀ) ਇਨ੍ਹਾਂ ਵਿਚੋਂ ਕੋਈ ਕੀ ਬਿਆਨ ਕਰ ਸਕਦਾ ਹੈ।

(ਇਹ ਜੀਵ ਜੋ ਆਪੋ ਆਪਣੀ ਸੋਝੀ ਅਨੁਸਾਰ ਤੇਰੇ ਸੰਬੰਧ ਵਿਚ ਕੁਝ ਆਖਣ ਵੇਖਣ ਦਾ ਜਤਨ ਕਰਦੇ ਹਨ, ਵਾਸਤਵ ਵਿਚ) ਤੂੰ ਆਪ ਹੀ, ਜਿਸ ਨੇ ਦ੍ਰਿਸ਼ਟਮਾਨ ਸੰਸਾਰ ਪੈਦਾ ਕੀਤਾ ਹੋਇਆ ਹੈ, (ਇਨ੍ਹਾਂ ਜੀਵਾਂ ਵਿਚ ਵਰਤ ਕੇ) ਸਭ ਕੁਝ ਆਖ-ਵੇਖ ਰਿਹਾ ਹੈਂ।

ਨਾਨਕ ਆਖਦਾ ਹੈ, (ਹੇ ਪ੍ਰਭੂ !) ਤੂੰ ਸਦਾ ਮਨ ਇੰਦ੍ਰੀਆਂ ਦੀ ਸਮਝ-ਸੂਝ ਅਤੇ ਗੰਮਤਾ (ਪਹੁੰਚ) ਤੋਂ ਪਰੇ ਹੈਂ, ਕਿਸੇ ਨੇ ਤੇਰਾ ਅੰਤ ਨਹੀਂ ਪਾਇਆ ॥੧੨॥

ਦੈਵੀ ਸੁਭਾਅ ਵਾਲੇ ਮਨੁੱਖ ਅਤੇ ਮੁਨੀ-ਜਨ (ਰਿਸ਼ੀ-ਮੁਨੀ) ਆਦਿਕ (ਜਿਸ) ਅੰਮ੍ਰਿਤ ਨੂੰ (ਆਦਿ ਕਾਲ ਤੋਂ) ਢੂੰਢਦੇ-ਭਾਲਦੇ (ਆ ਰਹੇ) ਹਨ, ਉਹ ਅੰਮ੍ਰਿਤ (ਨਾਮ) ਗੁਰੂ ਤੋਂ ਪ੍ਰਾਪਤ ਕਰ ਲਿਆ ਹੈ।

ਅੰਮ੍ਰਿਤ (ਨਾਮ) ਗੁਰੂ ਤੋਂ ਪ੍ਰਾਪਤ ਕਰ ਲਿਆ ਹੈ, ਗੁਰੂ ਨੇ ਕਿਰਪਾ ਕੀਤੀ ਹੈ— ਸਦਾ-ਥਿਰ ਪ੍ਰਭੂ (ਮੇਰੇ) ਮਨ ਵਿਚ ਵਸਾਅ ਦਿੱਤਾ ਹੈ।

---

੯. ਸਾਰਾ ਕੁਝ (ਇਕ-ਵਚਨ)। ੧੦. ਦੈਵੀ ਸੁਭਾਅ ਵਾਲੇ ਮਨੁੱਖ। ੧੧. ਰਿਸ਼ੀ-ਮੁਨੀ।

**ਜੀਅ ਜੰਤ ਸਭਿ ਤੁਧੁ ਉਪਾਏ[੧],**
**ਇਕਿ[੨] ਵੇਖਿ ਪਰਸਣਿ[੩] ਆਇਆ ॥**

(ਜੀਅ—'ਅ' ਦਾ ਉਚਾਰਨ ਸੂਖਮ ਰੂਪ ਵਿਚ। ਆਇਆ—ਬਹੁ-ਵਚਨੀ ਕਿਰਿਆ ਹੈ ਆਏ+ਆ ਦਾ ਸੰਧੀ ਰੂਪ।)

**ਲਬੁ[੪] ਲੋਭੁ[੫] ਅਹੰਕਾਰੁ ਚੂਕਾ[੬], ਸਤਿਗੁਰੂ [੭]ਭਲਾ ਭਾਇਆ ॥**

(ਅਹੰਕਾਰ—ਅਰੰਭਕ 'ਅ' ਦਾ ਉਚਾਰਨ ਛੱਡਣਾ ਨਹੀਂ। ਭਲਾ—'ਭ' ਉਚਾਰਨ ਪੋਲ਼ਾ।)

**ਕਹੈ ਨਾਨਕੁ ਜਿਸ ਨੋ ਆਪਿ ਤੁਠਾ[੮],**
**ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥**

**ਭਗਤਾ ਕੀ ਚਾਲ[੯] ਨਿਰਾਲੀ[੧੦] ॥**

(ਭਗਤਾ—ਅੰਤਲੇ ਸੁਰ ਦਾ ਉਚਾਰਨ ਨਾਸਕੀ।)

**ਚਾਲਾ ਨਿਰਾਲੀ ਭਗਤਾਹ ਕੇਰੀ[੧੧], ਬਿਖਮ[੧੨] ਮਾਰਗਿ[੧੩] ਚਲਣਾ ॥**

(ਚਾਲਾ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਗ਼ੈਰ। ਭਗਤਾਹ—'ਤਾ' ਉਚਾਰਣ ਨਾਸਕੀ।)

**ਲਬੁ[੪] ਲੋਭੁ[੫] ਅਹੰਕਾਰੁ ਤਜਿ ਤ੍ਰਿਸਨਾ[੧੪],**
**ਬਹੁਤੁ ਨਾਹੀ ਬੋਲਣਾ ॥**

**ਖੰਨਿਅਹੁ[੧੫] ਤਿਖੀ ਵਾਲਹੁ ਨਿਕੀ, [੧੬]ਏਤੁ ਮਾਰਗਿ ਜਾਣਾ ॥**

(ਖੰਨਿਅਹੁ, ਵਾਲਹੁ—'ਹੁ' ਉਚਾਰਨ ਨਾਸਕੀ।)

**ਗੁਰ ਪਰਸਾਦੀ[੧੭] ਜਿਨੀ ਆਪੁ[੧੮] ਤਜਿਆ,**
**ਹਰਿ ਵਾਸਨਾ[੧੯] ਸਮਾਣੀ[੨੦] ॥**

---

੧. ਪੈਦਾ ਕੀਤੇ। ੨. ਕਈ। ੩. ਛੁਹਣ ਲਈ। ੪. ਮੂੰਹ ਦਾ ਚਸਕਾ। ੫. ਧਨ ਪਦਾਰਥ ਜੋੜਨ ਦਾ ਲਾਲਚ। ੬. ਦੂਰ ਹੋ ਗਿਆ। ੭. ਬਹੁਤਾ ਪਿਆਰਾ ਲੱਗਾ। ੮. ਮਿਹਰਵਾਨ ਹੋਇਆ।

(ਪ੍ਰਭੂ !) ਇਹ ਜੀਅ-ਜੰਤ ਸਾਰੇ ਤੂੰ ਹੀ ਪੈਦਾ ਕੀਤੇ ਹੋਏ ਹਨ, (ਇਨ੍ਹਾਂ ਵਿਚੋਂ) ਕਈ ਵਿਰਲੇ (ਗੁਰੂ ਦਾ) ਦੀਦਾਰ ਕਰਨ ਲਈ ਅਤੇ (ਉਸ ਦੇ ਚਰਨ) ਪਰਸਣ ਲਈ ਆਏ ਹਨ।

ਲਬ (ਮੂੰਹ ਦਾ ਚਸਕਾ), ਲੋਭ (ਧਨ-ਪਦਾਰਥ ਜੋੜਨ ਦਾ ਲਾਲਚ) ਅਤੇ ਅਹੰਕਾਰ (ਗੁਰੂ-ਚਰਨ ਪਰਸਣ ਆਏ ਵਡਭਾਗੇ ਮਨੁੱਖਾਂ ਦਾ) ਖਹਿੜਾ ਛੱਡ ਗਿਆ, ਸਤਿਗੁਰੂ (ਉਨ੍ਹਾਂ ਨੂੰ) ਬਹੁਤ ਪਿਆਰਾ ਲੱਗਾ।

ਨਾਨਕ ਆਖਦਾ ਹੈ, ਜਿਸ ਮਨੁੱਖ ਉੱਤੇ ਪ੍ਰਭੂ ਆਪ ਮਿਹਰਵਾਨ ਹੋਇਆ, ਉਸ ਨੇ ਗੁਰੂ ਤੋਂ ਅੰਮ੍ਰਿਤ (-ਨਾਮ) ਪ੍ਰਾਪਤ ਕਰ ਲਿਆ॥੧੩॥

(ਭਗਤੀ ਕਰਨ ਵਾਲੇ) ਭਗਤ-ਜਨਾਂ ਦੀ ਜੀਵਨ-ਰੀਤੀ (ਸੰਸਾਰੀ ਲੋਕਾਂ ਤੋਂ) ਵਿਲੱਖਣ ਹੁੰਦੀ ਹੈ।

ਭਗਤ-ਜਨਾਂ ਦੀ ਜੀਵਨ-ਮਰਯਾਦਾ (ਸੰਸਾਰੀ ਲੋਕਾਂ ਤੋਂ) ਵਿਲੱਖਣ ਹੁੰਦੀ ਹੈ, ਕਿਉਂਜੁ ਉਨ੍ਹਾਂ ਦਾ ਵਿਚਰਨਾ ਕਠਨ ਜੀਵਨ-ਰਾਹ ਉੱਤੇ ਹੁੰਦਾ ਹੈ।

(ਭਗਤ-ਜਨਾਂ ਨੇ) ਲਬ (ਮੂੰਹ ਦਾ ਚਸਕਾ), ਲੋਭ (ਧਨ-ਪਦਾਰਥ ਜੋੜਨ ਦਾ ਲਾਲਚ), ਹੰਕਾਰ ਅਤੇ ਤ੍ਰਿਸ਼ਨਾ (ਮਾਇਕੀ ਪਦਾਰਥਾਂ ਦੀ ਭੁੱਖ) ਆਦਿ ਨੂੰ ਤਿਆਗ ਕੇ ਬਹੁਤ ਨਹੀਂ ਬੋਲਣਾ ਹੁੰਦਾ (ਭਾਵ, ਉਹ ਪੂਰਨ ਤਿਆਗੀ ਅਤੇ ਗੰਭੀਰ ਹੁੰਦੇ ਹਨ)।

ਏਸ ਜੀਵਨ-ਰਾਹ ਉੱਤੇ ਤੁਰਨਾ, ਖੰਡੇ ਦੀ ਧਾਰ ਨਾਲੋਂ ਤੇਜ਼ ਅਤੇ ਵਾਲ ਨਾਲੋਂ ਬਰੀਕ (ਵਾਟ ਉੱਤੇ ਚਲਣ ਵਾਲੀ ਖੇਡ) ਹੈ।

ਗੁਰੂ ਦੀ ਮਿਹਰ ਸਦਕਾ ਜਿਨ੍ਹਾਂ ਨੇ ਆਪਾ-ਭਾਵ ਛੱਡ ਦਿੱਤਾ (ਉਨ੍ਹਾਂ ਦੀ ਸਮੁੱਚੀ ਸ਼ਖ਼ਸੀਅਤ ਵਿਚ ਜਾਣੋ) ਹਰਿ-ਨਾਮ ਦੀ ਸੁਗੰਧੀ ਪ੍ਰਵੇਸ਼ ਕਰ ਗਈ।

---

**੯. ਜੀਵਨ-ਤੋਰ। ੧੦. ਵਿਲੱਖਣ। ੧੧. ਦੀ। ੧੨. ਕਠਨ। ੧੩. ਰਾਹ ਉੱਤੇ। ੧੪. ਮਾਇਕੀ ਪਦਾਰਥਾਂ ਦੀ ਭੁੱਖ। ੧੫. ਖੰਡੇ ਦੀ ਧਾਰ ਤੋਂ। ੧੬. ਇਸ ਜੀਵਨ-ਰਾਹ ਉੱਤੇ। ੧੭. ਕਿਰਪਾ ਦੁਆਰਾ। ੧੮. ਆਪਾ-ਭਾਵ। ੧੯. ਸੁਗੰਧੀ। ੨੦. ਪ੍ਰਵੇਸ਼ ਕਰਦੀ ਹੈ।**

**ਕਹੈ ਨਾਨਕੁ, ਚਾਲ ਭਗਤਾ, ਜੁਗਹੁ ਜੁਗੁ ਨਿਰਾਲੀ ॥੧੪॥**

(ਭਗਤਾ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

**ਜਿਉ [1]ਤੂ ਚਲਾਇਹਿ ਤਿਵ ਚਲਹ[2] ਸੁਆਮੀ[3],**
**ਹੋਰੁ ਕਿਆ ਜਾਣਾ[4] ਗੁਣ ਤੇਰੇ ॥**

(ਜਿਉ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਚਲਾਇਹਿ—'ਹਿ' ਉਚਾਰਣ ਨਾਸਕੀ; 'ਇ' ਦਾ ਉਚਾਰਣ ਛੱਡਣਾ ਨਹੀਂ। ਚਲਹ—'ਹ' ਦਾ ਉਚਾਰਣ ਨਾਸਕੀ।)

**ਜਿਵ ਤੂ ਚਲਾਇਹਿ ਤਿਵੈ ਚਲਹ, ਜਿਨਾ ਮਾਰਗਿ[5] ਪਾਵਹੇ[6] ॥**

(ਚਲਾਇਹਿ, ਤਿਵੈ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ। ਚਲਹ—'ਹ' ਦਾ ਉਚਾਰਣ ਨਾਸਕੀ। ਪਾਵਹੇ—'ਹੇ' ਉਚਾਰਣ ਨਾਸਕੀ। ਜਿਨਾ—ਅੰਤਲੇ ਸੂਰ ਦਾ ਉਚਾਰਣ ਨਾਸਕੀ, 'ਨ' ਉਚਾਰਣ ਭਾਰ ਸਹਿਤ।)

**ਕਰਿ ਕਿਰਪਾ ਜਿਨ ਨਾਮਿ[7] ਲਾਇਹਿ[8],**
**ਸਿ[9] ਹਰਿ ਹਰਿ ਸਦਾ ਧਿਆਵਹੇ[10] ॥**

(ਜਿਨ—'ਨ' ਉਚਾਰਣ ਭਾਰ ਸਹਿਤ। ਲਾਇਹਿ—'ਹਿ' ਉਚਾਰਣ ਨਾਸਕੀ। ਧਿਆਵਹੇ—'ਹੇ' ਉਚਾਰਣ ਨਾਸਕੀ।)

**ਜਿਸ ਨੋ ਕਥਾ ਸੁਣਾਇਹਿ[11] ਆਪਣੀ,**
**ਸਿ ਗੁਰ ਦੁਆਰੈ ਸੁਖੁ ਪਾਵਹੇ[12] ॥**

(ਸੁਣਾਇਹਿ—'ਹ' ਉਚਾਰਣ ਨਾਸਕੀ। ਪਾਵਹੇ—'ਹੇ' ਉਚਾਰਣ ਨਾਸਕੀ।)

**ਕਹੈ ਨਾਨਕੁ, ਸਚੇ ਸਾਹਿਬ, ਜਿਉ ਭਾਵੈ ਤਿਵੈ ਚਲਾਵਹੇ[13] ॥੧੫॥**

(ਚਲਾਵਹੇ—'ਹੇ' ਉਚਾਰਣ ਨਾਸਕੀ। ਜਿਉ—ਅੰਤਲਾ 'ਉ' ਉਚਾਰਣ ਨਾਸਕੀ।)

**ਏਹੁ ਸੋਹਿਲਾ[14] ਸਬਦੁ[15], ਸੁਹਾਵਾ ॥**

(ਸਬਦੁ-ਸੋਹਿਲਾ—ਸਮਾਸੀ ਸ਼ਬਦ, ਉਚਾਰਣ ਇਕੱਠਾ।)

---

੧. ਤੂੰ ਚਲਾਉਂਦਾ ਹੈਂ। ੨. ਅਸੀਂ ਚਲਦੇ ਹਾਂ (ਨੋਟ : 'ਚਲਹ' ਤੇ 'ਚਲਹਿ' ਦੇ ਅਰਥਾਂ ਦਾ ਫ਼ਰਕ ਧਿਆਨ ਰਖੋ)। ੩. ਮਾਲਕ, ਪ੍ਰਭੂ। ੪. ਅਸੀਂ ਜਾਣੀਏ। ੫. ਰਾਹ ਉੱਤੇ। ੬. ਤੂੰ ਪਾਉਂਦਾ ਹੈਂ। ੭. ਨਾਮ ਵਿਚ। ੮. ਤੂੰ ਲਾਉਂਦਾ (ਜੋੜਦਾ) ਹੈਂ। ੯. ਸੇ, ਉਹ (ਬਹੁ-ਵਚਨ)। ੧੦. ਧਿਆਉਂਦੇ ਹਨ।

ਨਾਨਕ ਆਖਦਾ ਹੈ, ਭਗਤ-ਜਨਾਂ ਦੀ ਜੀਵਨ-ਰੀਤੀ ਹਰੇਕ ਜੁਗ ਵਿਚ (ਸਦੀਵ-ਕਾਲ) ਵਿਲੱਖਣ ਹੀ ਰਹੀ ਹੈ॥੧੪॥

ਮਾਲਕ ਪ੍ਰਭੂ! (ਅਸੀਂ ਜੀਵ ਤੇਰੀਆਂ ਕਠ-ਪੁਤਲੀਆਂ ਹਾਂ) ਤੂੰ ਸਾਨੂੰ ਜਿਵੇਂ ਚਲਾਉਂਦਾ ਹੈਂ ਤਿਵੇਂ ਹੀ ਅਸੀਂ ਚਲਦੇ ਹਾਂ। (ਤੇਰੇ ਪੈਦਾ ਕੀਤੇ ਹੋਏ) ਅਸੀਂ ਤੇਰੇ ਗੁਣ ਜਾਂ (ਤੇਰੇ ਬਾਰੇ) ਕੁਝ ਹੋਰ ਕੀ ਜਾਣੀਏ!

(ਅਸਲੀਅਤ ਇਹ ਹੈ ਕਿ) ਜਿਵੇਂ ਤੂੰ ਤੋਰਦਾ ਹੈਂ, ਅਸੀਂ ਤਿਵੇਂ ਤੁਰਦੇ ਹਾਂ। (ਪਰ ਇਹ ਸੋਝੀ ਉਨ੍ਹਾਂ ਨੂੰ ਹੁੰਦੀ ਹੈ) ਜਿਨ੍ਹਾਂ ਨੂੰ ਤੂੰ ਅਧਿਆਤਮ-ਰਾਹ ਉੱਤੇ ਪਾ ਦੇਵੇਂ।

ਹੇ ਹਰੀ! ਤੂੰ ਕਿਰਪਾ ਕਰ ਕੇ ਜਿਨ੍ਹਾਂ ਮਨੁੱਖਾਂ ਨੂੰ ਨਾਮ ਵਿਚ ਜੋੜ ਦੇਵੇਂ, ਉਹ ਸਦਾ ਹਰਿ-ਨਾਮ ਧਿਆਉਂਦੇ ਰਹਿੰਦੇ ਹਨ।

ਜਿਸ ਜਿਸ (ਵਡਭਾਗੇ ਮਨੁੱਖ) ਨੂੰ ਤੂੰ (ਕਿਰਪਾ ਕਰ ਕੇ ਗੁਰੂ ਦੁਆਰਾ) ਆਪਣੀ ਅਕਥ-ਕਥਾ (ਗੁਰਬਾਣੀ) ਸੁਣਾ ਦਿੰਦਾ ਹੈਂ, ਉਹ ਗੁਰੂ ਦੇ ਦਰ ਉੱਤੇ (ਪਏ ਹੋਏ) ਆਤਮਿਕ ਸੁਖ ਮਾਣਦੇ ਰਹਿੰਦੇ ਹਨ।

ਨਾਨਕ ਆਖਦਾ ਹੈ, ਹੇ ਸੱਚੇ ਮਾਲਕ! ਜਿਵੇਂ ਤੈਨੂੰ ਭਾਉਂਦਾ ਹੈ, ਤਿਵੇਂ ਤੂੰ (ਅਸਾਂ ਜੀਵਾਂ ਨੂੰ) ਚਲਾਉਂਦਾ ਹੈਂ॥੧੫॥

ਇਹ ਸ਼ਬਦ-ਸੋਹਿਲਾ ਅਤਿ ਸੁਹਾਵਣਾ (ਅਥਵਾ ਸੁਖਦਾਈ) ਹੈ।

---

੧੧. ਤੂੰ ਸੁਣਾਉਂਦਾ ਹੈਂ। ੧੨. ਪਾਉਂਦੇ ਹਨ। ੧੩. ਤੂੰ ਚਲਾਉਂਦਾ ਹੈਂ। ੧੪. ਮੰਗਲ-ਮਈ (ਸ਼ਬਦ-) ਗੀਤ। ੧੫. ਗੁਰ-ਦੀਖਿਆ-ਮਈ ਉਪਦੇਸ਼।

**ਸਬਦੋ ਸੁਹਾਵਾ ਸਦਾ ਸੋਹਿਲਾ, ਸਤਿਗੁਰੂ ਸੁਣਾਇਆ ॥**

**ਏਹੁ ਤਿਨ ਕੈ ਮੰਨਿ ਵਸਿਆ, ਜਿਨ ਧੁਰਹੁ ਲਿਖਿਆ ਆਇਆ ॥**

(ਜਿਨ--'ਨ' ਉਚਾਰਣ ਭਾਰ ਸਹਿਤ। ਧੁਰਹੁ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

**ਇਕਿ[1] ਫਿਰਹਿ ਘਨੇਰੇ[2] ਕਰਹਿ ਗਲਾ,**
**ਗਲੀ ਕਿਨੈ ਨ ਪਾਇਆ ॥**

(ਫਿਰਹਿ, ਕਰਹਿ, ਗਲਾ, ਗਲੀ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।)

**ਕਹੈ ਨਾਨਕੁ ਸਬਦੁ ਸੋਹਿਲਾ, ਸਤਿਗੁਰੂ ਸੁਣਾਇਆ ॥੧੬॥**

**ਪਵਿਤੁ ਹੋਏ ਸੇ[3] ਜਨਾ, ਜਿਨੀ ਹਰਿ ਧਿਆਇਆ ॥**

(ਜਿਨੀ--'ਨ' ਉਚਾਰਣ ਭਾਰ ਸਹਿਤ, ਅੰਤਲੇ ਸੂਰ ਦਾ ਉਚਾਰਣ ਨਾਸਕੀ।)

**ਹਰਿ ਧਿਆਇਆ ਪਵਿਤੁ ਹੋਏ, ਗੁਰਮੁਖਿ[4] ਜਿਨੀ ਧਿਆਇਆ ॥**

(ਜਿਨੀ—ਅੰਤਲੇ ਸੂਰ ਦਾ ਉਚਾਰਣ ਨਾਸਕੀ, 'ਨ' ਉਚਾਰਣ ਭਾਰ ਸਹਿਤ।)

**ਪਵਿਤੁ ਮਾਤਾ, ਪਿਤਾ, ਕੁਟੰਬ [5]ਸਹਿਤ ਸਿਉ,**
**ਪਵਿਤੁ ਸੰਗਤਿ ਸਬਾਈਆ[6] ॥**

(ਸਿਉ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

**ਕਹਦੇ ਪਵਿਤੁ ਸੁਣਦੇ ਪਵਿਤੁ,**
**ਸੇ ਪਵਿਤੁ ਜਿਨੀ ਮੰਨਿ ਵਸਾਇਆ ॥**

(ਕਹਦੇ—'ਹ' ਉਚਾਰਣ ਨਾਸਕੀ। ਜਿਨੀ—'ਨ' ਉਚਾਰਣ ਭਾਰ ਸਹਿਤ, ਅੰਤਲੇ ਸੂਰ ਦਾ ਉਚਾਰਣ ਨਾਸਕੀ।)

---

੧. ਕਈ (ਜੀਵ)। ੨. ਬਹੁਤੇ। ੩. ਉਹ (ਬਹੁ-ਵਚਨ)। ੪. ਗੁਰੂ ਦੁਆਰਾ (ਗੁਰ-ਦੀਖਿਅਤ ਹੋ ਕੇ)। ੫. ਸਣੇ, ਸਮੇਤ। ੬. ਸਾਰੀ ਦੀ ਸਾਰੀ।

ਸਦੀਵ-ਕਾਲ ਸੁਹਾਵਣਾ (ਅਥਵਾ ਸੁਖਦਾਈ) ਸ਼ਬਦ-ਸੋਹਿਲਾ ਸਤਿਗੁਰੂ ਦਾ ਸੁਣਾਇਆ ਹੋਇਆ ਹੈ।

ਇਹ (ਸ਼ਬਦ-ਸੋਹਿਲਾ) ਉਨ੍ਹਾਂ (ਵਡਭਾਗੇ ਮਨੁੱਖਾਂ) ਦੇ ਮਨ ਵਿਚ ਵਸਿਆ ਹੈ, ਜਿਨ੍ਹਾਂ ਦੇ (ਮਸਤਕ ਉੱਤੇ) ਧੁਰ-ਦਰਗਾਹੋਂ ਲਿਖਿਆ ਆਇਆ ਹੈ।

ਕਈ ਜੀਵ (ਜੀਵਨ ਵਿਚ) ਬਹੁਤ ਭਟਕਦੇ ਫਿਰਦੇ ਹਨ, (ਕਿਉਂਕਿ) ਉਹ (ਸ਼ਬਦ ਦੀ ਕਮਾਈ ਕਰਨ ਦੀ ਬਜਾਏ) ਨਿਰੀਆਂ ਗੱਲਾਂ (ਫ਼ਜ਼ੂਲ ਚਰਚਾ) ਹੀ ਕਰਦੇ ਹਨ, ਪਰ ਫੋਕੀਆਂ ਗੱਲਾਂ ਨਾਲ ਕਦੀ ਕਿਸੇ ਨੇ (ਪ੍ਰਭੂ ਅਤੇ ਉਸ ਦਾ ਸ਼ਬਦ-ਸੋਹਿਲਾ) ਪ੍ਰਾਪਤ ਨਹੀਂ ਕੀਤਾ।

ਨਾਨਕ ਆਖਦਾ ਹੈ, ਇਹ ਸ਼ਬਦ-ਸੋਹਿਲਾ (ਸੰਸਾਰ ਉੱਤੇ) ਸਤਿਗੁਰੂ ਦਾ ਸੁਣਾਇਆ ਹੋਇਆ ਹੈ॥੧੯॥

ਉਹ ਮਨੁੱਖ ਪਵਿੱਤਰ ਹੋ ਗਏ ਜਿਨ੍ਹਾਂ ਨੇ ਹਰਿ-ਨਾਮ ਧਿਆਇਆ।

ਜਿਨ੍ਹਾਂ ਮਨੁੱਖਾਂ ਨੇ ਹਰਿ-ਨਾਮ ਧਿਆਇਆ, ਉਹ ਪਵਿੱਤਰ ਹੋ ਗਏ, (ਪਰ ਕੇਵਲ ਉਹ) ਜਿਨ੍ਹਾਂ ਨੇ ਗੁਰੂ ਦੁਆਰਾ (ਗੁਰ-ਦੀਖਿਅਤ ਹੋ ਕੇ) ਹਰਿ-ਨਾਮ ਧਿਆਇਆ।

ਉਹ ਮਨੁੱਖ ਮਾਤਾ, ਪਿਤਾ, ਸਗੋਂ ਸਾਰੇ ਪਰਵਾਰ ਸਮੇਤ ਹੀ ਪਵਿੱਤਰ ਹੋ ਗਏ, ਉਨ੍ਹਾਂ ਦੀ ਸਾਰੀ ਸੰਗਤੀ (ਮੰਡਲੀ) ਹੀ ਪਵਿੱਤਰ ਹੋ ਗਈ।

(ਹਰਿ-ਨਾਮ) ਉਚਾਰਨ ਵਾਲੇ ਪਵਿੱਤਰ ਹੋ ਗਏ, ਸੁਣਨ ਵਾਲੇ ਪਵਿੱਤਰ ਹੋ ਗਏ ਅਤੇ ਜਿਨ੍ਹਾਂ ਨੇ (ਹਰਿ-ਨਾਮ) ਮਨ ਵਿਚ ਵਸਾਅ ਲਿਆ, ਉਹ ਵੀ ਪਵਿੱਤਰ ਹੋ ਗਏ।

**ਕਹੈ ਨਾਨਕੁ, ਸੇ ਪਵਿਤੁ,**
**ਜਿਨੀ ਗੁਰਮੁਖਿ ਹਰਿ ਹਰਿ ਧਿਆਇਆ ॥੧੭॥**

(ਜਿਨੀ—'ਨ' ਉਚਾਰਨ ਭਾਰ ਸਹਿਤ, ਅੰਤਲੇ ਸੁਰ ਦਾ ਉਚਾਰਨ ਨਾਸਕੀ।)

**ਕਰਮੀ[੧] ਸਹਜੁ[੨] ਨ ਊਪਜੈ[੩],**
**ਵਿਣੁ ਸਹਜੈ ਸਹਸਾ[੪] ਨ ਜਾਇ ॥**

(ਕਰਮੀ—ਅੰਤਲੇ ਸੁਰ ਦਾ ਉਚਾਰਨ ਨਾਸਕੀ। ਸਹਜੁ, ਸਹਸਾ—'ਹ' ਦਾ ਉਚਾਰਨ 'ਹਿ' ਦਰੁਸਤ ਨਹੀਂ।)

**ਨਹ ਜਾਇ ਸਹਸਾ [੫]ਕਿਤੈ ਸੰਜਮਿ, ਰਹੇ[੬] ਕਰਮ ਕਮਾਏ ॥**

(ਨਹ, ਸਹਸਾ—'ਹ' ਦਾ ਉਚਾਰਨ 'ਹਿ' ਵਾਂਗ ਦਰੁਸਤ ਨਹੀਂ।)

**ਸਹਸੈ ਜੀਉ[੭] ਮਲੀਣੁ[੮] ਹੈ, ਕਿਤੁ ਸੰਜਮਿ ਧੋਤਾ ਜਾਏ ॥**

(ਸਹਸੈ—'ਹ' ਦਾ ਉਚਾਰਨ 'ਹਿ' ਵਾਂਗ ਦਰੁਸਤ ਨਹੀਂ।)

**ਮੰਨੁ ਧੋਵਹੁ, ਸਬਦਿ ਲਾਗਹੁ, ਹਰਿ ਸਿਉ[੯] ਰਹਹੁ ਚਿਤੁ ਲਾਇ ॥**

(ਸਿਉ—ਅੰਤਲੇ ਸੁਰ ਦਾ ਉਚਾਰਨ ਨਾਸਕੀ।)

**ਕਹੈ ਨਾਨਕੁ, ਗੁਰ ਪਰਸਾਦੀ ਸਹਜੁ ਉਪਜੈ,**
**ਇਹੁ ਸਹਸਾ ਇਵ ਜਾਇ ॥੧੮॥**

**ਜੀਅਹੁ ਮੈਲੇ, ਬਾਹਰਹੁ ਨਿਰਮਲ ॥**

(ਜੀਅਹੁ, ਬਾਹਰਹੁ—ਅੰਤਲੇ ਸੁਰਾਂ ਦਾ ਉਚਾਰਨ ਨਾਸਕੀ।)

**ਬਾਹਰਹੁ ਨਿਰਮਲ, ਜੀਅਹੁ ਤ ਮੈਲੇ,**
**ਤਿਨੀ ਜਨਮੁ ਜੂਐ ਹਾਰਿਆ ॥**

(ਬਾਹਰਹੁ, ਜੀਅਹੁ, ਤਿਨੀ—ਅੰਤਲੇ ਸੁਰਾਂ ਦਾ ਉਚਾਰਨ ਨਾਸਕੀ।)

---

੧. (ਹਉਮੈ ਅਧੀਨ) ਕਰਮ ਕਰਨ ਨਾਲ। ੨. ਆਤਮ-ਗਿਆਨ। ੩. ਉਤਪੰਨ ਹੁੰਦਾ। ੪. ਅਗਿਆਨ-ਭਰਮ। ੫. ਕਿਸੇ ਜਤਨ (ਹੀਲੇ ਵਸੀਲੇ) ਨਾਲ। ੬. ਰਹਿ ਗਏ, ਥਕ ਗਏ।

ਨਾਨਕ ਆਖਦਾ ਹੈ, ਉਹ ਪਵਿੱਤਰ ਹੋ ਗਏ, ਜਿਨ੍ਹਾਂ ਨੇ ਗੁਰੂ ਦੁਆਰਾ (ਗੁਰ-ਦੀਖਿਅਤ ਹੋ ਕੇ) ਹਰੀ ਦਾ ਹਰਿ-ਨਾਮ ਧਿਆਇਆ ॥੧੭॥

(ਹਉਮੈ ਅਧੀਨ ਕੀਤੇ ਪਖੰਡ-) ਕਰਮਾਂ ਨਾਲ, ਭਾਵ, ਕਰਮ-ਕਾਂਡ ਦੁਆਰਾ ਆਤਮ-ਗਿਆਨ ਉਤਪੰਨ ਨਹੀਂ ਹੁੰਦਾ ਅਤੇ ਆਤਮਿਕ-ਗਿਆਨ ਦੇ ਅਨੁਭਵ ਬਗ਼ੈਰ ਅਗਿਆਨ-ਭਰਮ ਦੂਰ ਨਹੀਂ ਹੁੰਦਾ।

ਇਹ ਅਗਿਆਨ-ਭਰਮ (ਕਿ ਪ੍ਰਕਿਰਤੀ ਹੀ ਅਨੰਦ ਦਾ ਸ੍ਰੋਤ ਹੈ) ਹੋਰ ਕਿਸੇ ਹੀਲੇ-ਵਸੀਲੇ ਨਾਲ ਦੂਰ ਨਹੀਂ ਹੋ ਸਕਦਾ, (ਬਥੇਰੇ ਲੋਕੀ) ਕਰਮ-ਕਾਂਡ ਕਰ ਕਰ ਕੇ ਹਾਰ-ਹੁਟ ਗਏ ਹਨ।

ਅਗਿਆਨ-ਭਰਮ ਕਰਕੇ ਅੰਦਰਲਾ ਮਨ ਮੈਲਾ ਹੋਇਆ ਪਿਆ ਹੈ, (ਇਸ ਮਲੀਨ ਮਨ ਨੂੰ) ਕਿਸ ਤਰੀਕੇ ਨਾਲ ਧੋਤਾ ਜਾਏ ?

(ਗੁਰ-ਉਪਦੇਸ਼ ਹੈ ਕਿ) ਗੁਰ-ਸ਼ਬਦ ਵਿਚ ਜੁੜੋ, ਇਸ ਤਰ੍ਹਾਂ (ਗੁਰ-ਸ਼ਬਦ ਦੀ ਕਮਾਈ ਨਾਲ) ਮਨ (ਦੀ ਮੈਲ) ਧੋਵੋ ਅਤੇ (ਨਿਰੰਤਰ) ਵਾਹਿਗੁਰੂ ਨਾਲ ਚਿਤ ਲਾਈ ਰਖੋ।

ਨਾਨਕ ਆਖਦਾ ਹੈ, ਗੁਰੂ ਦੀ ਕਿਰਪਾ ਸਦਕਾ (ਸ਼ਬਦ ਦੀ ਕਮਾਈ ਕਰਦਿਆਂ) ਅੰਦਰ ਆਤਮਿਕ-ਗਿਆਨ ਉਤਪੰਨ ਹੋ ਜਾਂਦਾ ਹੈ ਅਤੇ ਇਸ ਤਰ੍ਹਾਂ ਇਹ ਅਗਿਆਨ-ਭਰਮ ਦੂਰ ਹੋ ਜਾਂਦਾ ਹੈ ॥੧੮॥

(ਕਈ ਮਨੁੱਖ) ਮਨੋਂ ਮੈਲੇ ਹੁੰਦੇ ਹਨ, ਬਾਹਰੋਂ (ਵੇਖਣ ਨੂੰ ਭਾਵੇਂ) ਨਿਰਮਲ ਦਿਸਦੇ ਹਨ।

ਜੋ ਮਨੁੱਖ ਵੇਖਣ ਨੂੰ ਭਾਵੇਂ ਨਿਰਮਲ ਦਿਸਦੇ ਹਨ ਪਰ ਦਿਲੋਂ ਮੈਲੇ ਹਨ, ਉਨ੍ਹਾਂ ਨੇ (ਅਮੋਲਕ ਮਨੁੱਖਾ) ਜਨਮ ਜੂਏ ਦੀ ਬਾਜ਼ੀ ਵਿਚ (ਭਾਵ, ਮਾਇਕੀ ਰਸ-ਭੋਗਾਂ ਵਿਚ ਖਚਿਤ ਹੋ ਕੇ ਰਤਨ-ਜਨਮ ਨੂੰ ਦਾਅ 'ਤੇ ਲਾ ਕੇ) ਹਾਰ ਦਿੱਤਾ ਹੈ।

---

੭. ਅੰਦਰਲਾ ਮਨ। ੮. ਮੈਲਾ। ੯. ਨਾਲ।

**ਏਹ ਤਿਸਨਾ[੧] ਵਡਾ[੨] ਰੋਗੁ ਲਗਾ,**
**ਮਰਣੁ ਮਨਹੁ[੩] ਵਿਸਾਰਿਆ॥**

(ਮਨਹੁ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਵੇਦਾ[੪] ਮਹਿ ਨਾਮੁ ਉਤਮੁ, ਸੋ ਸੁਣਹਿ ਨਾਹੀ,**
**ਫਿਰਹਿ ਜਿਉ[੫] ਬੇਤਾਲਿਆ[੬]॥** (ਵੇਦਾ, ਸੁਣਹਿ, ਫਿਰਹਿ, ਜਿਉ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ। ਬੇਤਾਲਿਆ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।)

**ਕਹੈ ਨਾਨਕੁ, ਜਿਨ ਸਚੁ ਤਜਿਆ, ਕੂੜੇ ਲਾਗੇ,**
**ਤਿਨੀ ਜਨਮੁ ਜੂਐ ਹਾਰਿਆ॥੧੯॥**

(ਜਿਨ, ਤਿਨੀ—'ਨ' ਦਾ ਉਚਾਰਣ ਭਾਰਾ, ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

**ਜੀਅਹੁ ਨਿਰਮਲ, ਬਾਹਰਹੁ ਨਿਰਮਲ॥**

(ਜੀਅਹੁ, ਬਾਹਰਹੁ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

**ਬਾਹਰਹੁ ਤ ਨਿਰਮਲ, ਜੀਅਹੁ ਨਿਰਮਲ,**
**ਸਤਿਗੁਰ ਤੇ[੭] ਕਰਣੀ[੮] ਕਮਾਣੀ[੯]॥**

(ਬਾਹਰਹੁ, ਜੀਅਹੁ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

**ਕੂੜ ਕੀ ਸੋਇ[੧੦] ਪਹੁਚੈ ਨਾਹੀ,**
**ਮਨਸਾ[੧੧] ਸਚਿ ਸਮਾਣੀ[੧੨]॥**

**ਜਨਮੁ ਰਤਨੁ ਜਿਨੀ ਖਟਿਆ[੧੩], ਭਲੇ ਸੇ ਵਣਜਾਰੇ[੧੪]॥**

(ਜਿਨੀ—ਅੰਤਲੇ ਸੁਰ ਦਾ ਉਚਾਰਣ ਨਾਸਕੀ, 'ਨ' ਉਚਾਰਣ ਭਾਰਾ।)

**ਕਹੈ ਨਾਨਕੁ, ਜਿਨ ਮੰਨੁ ਨਿਰਮਲੁ, ਸਦਾ ਰਹਹਿ ਗੁਰ ਨਾਲੇ॥੨੦॥**

ਜਿਨ—'ਨ' ਉਚਾਰਣ ਭਾਰ ਸਹਿਤ। ਰਹਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

---

੧. ਮਾਇਕ ਪਦਾਰਥਾਂ ਦੀ ਭੁੱਖ, ਹੜਬਸ। ੨. ਦੀਰਘ। ੩. ਮਨ ਵਿਚੋਂ। ੪. ਸਾਰੇ ਗਿਆਨਾਂ। ੫. ਵਾਂਗ। ੬. ਜੀਵਨ-ਤਾਲ ਤੋਂ ਖੁੰਝੇ ਹੋਏ (ਭੂਤਨੇ)। ੭. ਤੋਂ (ਦੀਖਿਅਤ ਹੋ ਕੇ) । ੮. ਕਰਨ-ਜੋਗ

ਇਹ, ਮਾਇਕੀ ਪਦਾਰਥਾਂ ਦੀ, ਹੜਬਸ ਉਨ੍ਹਾਂ ਨੂੰ ਮਾਨੋ ਦੀਰਘ ਰੋਗ ਚਿੰਬੜਿਆ ਹੋਇਆ ਹੈ, (ਮਾਇਆ-ਮੋਹ ਵਿਚ ਖਚਤ ਹੋ ਕੇ) ਉਨ੍ਹਾਂ ਨੇ ਮਰਨਾ ਮਨੋਂ ਭੁਲਾ ਛੱਡਿਆ ਹੈ।

ਸਾਰੇ ਗਿਆਨਾਂ (ਵੇਦਾਂ) ਵਿਚੋਂ ਨਾਮ ਸ਼੍ਰੋਮਣੀ (ਗਿਆਨ) ਹੈ, (ਇਹ ਤ੍ਰਿਸ਼ਨਾਲੂ ਜੀਵ) ਉਹ (ਨਾਮ) ਸੁਣਦੇ ਹੀ ਨਹੀਂ, ਜੀਵਨ-ਤਾਲ ਤੋਂ ਖੁੰਝੇ ਫਿਰਦੇ ਹਨ, ਜਿਵੇਂ ਭੂਤਨੇ।

ਨਾਨਕ ਆਖਦਾ ਹੈ, ਜਿਨ੍ਹਾਂ (ਭੁੱਲੜ ਮਨੁੱਖਾਂ ਨੇ) ਸੱਚ-ਨਾਮ ਨੂੰ ਛੱਡ ਦਿੱਤਾ ਹੋਇਆ ਹੈ ਅਤੇ ਝੂਠ (ਮਾਇਆ-ਮੋਹ) ਵਿਚ ਗਲਤਾਨ ਹੋਏ ਪਏ ਹਨ, ਉਨ੍ਹਾਂ ਨੇ ਰਤਨ-ਜਨਮ ਜੂਏ ਦੀ ਬਾਜ਼ੀ ਵਿਚ ਹਾਰ ਛੱਡਿਆ ਜਾਣੋ ॥੧੯॥

(ਕਈ ਮਨੁੱਖ) ਦਿਲੋਂ ਪਵਿੱਤਰ ਹੁੰਦੇ ਹਨ ਅਤੇ ਬਾਹਰੋਂ ਵੀ ਪਵਿੱਤਰ (ਹੁੰਦੇ ਹਨ)।

ਜੋ ਜੀਵ ਬਾਹਰੋਂ (ਸਰੀਰ ਕਰਕੇ) ਤਾਂ ਸਾਫ਼-ਸੁਥਰੇ ਹੁੰਦੇ ਹਨ, ਦਿਲੋਂ ਵੀ ਪਵਿੱਤਰ ਹੁੰਦੇ ਹਨ, ਉਨ੍ਹਾਂ ਨੇ ਹੀ (ਵਾਸਤਵ ਵਿਚ) ਸਤਿਗੁਰੂ ਤੋਂ (ਦੀਖਿਅਤ ਹੋ ਕੇ) ਕਰਨ-ਜੋਗ ਜੀਵਨ-ਕਾਰ ਦੀ ਕਮਾਈ ਕੀਤੀ ਹੈ।

ਕੂੜ ਦੀ ਸੋਅ (ਸੰਕਲਪ-ਮਾਤ੍ਰ) ਵੀ ਉਨ੍ਹਾਂ (ਗੁਰਮੁਖਿ ਜੀਊੜਿਆਂ) ਨੂੰ ਪਹੁੰਚਦੀ ਨਹੀਂ, ਉਨ੍ਹਾਂ ਦੇ (ਮਨ ਦੀ) ਵਾਸ਼ਨਾ ਸੱਚ-ਨਾਮ ਦੀ ਬਰਕਤਿ ਨਾਲ ਅੰਦਰ ਹੀ ਸਮਾਅ (ਮਰ-ਮੁੱਕ) ਜਾਂਦੀ ਹੈ।

ਜਿਨ੍ਹਾਂ ਮਨੁੱਖਾਂ ਨੇ ਰਤਨ ਵਰਗਾ ਅਮੋਲਕ ਮਨੁੱਖਾ-ਜਨਮ ਸਫਲ ਕਰ ਲਿਆ (ਭਾਵ, ਜੀਵਨ ਵਿਚ ਸਵਾਸਾਂ ਦੀ ਪੂੰਜੀ ਨਾਲ ਵਣਜ ਕਰ ਕੇ ਮਨੁੱਖਾ-ਜਨਮ ਦਾ ਮਨੋਰਥ ਨਾਮ-ਲਾਹਾ ਪ੍ਰਾਪਤ ਕਰ ਲਿਆ) ਉਹ ਹੀ ਸ੍ਰੇਸ਼ਟ ਵਣਜਾਰੇ ਹਨ।

ਨਾਨਕ ਆਖਦਾ ਹੈ, ਜਿਨ੍ਹਾਂ ਦਾ ਮਨ (ਨਾਮ ਸਿਮਰਨ ਸਦਕਾ) ਪਵਿੱਤਰ ਹੋ ਗਿਆ ਹੈ, ਉਹ ਸਦਾ ਹੀ (ਅੰਤਰ-ਆਤਮੇ) ਗੁਰੂ ਨਾਲ ਜੁੜੇ ਰਹਿੰਦੇ ਹਨ ॥੨੦॥

---

ਜੀਵਨ-ਕਾਰ। ੯. ਕਮਾਈ ਹੈ। ੧੦. ਸੋਅ, ਖ਼ਬਰ। ੧੧. ਮਨ ਦੀ ਵਾਸ਼ਨਾ। ੧੨. ਮਰ-ਮੁਕ ਜਾਂਦੀ ਹੈ। ੧੩. ਸਫਲਾ ਕੀਤਾ। ੧੪. ਵਪਾਰੀ।

**ਜੇ ਕੋ ਸਿਖੁ ਗੁਰੂ ਸੇਤੀ[੧] ਸਨਮੁਖੁ[੨] ਹੋਵੈ ॥**

**ਹੋਵੈ ਤ ਸਨਮੁਖੁ ਸਿਖੁ ਕੋਈ, ਜੀਅਹੁ[੩] ਰਹੈ ਗੁਰ ਨਾਲੇ ॥**

(ਜੀਅਹੁ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

**ਗੁਰ ਕੇ ਚਰਨ ਹਿਰਦੈ ਧਿਆਏ, [੪]ਅੰਤਰ ਆਤਮੈ ਸਮਾਲੇ[੫] ॥**

(ਸਮਾਲੇ—'ਮ' ਉਚਾਰਣ ਭਾਰ ਸਹਿਤ।)

**ਆਪੁ ਛਡਿ ਸਦਾ ਰਹੈ ਪਰਣੈ[੬],**
**ਗੁਰ ਬਿਨੁ ਅਵਰੁ ਨ ਜਾਣੈ ਕੋਇ ॥**

**ਕਹੈ ਨਾਨਕੁ, ਸੁਣਹੁ ਸੰਤਹੁ, ਸੋ ਸਿਖੁ ਸਨਮੁਖੁ ਹੋਇ ॥੨੧॥**

**ਜੇ ਕੋ ਗੁਰ ਤੇ ਵੇਮੁਖੁ[੭] ਹੋਵੈ,**
**ਬਿਨੁ ਸਤਿਗੁਰ ਮੁਕਤਿ[੮] ਨ ਪਾਵੈ ॥**

**ਪਾਵੈ ਮੁਕਤਿ ਨ ਹੋਰਥੈ[੯] ਕੋਈ, ਪੁਛਹੁ ਬਿਬੇਕੀਆ[੧੦] ਜਾਏ ॥**

(ਬਿਬੇਕੀਆ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

**ਅਨੇਕ ਜੂਨੀ ਭਰਮਿ ਆਵੈ, ਵਿਣੁ ਸਤਿਗੁਰ ਮੁਕਤਿ ਨ ਪਾਏ ॥**

(ਜੂਨੀ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

**ਫਿਰਿ ਮੁਕਤਿ ਪਾਏ ਲਾਗਿ ਚਰਣੀ, ਸਤਿਗੁਰੂ ਸਬਦੁ ਸੁਣਾਏ ॥**

(ਚਰਣੀ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

---

੧. ਨਾਲ। ੨. ਆਗਿਆਕਾਰੀ। ੩. ਹਿਰਦਿਓਂ। ੪. ਆਪਣੇ ਆਪ ਵਿਚ। ੫. ਚਿਤਵਨ ਕਰੇ। ੬. ਆਸ੍ਰਤ। ੭. ਮੂੰਹ ਮੋੜ ਲਵੇ। ੮. ਖਲਾਸੀ, ਛੁਟਕਾਰਾ। ੯. ਹੋਰ ਥਾਂ ਤੋਂ। ੧੦. ਸੋਝੀ ਵਾਲਿਆਂ ਤੋਂ।

ਜੇ ਕੋਈ ਸਿਖ (ਆਪਣੇ) ਗੁਰੂ ਨਾਲ ਸਨਮੁਖ ਹੋਵੇ (ਭਾਵ, ਗੁਰੂ ਦਾ ਆਗਿਆਕਾਰੀ ਸੇਵਕ ਬਣਨਾ ਚਾਹੇ);

ਜੇ ਕੋਈ ਸਿਖ ਆਪਣੇ ਗੁਰੂ ਨਾਲ ਸਨਮੁਖ ਹੋਵੇ (ਭਾਵ, ਗੁਰੂ ਦਾ ਆਗਿਆਕਾਰੀ ਸੇਵਕ ਬਣਨਾ ਚਾਹੇ) ਤਾਂ (ਜੁਗਤੀ ਇਹ ਹੈ) ਹਿਰਦਿਓਂ ਗੁਰੂ ਨਾਲ ਜੁੜਿਆ ਰਵ੍ਹੇ।

ਗੁਰੂ ਦੇ ਚਰਨਾਂ (ਗੁਰ-ਸ਼ਬਦ) ਦਾ ਹਿਰਦੇ ਵਿਚ ਧਿਆਨ ਧਰੇ ਅਤੇ ਅੰਤਰ-ਆਤਮੇ (ਹਿਰਦਿਓਂ) ਨਿਰੰਤਰ ਚਿਤਵਨ ਕਰਦਾ ਰਵ੍ਹੇ।

ਆਪਾ-ਭਾਵ (ਹਉਮੈ) ਦਾ ਤਿਆਗ ਕਰ ਕੇ ਸਦਾ ਗੁਰੂ-ਪ੍ਰਾਇਣ (ਆਸ੍ਰਤ) ਹੋਇਆ ਰਵ੍ਹੇ, ਗੁਰੂ ਤੋਂ ਬਗ਼ੈਰ ਕਿਸੇ ਹੋਰ ਨੂੰ (ਜੀਵਨ ਦਾ ਆਸਰਾ) ਨਾ ਸਮਝੇ।

ਨਾਨਕ ਆਖਦਾ ਹੈ, ਸੰਤ-ਜਨੋ ! ਸੁਣੋ, ਉਹ (ਅਜਿਹੀ ਜੀਵਨ-ਜੁਗਤਿ ਵਾਲਾ) ਸਿਖ ਹੀ ਆਗਿਆਕਾਰੀ ਸੇਵਕ ਹੋ ਸਕਦਾ ਹੈ॥੨੧॥

ਜੇ ਕੋਈ (ਸਿਖ) ਆਪਣੇ ਗੁਰੂ ਤੋਂ ਬੇਮੁਖ ਹੋ ਜਾਏ (ਗੁਰੂ ਵਲੋਂ ਮੂੰਹ ਮੋੜ ਲਵੇ) ਉਹ ਸਤਿਗੁਰੂ (ਦੀ ਸ਼ਰਨ ਆਏ) ਬਗ਼ੈਰ (ਅਗਿਆਨ-ਭਰਮ ਤੋਂ) ਖਲਾਸੀ ਪ੍ਰਾਪਤ ਨਹੀਂ ਕਰ ਸਕਦਾ।

ਕੋਈ (ਬੇਮੁਖ ਸਿਖ ਸਤਿਗੁਰੂ ਦੀ ਸ਼ਰਨ ਆਏ ਬਗ਼ੈਰ) ਕਿਧਰੋਂ ਹੋਰ ਥਾਵੋਂ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ, ਬੇਸ਼ਕ ਚੰਗੇ ਮੰਦੇ ਦਾ ਨਿਰਣਾ ਕਰਨ ਦੇ ਸਮਰੱਥ ਸੋਝੀਵਾਨਾਂ ਤੋਂ ਜਾ ਕੇ ਪੁੱਛ ਵੇਖੋ।

(ਅਗਿਆਨ-ਭਰਮ ਦੇ ਕਾਰਨ ਬੇਮੁਖ ਮਨੁੱਖ) ਅਨੇਕਾਂ ਜੂਨਾਂ ਵਿਚ ਭਟਕਦਾ ਆਉਂਦਾ (ਜਾਂਦਾ) ਰਹਿੰਦਾ ਹੈ, ਸਤਿਗੁਰੂ (ਦੀ ਸ਼ਰਨ ਆਏ) ਬਗ਼ੈਰ (ਅਗਿਆਨ-ਭਰਮ ਤੋਂ) ਖਲਾਸੀ ਪ੍ਰਾਪਤ ਨਹੀਂ ਕਰ ਸਕਦਾ।

ਮੁੜ ਘਿੜ ਕੇ ਮੁਕਤੀ ਸਤਿਗੁਰੂ ਦੇ ਚਰਨੀਂ ਲੱਗ ਕੇ ਹੀ ਪ੍ਰਾਪਤ ਕਰ ਸਕਦਾ ਹੈ, ਜਦੋਂ ਸਤਿਗੁਰੂ (ਮਿਹਰ ਕਰ ਕੇ) ਨਾਮ-ਸ਼ਬਦ ਕੰਨੀਂ ਪਾਉਂਦਾ ਹੈ।

ਕਹੈ ਨਾਨਕੁ ਵੀਚਾਰਿ ਦੇਖਹੁ,
ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ, ਗਾਵਹੁ ਸਚੀ ਬਾਣੀ ॥

(ਪਿਆਰਿਹੋ—'ਹੋ' ਦਾ 'ਓ' ਉਚਾਰਨ ਦਰੁਸਤ ਨਹੀਂ।)

ਬਾਣੀ ਤ ਗਾਵਹੁ ਗੁਰੂ ਕੇਰੀ[1], ਬਾਣੀਆ ਸਿਰਿ ਬਾਣੀ ॥

(ਬਾਣੀਆ—ਅੰਤਲੇ ਸੁਰ ਦਾ ਉਚਾਰਨ ਨਾਸਕੀ।)

ਜਿਨ ਕਉ ਨਦਰਿ[2] ਕਰਮੁ ਹੋਵੈ, ਹਿਰਦੈ ਤਿਨਾ ਸਮਾਣੀ ॥

(ਤਿਨਾ—ਅੰਤਲੇ ਸੁਰ ਦਾ ਉਚਾਰਨ ਨਾਸਕੀ, 'ਨ' ਦਾ ਉਚਾਰਨ ਭਾਰ ਸਹਿਤ।)

ਪੀਵਹੁ ਅੰਮ੍ਰਿਤੁ ਸਦਾ ਰਹਹੁ[3] [4]ਹਰਿ ਰੰਗਿ,
ਜਪਿਹੁ ਸਾਰਿਗਪਾਣੀ[5] ॥

(ਜਪਿਹੁ—'ਪ' ਨੂੰ ਲੱਗੀ ਸਿਹਾਰੀ ਦਾ ਉਚਾਰਨ ਛੱਡਣਾ ਨਹੀਂ। ਸਾਰਿਗ—'ਰਿ' ਉਚਾਰਨ ਨਾਸਕੀ।)

ਕਹੈ ਨਾਨਕੁ ਸਦਾ ਗਾਵਹੁ, ਏਹ ਸਚੀ ਬਾਣੀ ॥੨੩॥

ਸਤਿਗੁਰੂ ਬਿਨਾ ਹੋਰ ਕਚੀ[6] ਹੈ ਬਾਣੀ ॥

ਬਾਣੀ ਤ ਕਚੀ ਸਤਿਗੁਰੂ ਬਾਝਹੁ[7], ਹੋਰ ਕਚੀ ਬਾਣੀ ॥

(ਬਾਝਹੁ—ਅੰਤਲੇ ਸੁਰ ਦਾ ਉਚਾਰਨ ਨਾਸਕੀ।)

ਕਹਦੇ ਕਚੇ ਸੁਣਦੇ ਕਚੇ, ਕਚੀਂ[8] [9]ਆਖਿ ਵਖਾਣੀ ॥

(ਕਹਦੇ—'ਹ' ਉਚਾਰਨ ਨਾਸਕੀ; 'ਹ' ਦਾ ਉਚਾਰਨ 'ਹਿ' ਵਾਂਗ ਦਰੁਸਤ ਨਹੀਂ।)

---

੧. ਦੀ। ੨. ਕਿਰਪਾ-ਦ੍ਰਿਸ਼ਟੀ। ੩. ਟਿਕੇ ਰਹੋ, ਗੜੂੰਦ ਰਹੋ। ੪. ਪ੍ਰਭੂ ਦੇ ਪਿਆਰ ਵਿਚ। ੫. ਜਿਸ ਦੇ ਹੱਥ ਵਿਚ ਸਾਰੀ ਪ੍ਰਿਥਵੀ ਹੈ (ਵਾਹਿਗੁਰੂ)। ੬. ਥੋਥੀ (ਫੋਕੀ)। ੭. ਬਗ਼ੈਰ।

ਨਾਨਕ ਆਖਦਾ ਹੈ, (ਦੁਨੀਆ ਦੇ ਲੋਕੋ !) ਵਿਚਾਰ ਕਰ ਵੇਖੋ, (ਕੋਈ ਵੀ ਜੀਵ) ਸਤਿਗੁਰੂ ਤੋਂ ਬਿਨਾ (ਅਗਿਆਨ-ਭਰਮ ਤੋਂ) ਖਲਾਸੀ ਨਹੀਂ ਪਾ ਸਕਦਾ ॥੨੨॥

ਸਤਿਗੁਰੂ ਦੇ ਪਿਆਰੇ ਸਿਖੋ ! (ਸਾਧ ਸੰਗਤਿ ਵਿਚ) ਆਵੋ ਅਤੇ (ਸੱਚੇ ਸਤਿਗੁਰੂ ਦੀ) ਸੱਚੀ (ਸੱਚ ਤੋਂ ਉਪਜੀ ਅਤੇ ਸੱਚ ਵਿਚ ਅਭੇਦਤਾ ਕਰਾਉਣ ਵਾਲੀ) ਬਾਣੀ ਗਾਇਨ ਕਰੋ।

ਬਾਣੀ ਗਾਵੋ ਤਾਂ ਕੇਵਲ ਗੁਰੂ ਦੀ, ਇਹ ਬਾਣੀਆਂ ਵਿਚੋਂ ਸਿਰਮੌਰ ਬਾਣੀ ਹੈ।

ਜਿਨ੍ਹਾਂ ਜੀਵਾਂ ਉੱਤੇ ਪ੍ਰਭੂ ਦੀ ਸਵੱਲੀ ਨਦਰਿ ਹੋਵੇ, ਉਸ ਦਾ ਕਰਮੁ (ਪ੍ਰਸਾਦੁ) ਹੋਵੇ, (ਇਹ ਬਾਣੀ) ਉਨ੍ਹਾਂ ਦੇ ਹਿਰਦੇ ਵਿਚ ਸਮਾਅ ਜਾਂਦੀ ਹੈ।

(ਬਾਣੀ ਵਿਚ ਸਮਾਇਆ ਹੋਇਆ) ਅੰਮ੍ਰਿਤ ਪੀਵੋ (ਅਤੇ ਇਸ ਦੀ ਬਰਕਤਿ ਨਾਲ) ਸਦਾ ਪ੍ਰਭੂ ਦੇ ਪਿਆਰ ਵਿਚ ਗੜੂੰਦ ਰਵ੍ਹੋ, ਇਸ ਤਰ੍ਹਾਂ ਸਾਰਿੰਗ-ਪਾਣੀ ਪ੍ਰਭੂ (ਜਿਸ ਦੇ ਹੱਥ-ਵੱਸ ਸਾਰੀ ਧਰਤੀ ਹੈ) ਨੂੰ (ਨਿਰੰਤਰ) ਜਪਦੇ ਰਵ੍ਹੋ।

ਨਾਨਕ ਆਖਦਾ ਹੈ, (ਜੀਵਨ ਪ੍ਰਯੰਤ) ਸਦਾ ਹੀ ਇਹ (ਸੱਚੇ ਸਤਿਗੁਰੂ ਦੀ) ਸੱਚੀ ਬਾਣੀ ਗਾਇਨ ਕਰਦੇ ਰਵ੍ਹੋ ॥੨੩॥

ਸਤਿਗੁਰੂ (ਦੀ ਉਚਾਰਨ ਕੀਤੀ ਅਥਵਾ ਪ੍ਰਵਾਣ ਕੀਤੀ ਬਾਣੀ) ਤੋਂ ਬਗ਼ੈਰ ਹੋਰ ਸਾਰੀ ਬਾਣੀ ਕੱਚੀ (ਕੱਚ ਅਥਵਾ ਮਾਇਆ ਦੀ ਵਿਆਖਿਆ ਕਰਨ ਵਾਲੀ) ਹੈ।

ਸਤਿਗੁਰੂ (ਦੀ ਉਚਾਰਨ ਕੀਤੀ ਅਥਵਾ ਪ੍ਰਵਾਣ ਕੀਤੀ ਬਾਣੀ ਤੋਂ) ਬਗ਼ੈਰ ਹੋਰ ਬਾਣੀ ਤਾਂ ਨਿਰੋਲ ਕੱਚੀ ਹੈ, (ਦ੍ਰਿੜ੍ਹ ਕਰ ਕੇ ਜਾਣੋ) ਹੋਰ ਸਾਰੀ ਬਾਣੀ ਕੱਚੀ ਹੈ।

(ਕੱਚੀ ਬਾਣੀ ਨੂੰ) ਪੜ੍ਹਨ ਵਾਲੇ ਕੱਚੇ (ਕੱਚ ਦੇ ਵਪਾਰੀ) ਹਨ, ਸੁਣਨ ਵਾਲੇ ਵੀ ਕੱਚੇ (ਕੱਚ ਦੇ ਵਪਾਰੀ) ਹਨ, ਕਿਉਂਕਿ ਇਹ ਕੱਚਿਆਂ (ਕੱਚ ਦੇ ਵਪਾਰੀਆਂ) ਨੇ ਹੀ ਆਖ ਸੁਣਾਈ ਹੁੰਦੀ ਹੈ।

---

੮. ਕੱਚਿਆਂ (ਕੱਚ ਦੇ ਵਪਾਰੀਆਂ) ਨੇ। ੯. ਆਖ ਸੁਣਾਈ।

ਹਰਿ ਹਰਿ ਨਿਤ ਕਰਹਿ ਰਸਨਾ, ਕਹਿਆ ਕਛੂ ਨ ਜਾਣੀ ॥

(ਕਰਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਚਿਤੁ ਜਿਨ ਕਾ ਹਿਰਿ[੧] ਲਇਆ ਮਾਇਆ,
ਬੋਲਨਿ ਪਏ ਰਵਾਣੀ[੨] ॥

ਕਹੈ ਨਾਨਕੁ, ਸਤਿਗੁਰੂ ਬਾਝਹੁ, ਹੋਰ ਕਚੀ ਬਾਣੀ ॥੨੪॥

(ਬਾਝਹੁ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਗੁਰ ਕਾ ਸਬਦੁ ਰਤੰਨੁ ਹੈ, ਹੀਰੇ ਜਿਤੁ[੩] ਜੜਾਉ ॥

ਸਬਦੁ ਰਤਨੁ, ਜਿਤੁ ਮੰਨੁ ਲਾਗਾ, ਏਹੁ ਹੋਆ ਸਮਾਉ[੪] ॥

ਸਬਦ ਸੇਤੀ[੫] ਮਨੁ ਮਿਲਿਆ[੬], ਸਚੈ ਲਾਇਆ ਭਾਉ[੭] ॥

ਆਪੇ ਹੀਰਾ, ਰਤਨੁ ਆਪੇ, ਜਿਸ ਨੋ ਦੇਇ ਬੁਝਾਇ ॥

ਕਹੈ ਨਾਨਕੁ, ਸਬਦੁ ਰਤਨੁ ਹੈ, ਹੀਰਾ ਜਿਤੁ ਜੜਾਉ ॥੨੫॥

ਸਿਵ[੮] ਸਕਤਿ[੯] ਆਪਿ [੧੦]ਉਪਾਇ ਕੈ
ਕਰਤਾ ਆਪੇ ਹੁਕਮੁ ਵਰਤਾਏ ॥

(ਸਿਵ, ਸਕਤਿ—'ਸ' ਉਚਾਰਣ ਵਿਸ਼ੇਸ਼ ਧੁਨੀ।)

ਹੁਕਮੁ ਵਰਤਾਏ, ਆਪਿ ਵੇਖੈ, ਗੁਰਮੁਖਿ[੧੧] ਕਿਸੈ ਬੁਝਾਏ ॥

---

੧. ਠੱਗ ਲਿਆ। ੨. ਬਿਨਾ ਸਮਝੇ ਸੋਚੇ ਰਵਾਂ ਰਵੀਂ ਬੋਲਣ ਦੀ ਕ੍ਰਿਆ। ੩. ਜਿਸ ਕਰਕੇ, ਜਿਸ ਦੇ ਤੁਫ਼ੈਲ। ੪. ਲੀਨ। ੫. ਨਾਲ। ੬. ਇਕ-ਮਿਕ ਹੋ ਗਿਆ। ੭. ਪ੍ਰੇਮ। ੮. ਚੇਤਨਾ, ਜੀਵਾਤਮਾ।

(ਇਹ ਕੱਚ ਦੇ ਵਪਾਰੀ) ਕੇਵਲ ਰਸਨਾ ਦੁਆਰਾ ਹਰਿ ਹਰਿ ਬੋਲਦੇ ਹਨ, (ਪਰ ਮਨੋਂ ਅਭਿੱਜ ਹੁੰਦੇ ਹਨ) ਆਪਣਾ ਬੋਲਿਆ ਹੋਇਆ ਕੁਝ ਵੀ (ਮਨ ਕਰਕੇ) ਨਹੀਂ ਜਾਣਦੇ।

ਜਿਨ੍ਹਾਂ ਮਨੁੱਖਾਂ ਦਾ ਚਿਤ ਮਾਇਆ ਨੇ ਠੱਗ ਲਿਆ ਹੋਵੇ, ਉਹ (ਸਿਧਾਂਤ ਨੂੰ ਸਮਝੇ ਸੋਚੇ ਬਗ਼ੈਰ) ਵਿਅਰਥ ਹੀ ਰਵਾਂ ਰਵੀਂ ਬੋਲੀ ਜਾਂਦੇ ਹਨ।

ਨਾਨਕ ਆਖਦਾ ਹੈ, ਸਤਿਗੁਰੂ (ਦੀ ਉਚਾਰਨ ਕੀਤੀ ਅਥਵਾ ਪ੍ਰਵਾਨ ਕੀਤੀ) ਬਾਣੀ ਤੋਂ ਬਿਨਾ ਹੋਰ ਸਾਰੀ ਬਾਣੀ ਕੱਚੀ ਹੈ॥੨੪॥

ਗੁਰੂ ਦਾ ਸ਼ਬਦ (ਉਪਦੇਸ਼) ਰਤਨ-ਸਮਾਨ ਅਮੋਲਕ ਹੈ, ਜਿਸ ਦੀ ਬਰਕਤਿ ਨਾਲ (ਹਿਰਦੇ ਵਿਚ) ਨਾਮ-ਹੀਰੇ ਦਾ ਜੜਾਉ ਜੜਿਆ ਜਾਂਦਾ ਹੈ।

ਗੁਰ-ਸ਼ਬਦ ਰਤਨ-ਸਮਾਨ ਅਮੋਲਕ ਹੈ, ਜਿਸ ਨਾਲ ਜੇ (ਇਕ ਵਾਰੀ) ਮਨ ਲੱਗ ਗਿਆ ਤਾਂ ਫਿਰ ਇਹ (ਸ਼ਬਦ ਵਿਚ ਹੀ) ਲੀਨ ਹੋ ਗਿਆ।

ਸੱਚੇ ਪ੍ਰਭੂ ਨੇ (ਸ਼ਬਦ ਨਾਲ) ਅਜਿਹਾ ਪ੍ਰੇਮ ਲਾ ਦਿੱਤਾ ਕਿ ਇਹ ਮਨ ਗੁਰ-ਸ਼ਬਦ ਨਾਲ ਇਕ-ਮਿਕ ਹੋ ਗਿਆ।

ਪ੍ਰਭੂ ਆਪ ਹੀ ਨਾਮ-ਹੀਰਾ ਹੈ, ਆਪ ਹੀ ਸ਼ਬਦ-ਰਤਨ (ਉਪਦੇਸ਼) ਹੈ, (ਪਰ ਸੋਝੀ ਉਸ ਨੂੰ ਹੁੰਦੀ ਹੈ) ਜਿਸ ਨੂੰ ਪ੍ਰਭੂ ਆਪ ਜਣਾਅ ਦੇਵੇ।

ਨਾਨਕ ਆਖਦਾ ਹੈ, ਗੁਰ-ਸ਼ਬਦ (ਉਪਦੇਸ਼) ਰਤਨ-ਸਮਾਨ ਅਮੋਲਕ ਹੈ, ਜਿਸ ਦੀ ਬਰਕਤ ਨਾਲ ਨਾਮ-ਹੀਰਾ (ਹਿਰਦੇ ਵਿਚ) ਜੜਿਆ ਜਾਦਾ ਹੈ॥੨੫॥

ਕਰਤਾ ਪੁਰਖ ਆਪ ਹੀ ਸ਼ਿਵ (ਜੀਵਾਤਮਾ) ਅਤੇ ਸ਼ਕਤਿ (ਪ੍ਰਕਿਰਤੀ, ਮਾਇਆ) ਨੂੰ ਪੈਦਾ ਕਰ ਕੇ (ਉਨ੍ਹਾਂ ਉੱਤੇ) ਆਪ ਹੀ ਹੁਕਮ ਚਲਾ ਰਿਹਾ ਹੈ।

(ਕਰਤਾ ਪੁਰਖ ਆਪਣਾ) ਹੁਕਮ ਵਰਤਾ ਰਿਹਾ ਹੈ ਅਤੇ ਆਪ ਹੀ (ਹੁਕਮ ਅਧੀਨ ਵਰਤ ਰਹੀ ਪੁਰਸ਼ ਅਤੇ ਪ੍ਰਕਿਰਤੀ ਦੀ ਜਗਤ-ਖੇਡ) ਵੇਖ ਰਿਹਾ ਹੈ, ਪਰ ਕਿਸੇ ਵਿਰਲੇ ਨੂੰ ਗੁਰੂ ਦੁਆਰਾ (ਆਪਣੀ ਅਤੇ ਆਪਣੇ ਹੁਕਮ ਦੀ) ਸੋਝੀ ਬਖ਼ਸ਼ਦਾ ਹੈ।

੯. ਪ੍ਰਕਿਰਤੀ, ਮਾਇਆ। ੧੦. ਪੈਦਾ ਕਰ ਕੇ। ੧੧. ਗੁਰੂ-ਦੁਆਰਾ।

**ਤੋੜੇ ਬੰਧਨ, ਹੋਵੈ ਮੁਕਤੁ, ਸਬਦੁ ਮੰਨਿ ਵਸਾਏ ॥**

**ਗੁਰਮੁਖਿ[੧] ਜਿਸ ਨੋ ਆਪਿ ਕਰੇ ਸੁ[੨] ਹੋਵੈ,**
**ਏਕਸ ਸਿਉ[੩] ਲਿਵ ਲਾਏ ॥**

(ਸਿਉ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਕਹੈ ਨਾਨਕੁ, ਆਪਿ ਕਰਤਾ, ਆਪੇ ਹੁਕਮੁ ਬੁਝਾਏ ॥੨੬॥**

**ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ,**
**ਤਤੈ[੪] ਸਾਰ ਨ ਜਾਣੀ ॥**
**ਤਤੈ ਸਾਰ ਨ ਜਾਣੀ ਗੁਰੂ ਬਾਝਹੁ[੫],**
**ਤਤੈ ਸਾਰ[੬] ਨ ਜਾਣੀ ॥**

(ਬਾਝਹੁ—'ਹੁ' ਉਚਾਰਣ ਨਾਸਕੀ।)

**ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ,**
**ਸੁਤਿਆ ਰੈਣਿ[੭] ਵਿਹਾਣੀ[੮] ॥**

(ਤਿਹੀ, ਗੁਣੀ, ਸੁਤਿਆ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

**ਗੁਰ ਕਿਰਪਾ ਤੇ ਸੇ ਜਨ ਜਾਗੇ, ਜਿਨਾ ਹਰਿ ਮਨਿ ਵਸਿਆ,**
**ਬੋਲਹਿ ਅੰਮ੍ਰਿਤ ਬਾਣੀ ॥**

(ਬੋਲਹਿ –ਅੰਤਲੇ ਸੁਰ ਦਾ ਉਚਾਰਣ ਨਾਸਕੀ। ਜਿਨਾ—'ਨ' ਉਚਾਰਣ ਭਾਰ ਸਹਿਤ, ਅੰਤਲੇ ਸੁਰ ਦਾ ਉਚਾਰਣ ਨਾਸਕੀ।)

---

੧. ਗੁਰੂ ਦਾ ਅਨੁਸਾਰੀ। ੨. ਉਹ। ੩. ਨਾਲ। ੪. ਸਾਰ ਵਸਤੂ (ਨਾਮ)। ੫. ਬਗ਼ੈਰ, ਬਿਨਾ। ੬. ਸੋਝੀ। ੭. (ਜੀਵਨ-) ਰਾਤ। ੮. ਬੀਤ ਜਾਂਦੀ ਹੈ।

(ਗੁਰੂ ਦਾ ਅਨੁਸਾਰੀ ਹੋਇਆ ਸੂਝਵਾਨ ਸਿਖ) ਗੁਰ-ਸ਼ਬਦ ਨੂੰ ਮਨ ਵਿਚ ਵਸਾਅ ਲੈਂਦਾ ਹੈ ਅਤੇ (ਇਸ ਦੀ ਬਰਕਤ ਨਾਲ ਮਾਇਆ ਦੇ) ਬੰਧਨ ਤੋੜ ਲੈਂਦਾ ਹੈ ਤੇ ਇਸ ਤਰ੍ਹਾਂ (ਜਨਮ ਮਰਨ ਦੇ ਗੇੜ ਤੋਂ) ਮੁਕਤ ਹੋ ਜਾਂਦਾ ਹੈ।

(ਕਰਤਾ ਪੁਰਖ) ਆਪ ਹੀ ਜਿਸ ਨੂੰ ਗੁਰਮੁਖਿ (ਗੁਰੂ ਦਾ ਅਨੁਸਾਰੀ) ਬਣਾ ਦੇਵੇ, ਉਹ ਹੀ (ਗੁਰਮੁਖਿ) ਹੋ ਸਕਦਾ ਹੈ, ਫਿਰ ਉਹ ਇਕ ਪ੍ਰਭੂ ਨਾਲ ਹੀ ਸੁਰਤੀ ਬਿਰਤੀ ਜੋੜੀ ਰੱਖਦਾ ਹੈ।

ਨਾਨਕ ਆਖਦਾ ਹੈ, ਕਰਤਾ-ਪੁਰਖ ਆਪ ਹੀ ਸਭ ਕਾਸੇ ਦਾ ਕਰਨਹਾਰ ਹੈ ਅਤੇ ਆਪ ਹੀ (ਆਪਣੀ ਮਿਹਰ ਕਰ ਕੇ ਗੁਰੂ ਦੁਆਰਾ) ਹੁਕਮ ਬੁਝਾਉਂਦਾ (ਸੂਝ-ਬੂਝ ਬਖ਼ਸ਼ਦਾ) ਹੈ ॥੨੬॥

ਸਿੰਮ੍ਰਿਤੀਆਂ ਅਤੇ ਸ਼ਾਸਤ੍ਰ ਪਾਪ ਪੁੰਨ ਦੀ ਹੀ ਵਿਚਾਰ ਦਸਦੇ ਹਨ, ਇਸ ਨਾਲ ਤੱਤ-ਵਸਤੂ (ਨਾਮ) ਦੀ ਸੋਝੀ ਨਹੀਂ ਪਾਈ ਜਾ ਸਕਦੀ।

ਤੱਤ-ਵਸਤੂ (ਨਾਮ) ਦੀ ਸੋਝੀ ਗੁਰੂ ਤੋਂ ਬਗ਼ੈਰ ਕਦੀ ਨਹੀਂ ਪਾਈ ਜਾ ਸਕਦੀ, (ਯਕੀਨਨ) ਤੱਤ-ਵਸਤੂ ਦੀ ਸੋਝੀ (ਸਿੰਮ੍ਰਿਤੀਆਂ ਸ਼ਾਸਤ੍ਰਾਂ ਦੀ ਦੱਸੀ ਵਿਚਾਰ ਦੁਆਰਾ) ਕਦੀ ਨਹੀਂ ਪਾਈ ਜਾ ਸਕਦੀ।

ਸਾਰਾ ਸੰਸਾਰ ਮਾਇਆ ਦੇ ਤਿੰਨਾਂ ਗੁਣਾਂ (ਰਜ, ਤਮ, ਸਤ ਦੇ ਪ੍ਰਬਲ ਪ੍ਰਭਾਵ) ਕਰਕੇ (ਭਰਮ-ਭੁਲੇਖੇ ਦੀ ਨੀਂਦ) ਵਿਚ ਸੁੱਤਾ ਹੋਇਆ ਹੈ, ਸੁਤੇ ਪਇਆਂ ਹੀ ਜੀਵਨ-ਰਾਤ ਗੁਜ਼ਰ ਜਾਂਦੀ ਹੈ।

ਗੁਰੂ ਦੀ ਕਿਰਪਾ ਦੁਆਰਾ ਜਿਨ੍ਹਾਂ ਦੇ ਮਨ ਵਿਚ ਹਰਿ-ਨਾਮ ਵਸ ਗਿਆ, ਉਹ (ਤ੍ਰਿਗੁਣੀ ਮਾਇਆ ਦੀ ਨੀਂਦ ਵਿਚੋਂ) ਜਾਗ ਉਠੇ (ਸੁਚੇਤ ਹੋ ਗਏ)। ਫਿਰ ਉਹ ਨਿਰੰਤਰ (ਤੱਤ ਨਿਰੂਪਨ ਕਰਨ ਵਾਲੀ) ਅੰਮ੍ਰਿਤ-ਬਾਣੀ ਬੋਲਦੇ ਰਹਿੰਦੇ ਹਨ।

**ਕਹੈ ਨਾਨਕੁ, ਸੋ ਤਤੁ ਪਾਏ, ਜਿਸ ਨੋ ਅਨਦਿਨੁ[੧]**
**ਹਰਿ ਲਿਵ[੨] ਲਾਗੈ, ਜਾਗਤ ਰੈਣਿ ਵਿਹਾਣੀ ॥੨੭॥**

**ਮਾਤਾ ਕੇ ਉਦਰ[੩] ਮਹਿ ਪ੍ਰਤਿਪਾਲ ਕਰੇ,**
**ਸੋ ਕਿਉ ਮਨਹੁ[੪] ਵਿਸਾਰੀਐ ॥**

(ਕਿਉ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਪ੍ਰਤਿਪਾਲ—ਸਿਹਾਰੀ 'ਤ' ਨਾਲ ਉਚਾਰਨੀ ਹੈ, 'ਪ੍ਰ' ਨਾਲ ਨਹੀਂ।)

**ਮਨਹੁ ਕਿਉ ਵਿਸਾਰੀਐ ਏਵਡੁ[੫] ਦਾਤਾ,**
**ਜਿ[੬] ਅਗਨਿ[੭] ਮਹਿ ਆਹਾਰੁ[੮] ਪਹੁਚਾਵਏ ॥**

(ਕਿਉ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

**ਓਸ ਨੋ ਕਿਹੁ[੯] ਪੋਹਿ ਨ ਸਕੀ,**
**ਜਿਸ ਨਉ[੧੦] ਆਪਣੀ ਲਿਵ[੧੧] ਲਾਵਏ ॥**

(ਨਉ—ਉਚਾਰਣ ਨੌਂ।)

**ਆਪਣੀ ਲਿਵ ਆਪੇ ਲਾਏ, ਗੁਰਮੁਖਿ[੧੨] ਸਦਾ ਸਮਾਲੀਐ[੧੩] ॥**

(ਸਮਾਲੀਐ—'ਮ' ਉਚਾਰਣ ਭਾਰ ਸਹਿਤ।)

**ਕਹੈ ਨਾਨਕੁ, ਏਵਡੁ ਦਾਤਾ, ਸੋ ਕਿਉ ਮਨਹੁ ਵਿਸਾਰੀਐ ॥੨੮॥**

(ਕਿਉ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

**ਜੈਸੀ ਅਗਨਿ[੧੪] ਉਦਰ[੧੫] ਮਹਿ[੧੬], ਤੈਸੀ ਬਾਹਰਿ ਮਾਇਆ ॥**

**ਮਾਇਆ ਅਗਨਿ ਸਭ ਇਕੋ ਜੇਹੀ, ਕਰਤੈ ਖੇਲੁ ਰਚਾਇਆ ॥**

---

੧. ਨਿਤਾ-ਪ੍ਰਤਿ। ੨. ਲਗਨ। ੩. ਪੇਟ, ਕੁੱਖ। ੪. ਮਨ ਤੋਂ। ੫. ਏਡਾ ਵੱਡਾ। ੬. ਜਿਹੜਾ। ੭. ਜਠਰਾਗਨਿ, ਮਾਂ ਦੇ ਪੇਟ ਦੀ ਅਗਨੀ। ੮. ਰਿਜ਼ਕ। ੯. ਕੁਝ। ੧੦. ਨੂੰ। ੧੧. ਲਗਨ। ੧੨. ਗੁਰੂ ਦਾ ਅਨੁਸਾਰੀ ਹੋ ਕੇ। ੧੩. ਚਿਤਵਨ ਕਰਨਾ ਚਾਹੀਦਾ ਹੈ। ੧੪. ਮਾਂ ਦੇ ਪੇਟ ਦੀ ਅੱਗ। ੧੫. ਪੇਟ, ਕੁੱਖ। ੧੬. ਵਿਚ।

ਨਾਨਕ ਆਖਦਾ ਹੈ, ਤੱਤ-ਵਸਤੂ (ਨਾਮ) ਕੇਵਲ ਉਹ (ਮਨੁੱਖ) ਹੀ ਪ੍ਰਾਪਤ ਕਰ ਸਕਦਾ ਹੈ, ਜਿਸ ਨੂੰ (ਨਿਤਾ-ਪ੍ਰਤਿ) ਪ੍ਰਭੂ ਦੀ ਲਗਨ ਲੱਗੀ ਰਵ੍ਹੇ ਅਤੇ ਜਿਸ ਦੀ ਜੀਵਨ-ਰਾਤ (ਮਾਇਆ ਦੀ ਨੀਂਦ ਤੋਂ) ਸੁਚੇਤ ਹੋ ਕੇ ਬਤੀਤ ਹੋਵੇ ॥੨੭॥

(ਜਿਹੜਾ ਸਮਰੱਥ ਪ੍ਰਭੂ) ਮਾਂ ਦੀ ਕੁੱਖ ਵਿਚ (ਜੀਵ ਦੀ) ਪ੍ਰਤਿਪਾਲਨਾ ਕਰਦਾ ਹੈ, ਉਹ ਕਿਉਂ ਮਨ ਤੋਂ ਭੁਲਾਈਏ ?

ਏਡਾ ਵੱਡਾ ਦਾਤਾਰ, ਜਿਹੜਾ ਜਠਰਾਗਨਿ (ਮਾਂ ਦੇ ਪੇਟ ਦੀ ਅਗਨੀ) ਵਿਚ ਜੀਵ ਨੂੰ ਰਿਜ਼ਕ ਅਪੜਾਉਂਦਾ ਹੈ, ਉਹ ਕਿਉਂ ਮਨ ਤੋਂ ਭੁਲਾਈਏ ?

ਜਿਸ ਜੀਵ ਨੂੰ (ਪ੍ਰਭੂ ਜੀਵਨ ਵਿਚ) ਆਪਣੀ ਪ੍ਰੇਮ-ਲਗਨ ਲਾ ਦਿੰਦਾ ਹੈ, ਉਸ ਨੂੰ ਕੁਝ (ਦੁਖ-ਕਲੇਸ਼) ਪੁਹ (ਵਿਆਪ) ਨਹੀਂ ਸਕਦਾ।

(ਪ੍ਰਭੂ ਜੀਵ ਦੇ ਅੰਦਰ) ਆਪਣੀ ਪ੍ਰੇਮ-ਲਗਨ (ਪ੍ਰੀਤੀ) ਆਪ ਹੀ (ਗੁਰੂ ਦੁਆਰਾ) ਲਾਉਂਦਾ ਹੈ, ਸੋ, ਗੁਰੂ ਦਾ ਅਨੁਸਾਰੀ ਹੋ ਕੇ ਉਸ ਦਾ ਸਦਾ (ਸਾਸ ਗਿਰਾਸ) ਚਿਤਵਨ ਕਰਦੇ ਰਹਿਣਾ ਚਾਹੀਦਾ ਹੈ।

ਨਾਨਕ ਆਖਦਾ ਹੈ, ਜਿਹੜਾ ਏਡਾ ਵੱਡਾ ਦਾਤਾਰ ਹੈ, ਉਹ ਕਿਉਂ ਮਨ ਤੋਂ ਭੁਲਾ ਦਈਏ ? ॥੨੮॥

ਜਿਹੋ ਜਿਹੀ (ਪ੍ਰਬਲ) ਅਗਨੀ (ਜਠਰਾਗਨਿ) ਮਾਂ ਦੇ ਪੇਟ ਵਿਚ ਹੁੰਦੀ ਹੈ, ਉਹੋ ਜਿਹੀ (ਪ੍ਰਬਲ) ਮਾਇਆ-ਅਗਨੀ ਬਾਹਰ (ਸੰਸਾਰ) ਵਿਚ ਹੈ।

(ਸੰਸਾਰ ਵਿਚ ਵਿਆਪ ਰਹੀ) ਹਰ ਪ੍ਰਕਾਰ ਦੀ ਮਾਇਆ ਅਤੇ (ਮਾਂ ਦੇ ਪੇਟ ਵਿਚਲੀ) ਅੱਗ ਇਕੋ ਜਿਹੀ (ਪ੍ਰਬਲ) ਹੈ, ਕਰਤਾ ਪੁਰਖ ਨੇ (ਮਾਇਆ ਨੂੰ ਸੰਸਾਰ ਦੀ ਪ੍ਰਕਿਰਿਆ ਚਲਾਉਣ ਅਤੇ ਇਸ ਦੇ ਵਿਨਾਸ਼ ਦਾ ਕਾਰਨ ਬਣਾ ਕੇ) ਅਸਚਰਜ ਤਮਾਸ਼ਾ ਰਚ ਰਖਿਆ ਹੈ।

ਜਾ ਤਿਸੁ ਭਾਣਾ ਤਾ ਜੰਮਿਆ, ਪਰਵਾਰਿ ਭਲਾ ਭਾਇਆ ॥

(ਜਾ, ਤਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

ਲਿਵ[੧] ਛੁੜਕੀ[੨], ਲਗੀ ਤ੍ਰਿਸਨਾ,
ਮਾਇਆ ਅਮਰੁ[੩] ਵਰਤਾਇਆ ॥

ਏਹ ਮਾਇਆ, ਜਿਤੁ ਹਰਿ ਵਿਸਰੈ,
ਮੋਹੁ ਉਪਜੈ, [੪]ਭਾਉ ਦੂਜਾ ਲਾਇਆ ॥
ਕਹੈ ਨਾਨਕੁ, ਗੁਰ ਪਰਸਾਦੀ ਜਿਨਾ ਲਿਵ ਲਾਗੀ,
ਤਿਨੀ ਵਿਚੇ ਮਾਇਆ ਪਾਇਆ ॥੨੯॥

ਹਰਿ ਆਪਿ ਅਮੁਲਕੁ ਹੈ, ਮੁਲਿ ਨ ਪਾਇਆ ਜਾਇ ॥

(ਅਮੁਲਕੁ—'ਲ' ਦਾ ਉਚਾਰਣ ਬਲ ਸਹਿਤ।)

ਮੁਲਿ ਨ ਪਾਇਆ ਜਾਇ ਕਿਸੈ ਵਿਟਹੁ[੫],
ਰਹੇ[੬] ਲੋਕ ਵਿਲਲਾਇ[੭] ॥

(ਵਿਟਹੁ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਐਸਾ ਸਤਿਗੁਰੁ ਜੇ ਮਿਲੈ, ਤਿਸ ਨੋ ਸਿਰੁ ਸਉਪੀਐ[੮],
ਵਿਚਹੁ ਆਪੁ ਜਾਇ ॥

(ਸਉਪੀਐ—'ਉ' ਉਚਾਰਣ ਨਾਸਕੀ। ਵਿਚਹੁ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਜਿਸ ਦਾ ਜੀਉ[੯] ਤਿਸੁ [੧੦]ਮਿਲਿ ਰਹੈ, ਹਰਿ ਵਸੈ ਮਨਿ ਆਇ ॥

---

੧. ਸੁਰਤੀ। ੨. ਛੁੱਟ (ਟੁੱਟ) ਗਈ। ੩. ਹੁਕਮ-ਚੱਕਰ। ੪. ਦ੍ਵੈਤਾ-ਭਾਵ। ੫. ਤੋਂ, ਪਾਸੋਂ। ੬. ਰਹਿ ਗਏ, ਹਾਰ-ਹੁਟ ਗਏ। ੭. ਵਿਲਕ ਵਿਲਕ ਕੇ, ਖਪ ਖਪ ਕੇ। ੮. ਅਰਪਨ ਕਰ ਦੇਈਏ।

ਜਦੋਂ ਉਸ ਪ੍ਰਭੂ ਦੀ ਰਜ਼ਾਅ ਹੋਈ ਤਾਂ ਜੀਵ (ਮਾਂ ਦੀ ਕੁੱਖ ਵਿਚੋਂ) ਜਨਮਿਆ, ਟੱਬਰ ਕਬੀਲੇ ਵਿਚ (ਜੀਵ ਦਾ ਜਨਮ ਲੈਣਾ) ਚੰਗਾ ਲੱਗਾ (ਤੇ ਉਹ ਸਭ ਦੇ ਮਨ ਨੂੰ ਪਿਆਰਾ ਲੱਗਾ)।

(ਸੰਸਾਰ ਉੱਤੇ ਜਨਮ ਲੈਂਦਿਆਂ ਹੀ ਮਾਇਆ ਦੇ ਪ੍ਰਭਾਵ ਅਧੀਨ ਜੀਵ ਦੀ) ਪ੍ਰਭੂ ਨਾਲੋਂ ਸੁਰਤੀ ਦੀ ਡੋਰੀ ਟੁੱਟ ਗਈ ਅਤੇ ਉਸ ਨੂੰ ਤ੍ਰਿਸ਼ਨਾ (ਮਾਇਕੀ ਪਦਾਰਥਾਂ ਦੀ ਹੜਬਸ) ਚਿੰਬੜ ਗਈ, ਮਾਇਆ ਨੇ ਉਸ ਉੱਤੇ ਆਪਣਾ ਹੁਕਮ-ਚੱਕਰ ਚਲਾ ਦਿੱਤਾ।

ਇਹ ਮਾਇਆ ਹੀ ਹੈ, ਜਿਸ ਕਰਕੇ ਜੀਵ ਦੇ ਮਨੋਂ ਪ੍ਰਭੂ ਭੁੱਲ ਜਾਂਦਾ ਹੈ, (ਮਾਇਕੀ ਪਦਾਰਥਾਂ ਨਾਲ) ਮੋਹ ਪੈਦਾ ਹੋ ਜਾਂਦਾ ਹੈ ਅਤੇ ਦ੍ਵੈਤਾ-ਭਾਵ (ਪ੍ਰਭੂ ਦੀ ਬਜਾਏ ਮਾਇਆ ਨਾਲ ਪਿਆਰ) ਪੈਦਾ ਹੋ ਜਾਂਦਾ ਹੈ।

ਨਾਨਕ ਆਖਦਾ ਹੈ, ਗੁਰੂ ਦੀ ਕਿਰਪਾ ਸਦਕਾ ਜਿਨ੍ਹਾਂ ਦੀ ਅੰਤਰ-ਆਤਮੇ ਪ੍ਰਭੂ ਨਾਲ) ਸੁਰਤੀ-ਬਿਰਤੀ ਜੁੜ ਗਈ, ਉਨ੍ਹਾਂ ਨੇ ਮਾਇਆ ਵਿਚ ਰਹਿੰਦਿਆਂ ਹੋਇਆਂ ਪ੍ਰਭੂ ਨੂੰ ਪਾ ਲਿਆ ॥੨੯॥

ਪ੍ਰਭੂ ਆਪ ਅਮੁੱਲ (ਮੁੱਲ ਪਾਏ ਜਾ ਸਕਣ ਤੋਂ ਪਰੇ) ਹੈ, ਕਿਸੇ ਮੁੱਲ ਨਾਲ ਪ੍ਰਾਪਤ ਨਹੀਂ ਕੀਤਾ ਜਾ ਸਕਦਾ।

(ਪ੍ਰਭੂ) ਕਿਸੇ ਵੀ ਜੀਵ ਪਾਸੋਂ ਮੁੱਲ ਨਾਲ ਨਹੀਂ ਪਾਇਆ ਜਾ ਸਕਦਾ, ਲੋਕੀ ਖਪ-ਖਪ ਕੇ ਹਾਰ-ਹੁਟ ਗਏ ਹਨ।

ਜੇਕਰ ਅਜਿਹਾ ਸਤਿਗੁਰੂ ਮਿਲ ਪਵੇ (ਜਿਸ ਦੇ ਤੁਫ਼ੈਲ ਅਮੋਲਕ ਪ੍ਰਭੂ ਦੀ ਪ੍ਰਾਪਤੀ ਹੋ ਜਾਵੇ) ਤਾਂ ਉਸ (ਗੁਰੂ) ਨੂੰ ਆਪਣਾ ਸਿਰ ਅਰਪਣ (ਪੂਰਨ ਤੌਰ 'ਤੇ ਸਮਰਪਣ) ਕਰ ਦੇਣਾ ਚਾਹੀਦਾ ਹੈ, ਇੰਜ ਜੀਵ ਦੇ ਅੰਦਰੋਂ ਆਪਾ-ਭਾਵ ਦੂਰ ਹੋ ਜਾਂਦਾ ਹੈ।

ਫਿਰ ਇਹ ਜੀਵਾਤਮਾ ਜਿਸ (ਪਰਮ-ਆਤਮਾ) ਦੀ ਅੰਸ ਹੈ, ਉਸੇ ਨਾਲ ਜੁੜਿਆ ਰਹਿੰਦਾ ਹੈ ਅਤੇ ਹਰੀ ਉਸ ਦੇ ਮਨ ਵਿਚ ਆ ਵੱਸਦਾ ਹੈ।

---

੯. ਜੀਵਾਤਮਾ, ਪ੍ਰਭੂ ਦਾ ਅੰਸ-ਰੂਪ। ੧੦. ਜੁੜਿਆ ਰਹੇ।

**ਹਰਿ ਆਪਿ ਅਮੁਲਕੁ ਹੈ, ਭਾਗ ਤਿਨਾ ਕੇ ਨਾਨਕਾ,**
**ਜਿਨ ਹਰਿ [੧]ਪਲੈ ਪਾਇ ॥੩੦॥**

**ਹਰਿ ਰਾਸਿ ਮੇਰੀ, ਮਨੁ ਵਣਜਾਰਾ[੨] ॥**

**ਹਰਿ ਰਾਸਿ ਮੇਰੀ ਮਨੁ ਵਣਜਾਰਾ, ਸਤਿਗੁਰ ਤੇ ਰਾਸਿ ਜਾਣੀ ॥**

**ਹਰਿ ਹਰਿ ਨਿਤ ਜਪਿਹੁ ਜੀਅਹੁ[੩], ਲਾਹਾ ਖਟਿਹੁ ਦਿਹਾੜੀ[੪] ॥**

(ਜਪਿਹੁ, ਖਟਿਹੁ—'ਪ' ਤੇ 'ਟ' ਨੂੰ ਲੱਗੀ ਸਿਹਾਰੀ ਉਚਾਰਣ ਦਾ ਭਾਗ ਬਣਾਓ। ਜੀਅਹੁ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਏਹੁ ਧਨੁ ਤਿਨਾ ਮਿਲਿਆ, ਜਿਨ ਹਰਿ ਆਪੇ ਭਾਣਾ ॥**

**ਕਹੈ ਨਾਨਕੁ, ਹਰਿ ਰਾਸਿ ਮੇਰੀ, ਮਨੁ ਹੋਆ ਵਣਜਾਰਾ ॥੩੧॥**

**ਏ ਰਸਨਾ, ਤੂ [੫]ਅਨ ਰਸਿ ਰਾਚਿ ਰਹੀ,**
**ਤੇਰੀ ਪਿਆਸ ਨ ਜਾਇ ॥**

**ਪਿਆਸ ਨ ਜਾਇ [੬]ਹੋਰਤੁ ਕਿਤੈ,**
**ਜਿਚਰੁ ਹਰਿ ਰਸੁ [੭]ਪਲੈ ਨ ਪਾਇ ॥**
**ਹਰਿ ਰਸੁ ਪਾਇ ਪਲੈ, ਪੀਐ ਹਰਿ ਰਸੁ,**
**ਬਹੁੜਿ[੮] ਨ ਤ੍ਰਿਸਨਾ ਲਾਗੈ ਆਇ ॥**

---

੧. ਪਲੇ ਵਿਚ ਪੈਂਦਾ ਹੈ, ਪ੍ਰਾਪਤ ਹੁੰਦਾ ਹੈ। ੨. ਵਣਜ ਕਰਨ ਵਾਲਾ, ਸੌਦਾਗਰ। ੩. ਹਿਰਦਿਓਂ। ੪. ਦਿਨੇ ਦਿਨੇ, ਹਰ ਰੋਜ਼। ੫. ਹੋਰ ਕਿਸਮ ਦੇ (ਮਾਇਕ) ਚਸਕੇ ਵਿਚ। ੬. ਕਿਸੇ ਹੋਰ (ਪਦਾਰਥ ਚਖਣ)। ੭. ਪਲੇ ਵਿਚ ਨਹੀਂ ਪੈਂਦਾ, ਪ੍ਰਾਪਤ ਨਹੀਂ ਹੁੰਦਾ। ੮. ਫਿਰ।

ਪ੍ਰਭੂ ਆਪ ਅਮੁੱਲ (ਮੁੱਲ ਪਾਏ ਜਾ ਸਕਣ ਤੋਂ ਪਰੇ) ਹੈ, ਨਾਨਕ ! ਉਨ੍ਹਾਂ ਮਨੁੱਖਾਂ ਦੇ ਭਾਗ (ਵੱਡਿਓਂ ਵੱਡੇ) ਹਨ, ਜਿਨ੍ਹਾਂ ਨੂੰ (ਪੂਰੇ ਗੁਰੂ ਦੀ ਬਰਕਤ ਨਾਲ) ਹਰੀ ਪ੍ਰਾਪਤ ਹੋ ਜਾਂਦਾ ਹੈ॥੩੦॥

ਹਰਿ-ਨਾਮ ਮੇਰੀ (ਨਾਲ ਨਿਭਣ ਵਾਲੀ) ਰਾਸ-ਪੂੰਜੀ ਹੈ, ਮੇਰਾ ਮਨ ( ਹਰਿ-ਨਾਮ ਦਾ) ਵਣਜਾਰਾ (ਬਣ ਗਿਆ) ਹੈ।

ਹਰਿ-ਨਾਮ ਮੇਰੀ (ਨਾਲ ਨਿਭਣ ਵਾਲੀ) ਰਾਸ-ਪੂੰਜੀ ਹੈ, ਮੇਰਾ ਮਨ (ਇਸ ਰਾਸ ਦਾ) ਵੰਣਜਾਰਾ (ਬਣ ਗਿਆ) ਹੈ, ਇਸ ਰਾਸ-ਪੂੰਜੀ (ਦੀ ਸੋਝੀ) ਸਤਿਗੁਰੂ ਤੋਂ ਜਾਣੀ ਹੈ।

(ਸਤਿਗੁਰੂ ਨੇ ਫ਼ੁਰਮਾਇਆ ਹੈ) ਹਿਰਦਿਓਂ (ਲਿਵ ਲਾ ਕੇ) ਸਦਾ ਹੀ ਹਰੀ ਦਾ ਹਰਿ-ਨਾਮ ਜਪਦੇ ਰਵ੍ਹੋ ਤੇ ਇਸ ਤਰ੍ਹਾਂ ਨਿਤਾ-ਪ੍ਰਤਿ ਲਾਭ ਖਟਦੇ ਰਵ੍ਹੋ।

ਇਹ (ਹਰਿ-ਨਾਮ) ਧਨ ਉਨ੍ਹਾਂ ਨੂੰ ਮਿਲਿਆ ਹੈ ਜਿਨ੍ਹਾਂ ਨੂੰ ਦੇਣਾ ਪ੍ਰਭੂ ਨੂੰ ਆਪ ਚੰਗਾ ਲੱਗਾ ਹੈ।

ਨਾਨਕ ਆਖਦਾ ਹੈ, ਹਰਿ-ਨਾਮ ਮੇਰੀ (ਨਾਲ ਨਿਭਣ ਵਾਲੀ) ਰਾਸ-ਪੂੰਜੀ ਹੈ, ਮੇਰਾ ਮਨ ਇਸ ਜੀਵਨ-ਰਾਸ ਦਾ ਵਣਜਾਰਾ (ਬਣ ਗਿਆ) ਹੈ॥੩੧॥

ਹੇ ਰਸਾਂ ਨੂੰ ਪਰਖਣ ਅਤੇ ਮਾਨਣ ਵਾਲੀ ਜੀਭਾ ! ਤੂੰ ਹੋਰ ਕਿਸਮ ਦੇ (ਮਾਇਕੀ) ਚਸਕੇ ਵਿਚ ਖਚਿਤ ਹੋਈ ਪਈ ਹੈਂ, (ਨਿਸਚੇ ਜਾਣ ! ਇਸ ਮਾਇਕੀ ਚਸਕੇ ਨਾਲ) ਤੇਰੀ (ਰਸ ਮਾਣਨ ਦੀ) ਪਿਆਸ ਨਹੀਂ ਮਿਟ ਸਕਦੀ।

(ਨਿਸਚੇ ਜਾਣ !) ਕਿਸੇ ਹੋਰ (ਪਦਾਰਥ ਚਖਣ) ਨਾਲ ਤੇਰੀ ਪਿਆਸ ਮਿਟ ਨਹੀਂ ਸਕਦੀ, ਜਿੰਨਾ ਚਿਰ ਹਰਿ-ਨਾਮ-ਰਸ ਤੈਨੂੰ ਪ੍ਰਾਪਤ ਨਹੀਂ ਹੁੰਦਾ।

ਜਿਸ ਮਨੁੱਖ ਨੂੰ ਹਰਿ-ਨਾਮ-ਰਸ ਪ੍ਰਾਪਤ ਹੋ ਜਾਏ ਅਤੇ ਉਹ ਹਰਿ-ਨਾਮ-ਰਸ ਨੂੰ ਨਿਰੰਤਰ ਪੀਂਦਾ ਰਵ੍ਹੇ, ਫਿਰ ਉਸ ਨੂੰ ਮਾਇਕੀ ਰਸਾਂ ਦੀ ਹਿੜਬਸ (ਹਲਕਾਅ) ਨਹੀਂ ਚਿੰਬੜਦੀ।

ਏਹੁ ਹਰਿ ਰਸੁ ਕਰਮੀ[1] ਪਾਈਐ,
ਸਤਿਗੁਰੁ ਮਿਲੈ ਜਿਸੁ ਆਇ ॥

(ਕਰਮੀ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

ਕਹੈ ਨਾਨਕੁ, ਹੋਰਿ ਅਨ ਰਸ ਸਭਿ ਵੀਸਰੇ[2],
ਜਾ ਹਰਿ ਵਸੈ ਮਨਿ ਆਇ ॥੩੨॥

(ਜਾ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

ਏ ਸਰੀਰਾ ਮੇਰਿਆ, ਹਰਿ ਤੁਮ ਮਹਿ ਜੋਤਿ[3] ਰਖੀ,
ਤਾ ਤੂ ਜਗ ਮਹਿ ਆਇਆ ॥

(ਤਾ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

ਹਰਿ ਜੋਤਿ ਰਖੀ ਤੁਧੁ ਵਿਚਿ, ਤਾ ਤੂ ਜਗ ਮਹਿ ਆਇਆ ॥

(ਤਾ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

ਹਰਿ ਆਪੇ ਮਾਤਾ, ਆਪੇ ਪਿਤਾ,
ਜਿਨਿ ਜੀਉ[4] ਉਪਾਇ[5] ਜਗਤੁ ਦਿਖਾਇਆ ॥

(ਜਿਨਿ—'ਨ' ਉਚਾਰਣ ਭਾਰ ਸਹਿਤ।)

ਗੁਰ ਪਰਸਾਦੀ ਬੁਝਿਆ, ਤਾ ਚਲਤੁ[6] ਹੋਆ,
ਚਲਤੁ ਨਦਰੀ ਆਇਆ ॥

(ਤਾ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

ਕਹੈ ਨਾਨਕੁ, ਸ੍ਰਿਸਟਿ ਕਾ ਮੂਲੁ ਰਚਿਆ, ਜੋਤਿ ਰਾਖੀ,
ਤਾ ਤੂ ਜਗ ਮਹਿ ਆਇਆ ॥੩੩॥

(ਤਾ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

---

੧. ਭਾਗਾਂ ਨਾਲ। ੨. ਵਿਸਰਜਨ (ਦੂਰ) ਹੋ ਜਾਂਦੇ ਹਨ। ੩. ਚੇਤਨ-ਸੱਤਾ। ੪. ਜੀਵਾਤਮਾ। ੫. ਸਾਜ ਕੇ। ੬. ਅਚੰਭਾ।

ਇਹ ਹਰਿ-ਨਾਮ-ਰਸ ਵੱਡੇ ਭਾਗਾਂ ਕਰਕੇ (ਕੇਵਲ ਉਸ ਨੂੰ) ਮਿਲਦਾ ਹੈ, ਜਿਸ ਨੂੰ (ਪ੍ਰਭੂ-ਮਿਹਰ ਸਦਕਾ ਪੂਰਨ) ਸਤਿਗੁਰੂ ਆ ਮਿਲੇ।

ਨਾਨਕ ਆਖਦਾ ਹੈ, ਹੋਰ ਹੋਰ ਕਿਸਮ ਦੇ ਮਾਇਕੀ-ਰਸਾਂ (ਦੇ ਸੰਕਲਪ) ਸਾਰੇ ਵਿਸਰਜਨ (ਦੂਰ) ਹੋ ਜਾਂਦੇ ਹਨ, ਜਦੋਂ ਹਰਿ-ਨਾਮ-ਰਸ ਮਨ ਵਿਚ ਆ ਵਸੇ॥੩੨॥

ਹੇ (ਮਿੱਟੀ ਦੇ ਪੁਤਲੇ) ਮੇਰੇ ਸਰੀਰ! (ਜੋਤੀ-ਸਰੂਪ) ਪ੍ਰਭੂ ਨੇ ਤੇਰੇ ਵਿਚ (ਆਪਣੀ) ਜੋਤਿ (ਚੇਤਨ-ਸੱਤਾ) ਟਿਕਾਈ, ਤਾਂ ਤੂੰ ਸੰਸਾਰ ਵਿਚ ਆਇਆ।

(ਜੋਤੀ-ਸਰੂਪ) ਪ੍ਰਭੂ ਨੇ ਤੇਰੇ ਵਿਚ (ਆਪਣੀ) ਜੋਤਿ (ਚੇਤਨ-ਸੱਤਾ) ਰਖੀ ਤਾਂ ਤੂੰ ਸੰਸਾਰ ਵਿਚ ਆਇਆ।

(ਵਾਸਤਵ ਵਿਚ) ਪ੍ਰਭੂ ਆਪ ਹੀ ਤੇਰਾ ਪਿਉ ਹੈ, ਆਪੇ ਹੀ ਮਾਂ ਹੈ, ਜਿਸ ਨੇ ਜੀਵਾਤਮਾ ਸਾਜ ਕੇ (ਮਿੱਟੀ ਦੀ ਮੜੋਲੀ ਵਿਚ ਪਾ ਕੇ) ਤੈਨੂੰ ਜਗਤ-ਤਮਾਸ਼ਾ ਵਿਖਾਇਆ।

ਗੁਰੂ ਦੀ ਕਿਰਪਾ ਦੁਆਰਾ (ਜਦੋਂ ਪਰਮ-ਆਤਮਾ ਅਤੇ ਜੀਵ-ਆਤਮਾ ਦੀ ਪਰਸਪਰ ਅਭੇਦਤਾ ਦੇ ਰਹੱਸ ਨੂੰ) ਜਾਣ ਲਿਆ ਤਾਂ ਇਕ ਅਚੰਭਾ ਵਾਪਰਿਆ (ਉਹ ਇਹ ਕਿ ਪੰਜ-ਭੂਤਕੀ ਸਰੀਰ ਅਤੇ ਪੰਜ-ਭੂਤਕੀ ਸੰਸਾਰ) ਇਕ ਖੇਡ-ਤਮਾਸ਼ਾ ਦਿਸ ਆਇਆ।

ਨਾਨਕ ਆਖਦਾ ਹੈ, (ਕਰਤਾ ਪੁਰਖ ਨੇ) ਸ੍ਰਿਸ਼ਟੀ ਦਾ ਮੁੱਢ ਬੱਧਾ, ਤੇਰੇ ਵਿਚ (ਆਪਣੀ) ਜੋਤਿ (ਚੇਤਨ-ਸੱਤਾ) ਟਿਕਾਈ ਤਾਂ ਤੂੰ ਸੰਸਾਰ ਵਿਚ ਆਇਆ॥੩੩॥

ਮਨਿ ਚਾਉ ਭਇਆ, ਪ੍ਰਭ ਆਗਮੁ[੧] ਸੁਣਿਆ ॥
ਹਰਿ ਮੰਗਲੁ[੨] ਗਾਉ ਸਖੀ, ਗ੍ਰਿਹੁ[੩] ਮੰਦਰੁ[੪] ਬਣਿਆ ॥

ਹਰਿ ਗਾਉ ਮੰਗਲੁ ਨਿਤ ਸਖੀਏ[੫],
ਸੋਗੁ[੬] ਦੂਖੁ ਨ ਵਿਆਪਏ ॥

ਗੁਰ ਚਰਨ ਲਾਗੇ, ਦਿਨ ਸਭਾਗੇ[੭],
ਆਪਣਾ ਪਿਰੁ[੮] ਜਾਪਏ[੯] ॥

ਅਨਹਤ[੧੦] ਬਾਣੀ ਗੁਰ ਸਬਦਿ ਜਾਣੀ,
ਹਰਿ ਨਾਮੁ ਹਰਿ ਰਸੁ ਭੋਗੋ[੧੧] ॥

ਕਹੈ ਨਾਨਕੁ, ਪ੍ਰਭੁ ਆਪਿ ਮਿਲਿਆ,
ਕਰਣ ਕਾਰਣ ਜੋਗੋ[੧੨] ॥੩੪॥

ਏ ਸਰੀਰਾ ਮੇਰਿਆ, ਇਸੁ ਜਗ ਮਹਿ ਆਇ ਕੈ,
ਕਿਆ ਤੁਧੁ ਕਰਮ[੧੩] ਕਮਾਇਆ[੧੪] ॥

ਕਿ[੧੫] ਕਰਮ ਕਮਾਇਆ ਤੁਧੁ ਸਰੀਰਾ,
ਜਾ ਤੂ ਜਗ ਮਹਿ ਆਇਆ ॥

(ਜਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

---

੧. ਆਉਣਾ। ੨. ਅਨੰਦ-ਮਈ ਗੀਤ। ੩. ਹਿਰਦਾ-ਘਰ। ੪. ਨਿਵਾਸ-ਅਸਥਾਨ। ੫. ਸਹੇਲੀਓ। ੬. ਝੋਰਾ। ੭. ਭਾਗਾਂ ਵਾਲੇ। ੮. ਪ੍ਰਭੂ-ਪਤੀ। ੯. ਜਾਣ ਲਈਦਾ ਹੈ। ੧੦. ਨਿਰੰਤਰ ਇਕ-ਰਸ ਵਜਣ ਵਾਲੀ ਅਨਹਦ-ਧੁਨੀ। ੧੧. ਭੋਗ, ਭੋਜਨ। ੧੨. ਜੋਗ, ਸਮਰੱਥ।

ਮਨ ਵਿਚ ਚਾਅ ਚੜ੍ਹ ਗਿਆ ਜਦੋਂ ਪ੍ਰਭੂ ਦਾ (ਹਿਰਦੇ-ਸੇਜਾ ਉੱਤੇ) ਆਉਣਾ ਸੁਣਿਆ।

ਹੇ ਸਹੇਲੀਓ (ਗਿਆਨ ਇੰਦਰੀਓ)! ਪ੍ਰਭੂ ਦਾ (ਸਿਫ਼ਤਿ-ਸਾਲਾਹ ਰੂਪੀ) ਮੰਗਲ-ਮਈ ਗੀਤ ਗਾਓ, ਹੁਣ ਇਹ ਹਿਰਦਾ-ਘਰ ਪ੍ਰਭੂ ਦਾ ਨਿਵਾਸ-ਅਸਥਾਨ ਬਣ ਗਿਆ ਹੈ।

ਹੇ ਸਹੇਲੀਓ (ਗਿਆਨ ਇੰਦਰੀਓ)! ਪ੍ਰਭੂ ਦਾ (ਸਿਫ਼ਤਿ-ਸਾਲਾਹ ਰੂਪੀ) ਮੰਗਲ-ਮਈ ਜਸ ਨਿਤਾ-ਪ੍ਰਤਿ ਗਾਉ, (ਜਿਸ ਦੀ ਬਰਕਤ ਨਾਲ) ਕਿਸੇ ਕਿਸਮ ਦਾ ਦੁਖ ਜਾਂ ਝੋਰਾ ਵਿਆਪ ਨਹੀਂ ਸਕਦਾ।

ਗੁਰੂ ਦੇ ਚਰਨੀਂ ਲੱਗਿਆਂ ਆਪਣਾ ਪ੍ਰਭੂ-ਪਤੀ ਜਾਣ ਲਈਦਾ ਹੈ, ਫਿਰ ਜ਼ਿੰਦਗੀ ਦੇ ਦਿਨ ਭਾਗਾਂ ਵਾਲੇ ਹੋ ਜਾਂਦੇ ਹਨ।

ਗੁਰੂ ਦੇ ਸ਼ਬਦ (ਦੀ ਅਤੁੱਟ ਕਮਾਈ) ਦੁਆਰਾ ਅੰਦਰ ਨਿਰੰਤਰ-ਇਕ-ਰਸ ਵੱਜਣ ਵਾਲੀ ਅਨਹਦ ਧੁਨੀ ਜਾਣ (ਅਨੁਭਵ ਕਰ) ਲਈ ਹੈ, ਹਰਿ-ਨਾਮ ਰੂਪੀ ਹਰਿ-ਰਸ ਆਤਮਿਕ-ਭੋਜਨ ਬਣ ਗਿਆ ਹੈ।

ਨਾਨਕ ਆਖਦਾ ਹੈ, (ਗੁਰੂ ਦੀ ਮਿਹਰ ਸਦਕਾ) ਕਰਣ ਕਾਰਣ ਸਮਰੱਥ ਪ੍ਰਭੂ ਆਪ ਆ ਮਿਲਿਆ ਹੈ॥੩੪॥

ਹੇ ਮੇਰਿਆ ਸਰੀਰਾ! ਇਸ ਸੰਸਾਰ ਵਿਚ ਆ ਕੇ ਇਹ ਤੂੰ ਕੀ (ਕੁਫੱਕੜੇ) ਕੰਮ ਕੀਤੇ ਹਨ!

ਸਰੀਰਾ! ਜਦੋਂ ਦਾ ਤੂੰ ਸੰਸਾਰ ਵਿਚ ਆਇਆ ਹੈਂ, ਤੂੰ ਕੀ (ਕੁਫੱਕੜੇ) ਕਰਮ ਕਮਾਏ ਹਨ!

---

੧੩. ਕੰਮ (ਬਹੁ-ਵਚਨ)। ੧੪. ਕਮਾਇ+ਆ, ਕਮਾਏ ਹਨ (ਬਹੁ-ਵਚਨੀ ਕ੍ਰਿਆ)। ੧੫. ਕਿਹੜਾ।

**ਜਿਨਿ ਹਰਿ ਤੇਰਾ [1]ਰਚਨੁ ਰਚਿਆ,**
**ਸੋ ਹਰਿ ਮਨਿ ਨ ਵਸਾਇਆ ॥**

**[2]ਗੁਰ ਪਰਸਾਦੀ ਹਰਿ ਮੰਨਿ ਵਸਿਆ,**
**ਪੂਰਬਿ[3] ਲਿਖਿਆ ਪਾਇਆ ॥**

**ਕਹੈ ਨਾਨਕੁ, ਏਹੁ ਸਰੀਰੁ ਪਰਵਾਣੁ ਹੋਆ,**
**ਜਿਨਿ ਸਤਿਗੁਰ ਸਿਉ[4] ਚਿਤੁ ਲਾਇਆ ॥੩੫॥**

(ਸਿਉ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

**ਏ ਨੇਤ੍ਰਹੁ ਮੇਰਿਹੋ, ਹਰਿ ਤੁਮ ਮਹਿ ਜੋਤਿ[5] ਧਰੀ,**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥**

**ਹਰਿ ਬਿਨੁ ਅਵਰੁ ਨ ਦੇਖਹੁ ਕੋਈ, ਨਦਰੀ[6] ਹਰਿ ਨਿਹਾਲਿਆ[7] ॥**

**ਏਹੁ ਵਿਸੁ[8] ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ,**
**ਹਰਿ ਰੂਪੁ ਨਦਰੀ ਆਇਆ ॥**

**ਗੁਰ ਪਰਸਾਦੀ ਬੁਝਿਆ, ਜਾ ਵੇਖਾ ਹਰਿ ਇਕੁ ਹੈ,**
**ਹਰਿ ਬਿਨੁ ਅਵਰੁ ਨ ਕੋਈ ॥**

[ਜਾ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਵੇਖਾ—(ਵੇਖਿਆ—ਕ੍ਰਿਆ ਭੂਤ-ਕਾਲ, ਇਕ-ਵਚਨ) ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ।]

**ਕਹੈ ਨਾਨਕੁ, ਏਹਿ[9] ਨੇਤ੍ਰ ਅੰਧ[10] ਸੇ,**
**ਸਤਿਗੁਰਿ ਮਿਲਿਐ [11]ਦਿਬ ਦ੍ਰਿਸਟਿ ਹੋਈ ॥੩੬॥**

(ਦਿਬ-ਦ੍ਰਿਸਟਿ—ਸਮਾਸੀ ਸ਼ਬਦ, ਉਚਾਰਣ ਇਕੱਠਾ। ਦ੍ਰਿਸਟਿ—'ਸ' ਉਚਾਰਣ ਵਿਸ਼ੇਸ਼ ਧੁਨੀ।)

---

੧. ਸਰੀਰ ਬਣਾਇਆ। ੨. ਗੁਰੂ ਦੀ ਕਿਰਪਾ ਦੁਆਰਾ। ੩. ਪਹਿਲਾਂ ਤੋਂ (ਧੁਰ ਦਰਗਾਹੋਂ)।

ਜਿਸ ਪ੍ਰਭੂ ਨੇ ਤੇਰਾ (ਸੁੰਦਰ) ਸਰੂਪ ਬਣਾ ਰਖਿਆ ਹੈ, ਉਹ ਪ੍ਰਭੂ ਤੂੰ ਮਨ ਵਿਚ ਵਸਾਇਆ ਹੀ ਨਹੀਂ।

(ਜਿਸ ਮਨੁੱਖ ਦਾ) ਧੁਰ ਦਰਗਾਹੋਂ ਲਿਖਿਆ ਪੂਰਬਲਾ ਭਾਗ ਉਦੈ ਹੋਇਆ, ਗੁਰੂ ਦੀ ਕਿਰਪਾ ਦੁਆਰਾ ਪ੍ਰਭੂ (ਉਸ ਦੇ) ਮਨ ਵਿਚ ਆ ਵਸਿਆ।

ਨਾਨਕ ਆਖਦਾ ਹੈ, ਜਿਸ ਮਨੁੱਖ ਨੇ ਸਤਿਗੁਰੂ ਨਾਲ ਚਿਤ ਜੋੜ ਲਿਆ, ਉਸ ਦਾ ਇਹ ਮਨੁੱਖਾ-ਸਰੀਰ (ਪ੍ਰਭੂ ਦਰ 'ਤੇ) ਕਬੂਲ ਪੈ ਗਿਆ॥੩੫॥

ਹੇ ਮੇਰੇ ਨੈਣੋ! (ਜੋਤੀ ਸਰੂਪ) ਪ੍ਰਭੂ ਨੇ ਤੁਹਾਡੇ ਵਿਚ ਜੋਤਨਾ ਧਰੀ ਹੋਈ ਹੈ, ਪ੍ਰਭੂ ਤੋਂ ਬਗ਼ੈਰ ਕੋਈ ਦੂਜਾ ਦੇਖੋ ਹੀ ਨਾ (ਭਾਵ, ਹਰੇਕ ਵਿਚ ਪ੍ਰਭੂ ਹੀ ਵੇਖੋ)।

ਪ੍ਰਭੂ ਤੋਂ ਬਿਨਾ ਕੋਈ ਹੋਰ ਦੇਖੋ ਹੀ ਨਾ, ਨਜ਼ਰ (ਦ੍ਰਿਸ਼ਟੀ) ਦੁਆਰਾ ਕੇਵਲ ਪ੍ਰਭੂ ਹੀ ਵੇਖਣਾ ਚਾਹੀਦਾ ਹੈ।

ਇਹ ਵਿਸ਼ਵ (ਸਮੁੱਚਾ) ਸੰਸਾਰ ਜਿਹੜਾ ਤੁਸੀਂ ਦੇਖਦੇ ਹੋ, ਇਹ ਉਸ ਪ੍ਰਭੂ ਦਾ ਹੀ ਰੂਪ ਹੈ, ਹਰੀ ਦਾ ਰੂਪ ਨਜ਼ਰੀ ਆਉਣਾ ਚਾਹੀਏ।

ਜਦੋ ਗੁਰੂ ਦੀ ਕਿਰਪਾ ਦੁਆਰਾ (ਪ੍ਰਭੂ ਦੀ ਸਰਬ-ਵਿਆਪਕਤਾ ਦਾ ਭੇਤ) ਜਾਣ ਲਿਆ, ਫਿਰ (ਗੁਰੂ-ਬਖ਼ਸ਼ੀ ਦਿਬ-ਦ੍ਰਿਸ਼ਟੀ ਦੁਆਰਾ) ਜਦੋਂ ਵੇਖਿਆ (ਤਾਂ ਦਿਸਿਆ ਕਿ) ਸਭ ਪਾਸੇ ਇਕ ਪ੍ਰਭੂ ਹੀ ਵਿਆਪਕ ਹੋਇਆ ਪਿਆ ਹੈ, ਪ੍ਰਭੂ ਬਗ਼ੈਰ ਕੋਈ ਹੋਰ ਹੈ ਈ ਨਹੀਂ।

ਨਾਨਕ ਆਖਦਾ ਹੈ, ਇਹ ਨੈਣ (ਅਗਿਆਨਤਾ ਕਾਰਨ ਪ੍ਰਭੂ ਦੀ ਪਛਾਣ ਵਲੋਂ) ਮਾਨੋ ਅੰਨ੍ਹੇ ਹੋਏ ਪਏ ਸਨ, ਸਤਿਗੁਰੂ ਮਿਲ ਪੈਣ 'ਤੇ ਇਨ੍ਹਾਂ ਦੀ ਦ੍ਰਿਸ਼ਟੀ ਸੂਖਮ ਤੱਤ ਨੂੰ ਵੇਖਣ ਵਾਲੀ ਗਿਆਨ-ਦ੍ਰਿਸ਼ਟੀ ਹੋ ਗਈ ਹੈ॥੩੬॥

---

੪. ਨਾਲ। ੫. ਜੋਤਨਾ। ੬. ਦ੍ਰਿਸ਼ਟੀ ਦੁਆਰਾ। ੭. ਵੇਖਣਾ ਚਾਹੀਦਾ ਹੈ। ੮. ਵਿਸ਼ਵ (ਸਾਰਾ)। ੯. ਏਹਿ—ਬਹੁ-ਵਚਨ; ਏਹੁ—ਇਕ ਵਚਨ। ੧੦. ਅੰਨ੍ਹੇ। ੧੧. ਗਿਆਨ-ਦ੍ਰਿਸ਼ਟੀ।

ਏ ਸ੍ਰਵਣਹੁ[1] ਮੇਰਿਹੋ, ਸਾਚੈ[2] ਸੁਨਣੈ ਨੋ[3] ਪਠਾਏ[4] ॥

ਸਾਚੈ ਸੁਨਣੈ ਨੋ ਪਠਾਏ, ਸਰੀਰਿ ਲਾਏ, ਸੁਣਹੁ ਸਤਿ ਬਾਣੀ ॥

ਜਿਤੁ[5] ਸੁਣੀ ਮਨੁ ਤਨੁ ਹਰਿਆ ਹੋਆ, ਰਸਨਾ ਰਸਿ ਸਮਾਣੀ ॥

ਸਚੁ ਅਲਖ[6] ਵਿਡਾਣੀ[7], ਤਾ ਕੀ ਗਤਿ[8] ਕਹੀ ਨ ਜਾਏ ॥

ਕਹੈ ਨਾਨਕੁ, ਅੰਮ੍ਰਿਤ[9] ਨਾਮੁ ਸੁਣਹੁ, ਪਵਿਤ੍ਰ ਹੋਵਹੁ,
ਸਾਚੈ ਸੁਨਣੈ ਨੋ ਪਠਾਏ ॥੩੭॥

ਹਰਿ, ਜੀਉ[10] ਗੁਫਾ[11] ਅੰਦਰਿ ਰਖਿ ਕੈ,
ਵਾਜਾ ਪਵਣੁ[12] ਵਜਾਇਆ ॥

ਵਜਾਇਆ ਵਾਜਾ ਪਉਣ,
ਨਉ ਦੁਆਰੇ ਪਰਗਟੁ ਕੀਏ, ਦਸਵਾ ਗੁਪਤੁ ਰਖਾਇਆ ॥

(ਨਉ, ਦਸਵਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

[13]ਗੁਰ ਦੁਆਰੈ ਲਾਇ ਭਾਵਨੀ[14],
ਇਕਨਾ[15] ਦਸਵਾ ਦੁਆਰੁ ਦਿਖਾਇਆ ॥

(ਇਕਨਾ, ਦਸਵਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

ਤਹ ਅਨੇਕ ਰੂਪ [16]ਨਾਉ ਨਵ ਨਿਧਿ,
ਤਿਸ ਦਾ ਅੰਤੁ ਨ ਜਾਈ ਪਾਇਆ ॥

(ਤਹ—'ਹ' ਉਚਾਰਣ ਨਾਸਕੀ, 'ਹ' ਦਾ ਉਚਾਰਣ 'ਹਿ' ਵਾਂਗ ਦਰੁਸਤ ਨਹੀਂ।)

---

੧. ਕੰਨੋ। ੨. ਸੱਚੇ ਪ੍ਰਭੂ ਨੇ। ੩. ਨੂੰ, ਲਈ। ੪. ਘਲੇ ਗਏ ਹੋ। ੫. ਜਿਸ ਨੂੰ। ੬. ਸਮਝ-ਸੂਝ ਤੋਂ ਪਰੇ।

ਹੇ ਮੇਰੇ ਕੰਨੋ ! ਤੁਸੀਂ ਸੱਚੇ ਪ੍ਰਭੂ ਵਲੋਂ ਸੱਚੇ-ਨਾਮ ਨੂੰ ਸੁਣਨ ਲਈ ਘਲੇ ਗਏ ਹੋ।

ਤੁਸੀਂ ਸੱਚੇ ਪ੍ਰਭੂ ਵਲੋਂ ਸੱਚੇ-ਨਾਮ ਨੂੰ ਸੁਣਨ ਲਈ ਪ੍ਰਸਥਿਤ ਕੀਤੇ (ਘਲੇ) ਗਏ ਅਤੇ ਸਰੀਰ ਨਾਲ ਸੰਮਿਲਤ ਕੀਤੇ ਗਏ ਹੋ, (ਸਦੀਵਕਾਲ) ਸੱਚੀ (ਸੱਚ ਵਿਚੋਂ ਉਪਜੀ ਅਤੇ ਸੱਚ ਵਿਚ ਵਾਸਾ ਕਰਾਉਣ ਵਾਲੀ) ਬਾਣੀ ਹੀ ਸੁਣੋ।

ਜਿਸ (ਸੱਚੀ ਬਾਣੀ) ਨੂੰ ਸੁਣਨ ਕਰਕੇ ਮਨ ਅਤੇ ਤਨ ਹਰਾ-ਭਰਾ (ਪ੍ਰਫੁੱਲਤ) ਹੋਇਆ ਰਹਿੰਦਾ ਹੈ, ਰਸਨਾ ਨਾਮ-ਰਸ ਵਿਚ ਲੀਨ ਹੋਈ ਰਹਿੰਦੀ ਹੈ।

ਸੱਚ-ਸਰੂਪ (ਵਾਹਿਗੁਰੂ) ਸਮਝ-ਸੂਝ ਤੋਂ ਪਰੇ ਅਸਚਰਜ ਕੌਤਕਾਂ ਵਾਲਾ ਹੈ, ਉਸ ਦੀ ਲੀਲ੍ਹਾ ਬਿਆਨ ਨਹੀਂ ਕੀਤੀ ਜਾ ਸਕਦੀ।

ਨਾਨਕ ਆਖਦਾ ਹੈ, (ਹੇ ਕੰਨੋ!) ਅਮਰ ਕਰ ਦੇਣ ਵਾਲਾ ਮਿੱਠਾ ਨਾਮ ਸੁਣੋ ਅਤੇ ਪਵਿੱਤਰ ਹੋ ਜਾਓ, ਸੱਚੇ ਪ੍ਰਭੂ ਵਲੋਂ ਤੁਸੀਂ ਸੱਚ-ਨਾਮ ਸੁਣਨ ਲਈ ਹੀ ਪ੍ਰਸਥਿਤ ਕੀਤੇ (ਘਲੇ) ਗਏ ਹੋ ॥੩੭॥

ਪ੍ਰਭੂ ਨੇ ਸਰੀਰ-ਗੁਫਾ ਵਿਚ ਜੀਵਾਤਮਾ ਟਿਕਾਅ ਕੇ ਪਉਣ (ਸ਼ਬਦ) ਦਾ ਵਾਜਾ ਵਜਾਇਆ। [ *ਪਉਣ ਗੁਰੂ ਗੁਰ ਸਬਦੁ ਹੈ ਵਾਹਿਗੁਰੂ ਗੁਰ ਸਬਦੁ ਸੁਣਾਇਆ ॥—ਵਾਰ ੬, ਪਉੜੀ ੫, ਭਾਈ ਗੁਰਦਾਸ ਜੀ* ]

ਪਵਣ (ਸ਼ਬਦ) ਦਾ ਵਾਜਾ ਵਜਾਇਆ, ਸਰੀਰ ਦੇ ਨੌਂ ਦੁਆਰੇ (ਦੋ ਅੱਖਾਂ, ਦੋ ਨਾਸਕਾ, ਦੋ ਕੰਨ, ਮੂੰਹ, ਲਿੰਗ ਅਤੇ ਗੁਦਾ) ਪ੍ਰਗਟ ਕੀਤੇ ਹੋਏ ਹਨ, ਪਰ ਦਸਵਾਂ-ਦੁਆਰਾ ਗੁਪਤ ਰਖਿਆ ਹੋਇਆ ਹੈ।

ਗੁਰੂ ਦੀ ਰਾਹੀਂ (ਪ੍ਰਭੂ ਪ੍ਰਤੀ ਅਤੇ ਗੁਰ-ਸ਼ਬਦ ਪ੍ਰਤੀ) ਸ਼ਰਧਾ ਭਾਵਨਾ ਲਾ ਕੇ ਕਈਆਂ ਨੂੰ ਦਸਮ-ਦੁਆਰਾ ਵਿਖਾ ਦਿੱਤਾ।

ਓਥੇ (ਦਸਮ-ਦੁਆਰ ਵਿਚ) ਅਨੇਕ ਰੂਪਾਂ (ਨੂੰ ਰਚਣ ਅਤੇ ਅਸਥਿਤ ਕਰਨ) ਵਾਲਾ ਨਉ-ਨਿਧਿ ਨਾਮ ਹੈ, ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ।

---

੭. ਅਸਚਰਜ ਕੌਤਕਾਂ ਵਾਲਾ। ੮. ਲੀਲ੍ਹਾ। ੯. ਅਮਰ ਕਰ ਦੇਣ ਵਾਲਾ। ੧੦. ਜੀਵਾਤਮਾ। ੧੧. ਸਰੀਰ। ੧੨. ਸ਼ਬਦ। ੧੩. ਗੁਰੂ ਦੁਆਰਾ, ਗੁਰੂ ਦੀ ਰਾਹੀਂ। ੧੪. ਸ਼ਰਧਾ। ੧੫. ਕਈਆਂ ਨੂੰ। ੧੬. ਨਉ-ਨਿਧਿ ਨਾਮ, ਸਭ ਬਰਕਤਾਂ ਬਖ਼ਸ਼ਣ ਵਾਲਾ ਨਾਮ।

**ਕਹੈ ਨਾਨਕੁ ਹਰਿ ਪਿਆਰੈ, ਜੀਉ ਗੁਫਾ ਅੰਦਰਿ ਰਖਿ ਕੈ,**
**ਵਾਜਾ ਪਵਣੁ ਵਜਾਇਆ ॥੩੮॥**

**ਏਹੁ ਸਾਚਾ ਸੋਹਿਲਾ[੧] [੨]ਸਾਚੈ ਘਰਿ ਗਾਵਹੁ ॥**

**ਗਾਵਹੁ ਤ ਸੋਹਿਲਾ ਘਰਿ ਸਾਚੈ,**
**ਜਿਥੈ ਸਦਾ ਸਚੁ ਧਿਆਵਹੇ[੩] ॥**

(ਧਿਆਵਹੇ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਸਚੋ ਧਿਆਵਹਿ[੩] ਜਾ[੪] ਤੁਧੁ ਭਾਵਹਿ[੫],**
**ਗੁਰਮੁਖਿ[੬] ਜਿਨਾ ਬੁਝਾਵਹੇ[੭] ॥**

(ਧਿਆਵਹਿ, ਭਾਵਹਿ, ਬੁਝਾਵਹੇ, ਜਿਨਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ। ਜਿਨਾ—'ਨ' ਉਚਾਰਣ ਭਾਰਾ। ਜਾ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।)

**ਇਹੁ ਸਚੁ ਸਭਨਾ ਕਾ ਖਸਮੁ ਹੈ,**
**ਜਿਸੁ ਬਖਸੇ ਸੋ ਜਨੁ ਪਾਵਹੇ[੮] ॥**

(ਸਭਨਾ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਪਾਵਹੇ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ। ਬਖਸੇ—'ਸ' ਉਚਾਰਣ ਵਿਸ਼ੇਸ਼ ਧੁਨੀ।)

**ਕਹੈ ਨਾਨਕੁ, ਸਚੁ ਸੋਹਿਲਾ, ਸਚੈ ਘਰਿ ਗਾਵਹੇ[੯] ॥੩੯॥**

(ਗਾਵਹੇ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।)

**ਅਨਦੁ ਸੁਣਹੁ ਵਡਭਾਗੀਹੋ, ਸਗਲ ਮਨੋਰਥ[੧੦] ਪੂਰੇ ॥**

**ਪਾਰਬ੍ਰਹਮੁ ਪ੍ਰਭੁ ਪਾਇਆ, ਉਤਰੇ ਸਗਲ ਵਿਸੂਰੇ[੧੧] ॥**

---

੧. ਜਸ, ਸਿਫ਼ਤਿ-ਸਾਲਾਹ। ੨. ਸੱਚੇ ਘਰ ਵਿਚ। ੩. ਧਿਆਵਹੇ, ਧਿਆਵਹਿ—ਧਿਆਉਂਦੇ ਹਨ। ੪. ਜਿਸ ਕਾਰਨ। ੫. (ਤੈਨੂੰ) ਭਾਉਂਦੇ ਹਨ। ੬. ਗੁਰੂ ਦੁਆਰਾ। ੭. ਤੂੰ ਬੁਝਾਉਂਦਾ ਹੈਂ।

ਨਾਨਕ ਆਖਦਾ ਹੈ, ਪਿਆਰੇ ਪ੍ਰਭੂ ਨੇ ਸਰੀਰ-ਗੁਫਾ ਵਿਚ ਜੀਵਾਤਮਾ ਰਖ ਕੇ ਪਉਣ (ਸ਼ਬਦ) ਦਾ ਵਾਜਾ ਵਜਾਇਆ ॥੩੮॥

ਇਹ ਸੱਚਾ ਸੋਹਿਲਾ (ਅਨੰਦ-ਮਈ ਪ੍ਰਭੂ-ਜਸ) ਸੱਚੇ (ਸਤ-ਸੰਗਤਿ) ਘਰ ਵਿਚ ਬੈਠ ਕੇ ਗਾਇਨ ਕਰੋ।

ਇਹ ਸੋਹਿਲਾ (ਸਤ-ਸੰਗਤਿ ਰੂਪ) ਸੱਚੇ ਘਰ ਵਿਚ ਬੈਠ ਕੇ ਗਾਇਨ ਕਰੋ, ਜਿਥੇ (ਪ੍ਰਭੂ ਦੇ ਪਿਆਰੇ) ਸਦਾ ਸੱਚ-ਨਾਮ ਧਿਆਉਂਦੇ ਹਨ।

(ਹੇ ਪ੍ਰਭੂ !) ਜਿਨ੍ਹਾਂ ਜੀਵਾਂ ਨੂੰ ਤੂੰ ਗੁਰੂ ਦੁਆਰਾ ਸੋਝੀ ਬਖ਼ਸ਼ਦਾ ਹੈਂ, ਉਹ ਸੱਚ-ਨਾਮ ਧਿਆਉਂਦੇ ਹਨ, ਜਿਸ ਕਾਰਨ ਉਹ ਤੈਨੂੰ ਪਿਆਰੇ ਲੱਗਦੇ ਹਨ।

ਇਹ ਸੱਚ (ਨਾਮ) ਸਭਨਾਂ ਦਾ ਮਾਲਕ ਹੈ, ਜਿਸ ਮਨੁੱਖ ਨੂੰ (ਗੁਰੂ ਇਹ ਸੱਚ-ਨਾਮ) ਬਖ਼ਸ਼ ਦੇਵੇ, ਉਹ ਹੀ ਪ੍ਰਾਪਤ ਕਰ ਸਕਦਾ ਹੈ।

ਨਾਨਕ ਆਖਦਾ ਹੈ, (ਗੁਰੂ-ਦਰੋਂ ਵਰੋਸਾਇਆ ਮਨੁੱਖ) ਸੱਚ-ਸਰੂਪ ਸੋਹਿਲਾ (ਖੇੜਾ ਬਖ਼ਸ਼ਣ ਵਾਲਾ ਪ੍ਰਭੂ-ਜਸ) ਸੱਚੇ (ਸਤਸੰਗਤਿ-) ਘਰ ਵਿਚ ਜੁੜ ਕੇ ਗਾਇਨ ਕਰਦਾ ਹੈ ॥੩੯॥

ਵੱਡੇ ਭਾਗਾਂ ਵਾਲਿਓ ! ਅਨਦੁ (ਅਨੰਦ ਬਖ਼ਸ਼ਣ ਵਾਲੀ 'ਅਨੰਦੁ' ਬਾਣੀ) ਸੁਣੋ (ਇਸ ਦੀ ਬਰਕਤ ਨਾਲ) ਮਨ-ਇੱਛਤ ਸਾਰੇ ਸ਼ੁਭ-ਸੰਕਲਪ ਪੂਰੇ ਹੋ ਜਾਂਦੇ ਹਨ।

(ਜਿਸ ਮਨੁੱਖ ਨੇ ਗੁਰੂ ਦੁਆਰਾ) ਪਾਰਬ੍ਰਹਮ ਪ੍ਰਭੂ ਨੂੰ ਪ੍ਰਾਪਤ ਕਰ ਲਿਆ, ਉਸ ਦੇ ਸਾਰੇ ਝੋਰੇ ਮਿਟ ਗਏ।

---

੮. ਪਾਉਂਦਾ ਹੈ। ੯. ਗਾਉਂਦਾ ਹੈ। ੧੦. ਮਨ ਇੱਛੇ ਸੰਕਲਪ। ੧੧. ਝੋਰੇ।

ਦੂਖ ਰੋਗ ਸੰਤਾਪ[੧] ਉਤਰੇ, ਸੁਣੀ ਸਚੀ ਬਾਣੀ॥

ਸੰਤ ਸਾਜਨ ਭਏ ਸਰਸੇ[੨], ਪੂਰੇ ਗੁਰ ਤੇ ਜਾਣੀ॥

ਸੁਣਤੇ ਪੁਨੀਤ[੩], ਕਹਤੇ[੪] ਪਵਿਤੁ, ਸਤਿਗੁਰੁ ਰਹਿਆ ਭਰਪੂਰੇ॥

ਬਿਨਵੰਤਿ[੫] ਨਾਨਕੁ ਗੁਰ ਚਰਣ ਲਾਗੇ,
ਵਾਜੇ[੬] ਅਨਹਦ[੭] ਤੂਰੇ[੮] ॥੪੦॥੧॥

---

੧. ਕਲੇਸ਼। ੨. ਪ੍ਰਸੰਨ। ੩. ਪਵਿੱਤਰ। ੪. ਕਹਣ (ਪੜ੍ਹ ਕੇ ਵਖਾਨਣ) ਵਾਲੇ। ੫. ਨਿਮ੍ਰਤਾ ਸਹਿਤ ਕਥਨ ਕਰਦਾ ਹੈ। ੬. ਵਜ ਪਏ। ੭. ਬਿਨ ਵਜਾਏ ਇਕ-ਰਸ ਵਜਣ ਵਾਲੇ ਸ਼ਬਦ ਦੇ। ੮. ਵਾਜੇ।

ਜਿਸ ਮਨੁੱਖ ਨੇ (ਗੁਰੂ ਦੀ) ਸੱਚੀ (ਸੱਚ ਨੂੰ ਨਿਰੂਪਣ ਕਰਨ ਵਾਲੀ) ਬਾਣੀ ਸ੍ਵਨ ਕਰ ਲਈ, ਉਸ ਦੇ ਸਾਰੇ ਦੁਖ, ਰੋਗ ਅਤੇ ਕਲੇਸ਼ ਦੂਰ ਹੋ ਗਏ।

ਪੂਰੇ ਗੁਰੂ ਦੁਆਰਾ ਜਿਨ੍ਹਾਂ ਨੇ (ਪਾਰਬ੍ਰਹਮ ਦੀ) ਸੋਝੀ ਪਾ ਲਈ, ਉਹ ਸੰਤ ਸੱਜਣ (ਸਤ-ਸੰਗੀ) ਅੰਮ੍ਰਿਤ-ਰਸ-ਪੂਰਤ ਅਤੇ ਅਨੰਦ ਪ੍ਰਸੰਨ ਹੋ ਗਏ।

(ਅਨੰਦ-ਮਈ ਬਾਣੀ) ਸੁਣਨ ਵਾਲੇ ਪਵਿੱਤਰ ਹੋ ਗਏ, ਪੜ੍ਹਨ ਵਾਲੇ ਵੀ ਪਵਿੱਤਰ ਹੋ ਗਏ (ਕਿਉਂਜੁ ਬਾਣੀ ਵਿਚ) ਸਤਿਗੁਰੂ ਆਪ ਸਮਾਇਆ ਹੋਇਆ ਹੈ।

ਨਾਨਕ ਸਨਿਮਰ ਕਥਨ ਕਰਦਾ ਹੈ, (ਜਿਹੜੇ ਵਡਭਾਗੇ ਮਨੁੱਖ) ਗੁਰੂ ਦੀ ਚਰਨੀਂ ਲੱਗ ਗਏ, ਉਨ੍ਹਾਂ ਦੇ ਅੰਦਰ ਅਨਹਦ-ਸ਼ਬਦ ਦੇ ਵਾਜੇ ਵਜ ਪਏ ॥੪੦॥੧॥

# ਰਹਰਾਸਿ

(ਰਹਰਾਸਿ—'ਹ' ਦਾ ਉਚਾਰਣ 'ਹਿ' ਵਾਂਗ ਨਹੀਂ।)

*ਸਲੋਕੁ ਮ: ੧ ॥*

**ਦੁਖੁ ਦਾਰੂ, ਸੁਖੁ ਰੋਗੁ ਭਇਆ, ਜਾ ਸੁਖੁ, ਤਾਮਿ[੧] ਨ ਹੋਈ ॥**

(ਜਾ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

**ਤੂੰ ਕਰਤਾ ਕਰਣਾ[੨], ਮੈ ਨਾਹੀ, ਜਾ [੩]ਹਉ ਕਰੀ, ਨ ਹੋਈ ॥੧॥**

(ਜਾ, ਹਉ, ਕਰੀ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

**ਬਲਿਹਾਰੀ ਕੁਦਰਤਿ ਵਸਿਆ ॥**

**ਤੇਰਾ ਅੰਤੁ ਨ ਜਾਈ ਲਖਿਆ[੪] ॥੧॥ਰਹਾਉ॥**

**ਜਾਤਿ[੫] ਮਹਿ ਜੋਤਿ[੬], ਜੋਤਿ ਮਹਿ ਜਾਤਾ[੭],**

**[੮]ਅਕਲ ਕਲਾ ਭਰਪੂਰਿ ਰਹਿਆ ॥**

(ਅਕਲ—ਉਚਾਰਣ ਅ-ਕਲ।)

**ਤੂੰ ਸਚਾ[੯] ਸਾਹਿਬੁ, ਸਿਫਤਿ ਸੁਆਲ੍ਹਿਉ[੧੦],**

**ਜਿਨਿ ਕੀਤੀ ਸੋ ਪਾਰਿ ਪਇਆ ॥**

**ਕਹੁ[੧੧] ਨਾਨਕ ਕਰਤੇ ਕੀਆ ਬਾਤਾ,**

**ਜੋ ਕਿਛੁ ਕਰਣਾ[੧੨] ਸੁ ਕਰਿ ਰਹਿਆ ॥੨॥**

(ਕੀਆ, ਬਾਤਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

*ਸੋ ਦਰੁ ਰਾਗੁ ਆਸਾ ਮਹਲਾ ੧ ੧ੴ ਸਤਿਗੁਰਪ੍ਰਸਾਦਿ ॥*

**ਸੋ ਦਰੁ ਤੇਰਾ ਕੇਹਾ, ਸੋ ਘਰੁ ਕੇਹਾ,**

**ਜਿਤੁ ਬਹਿ [੧੩]ਸਰਬ ਸਮਾਲੇ ॥**

(ਸਮਾਲੇ—'ਮ' ਉਚਾਰਣ ਭਾਰਾ।)

---

੧. ਤਦੋਂ। ੨. ਕਰਨ-ਜੋਗ, ਭਾਵ, ਕਰਣ ਕਾਰਣ ਸਮਰੱਥ। ੩. ਮੈਂ ਆਪਣੇ ਆਪ ਕੁਝ ਕਰਨਾ ਚਾਹਵਾਂ। ੪. ਜਾਣਿਆ। ੫. ਪੈਦਾਇਸ਼, ਪ੍ਰਕਿਰਤੀ। ੬. ਚੇਤਨਾ। ੭. ਪ੍ਰਕਿਰਤੀ।

ਬਾਣੀ ਦਾ ਸਿਰਲੇਖ

'ਦੂਖ' ਦਵਾਈ ਅਤੇ 'ਸੁਖ' ਰੋਗ ਹੋ ਗਿਆ ਹੈ (ਕਿਉਂਜੁ ਦੁਖ ਸਮੇਂ ਪ੍ਰਭੂ ਚੇਤੇ ਆਉਂਦਾ ਹੈ ਅਤੇ ਮਨ ਅਰੋਗ ਹੁੰਦਾ ਹੈ, ਪਰ) ਜਦੋਂ ਸੁਖ ਹੁੰਦਾ ਹੈ ਤਦੋਂ (ਪ੍ਰਭੂ ਦਾ ਚੇਤਾ) ਨਹੀਂ ਹੁੰਦਾ (ਅਤੇ ਮਨ ਰੋਗੀ ਹੋ ਜਾਂਦਾ ਹੈ)।

(ਹੇ ਪ੍ਰਭੂ !) ਸਭ ਕਾਸੇ ਦਾ ਕਰਨ-ਜੋਗ (ਕਰਨ-ਕਾਰਨ ਸਮਰੱਥ) ਕਰਤਾਰ ਤੂੰ ਹੈਂ, ਮੈਂ ਨਹੀਂ। ਜਦੋਂ ਮੈਂ ਆਪਣੇ ਆਪ (ਤੇਰੀ ਪ੍ਰੇਰਕ-ਸੱਤਾ ਤੋਂ ਮੁਨਕਰ ਹੋ ਕੇ) ਕੁਝ ਕਰਨਾ ਚਾਹਵਾਂ ਤਾਂ (ਮੈਥੋਂ ਕੁਝ) ਨਹੀਂ ਹੋ ਸਕਦਾ॥੧॥

ਹੇ ਕੁਦਰਤ ਵਿਚ ਵਿਆਪਕ ਹੋਏ ਹੋਏ ਪ੍ਰਭੂ ! ਮੈਂ ਤੈਥੋਂ ਸਦਕੇ ! ਤੇਰਾ ਅੰਤ (ਕਿਸੇ ਤੋਂ) ਜਾਣਿਆ ਨਹੀਂ ਜਾ ਸਕਦਾ॥੧॥ ਰਹਾਉ॥

ਸਾਰੀ ਪ੍ਰਕਿਰਤੀ ਵਿਚ ਤੇਰੀ ਜੋਤਿ (ਚੇਤਨਾ) ਵਰਤ ਰਹੀ ਹੈ ਅਤੇ ਤੇਰੀ ਜੋਤਿ (ਚੇਤਨਾ) ਵਿਚ ਹੀ ਪ੍ਰਕਿਰਤੀ (ਦੀ ਹੋਂਦ) ਹੈ। ਤੂੰ ਆਪਣੀ ਅਕਲ-ਕਲਾ (ਨਿਰਾਧਾਰ ਸੱਤਾ) ਕਰ ਕੇ ਸਭ ਥਾਈਂ ਵਿਆਪਕ ਹੋਇਆ ਪਿਆ ਹੈਂ।

ਤੂੰ (ਸਭਨਾਂ ਦਾ) ਸਦਾ-ਥਿਰ ਮਾਲਕ ਹੈਂ, (ਤੇਰੀ) ਸਿਫ਼ਤਿ-ਸਾਲਾਹ ਅਤਿ-ਉਤਮ ਹੈ, ਜਿਸ ਜਿਸ ਜੀਵ ਨੇ (ਤੇਰੀ ਸਿਫ਼ਤਿ-ਸਾਲਾਹ) ਕੀਤੀ, ਉਹ (ਸੰਸਾਰ-ਸਾਗਰ ਤੋਂ) ਪਾਰ ਪੈ ਗਿਆ।

ਨਾਨਕ ਦਾ ਕਥਨ ਹੈ, ਕਰਤਾ-ਪੁਰਖ ਦੀਆਂ ਗੱਲਾਂ (ਅਤਿ ਗੁਹਜ ਹਨ), ਜੋ ਜੋ ਕੁਝ (ਸੰਸਾਰ ਵਾਸਤੇ) ਕਰਨ-ਜੋਗ ਹੈ, ਉਹ (ਸ੍ਵੈ-ਇਛਾ ਅਧੀਨ ਨਿਰੰਤਰ) ਕਰੀ ਜਾ ਰਿਹਾ ਹੈ॥੨॥

(ਹੇ ਕਰਤਾ ਪੁਰਖ !) ਤੇਰਾ ਉਹ ਦਰ ਕੈਸਾ (ਅਦਭੁਤ) ਹੈ, ਉਹ ਘਰ ਕੈਸਾ (ਅਨੂਪਮ) ਹੈ, ਜਿਥੇ ਬਹਿ ਕੇ (ਅਨੁਭਵ ਹੁੰਦਾ ਹੈ ਕਿ) ਸਾਰੀ (ਪ੍ਰਕਿਰਤੀ ਤੇਰਾ) ਚਿੰਤਨ ਕਰ ਰਹੀ ਹੈ ਅਤੇ ਤੂੰ ਨਿਰੰਤਰ ਸਭਨਾਂ ਦੀ ਸਾਰ-ਸੰਭਾਲ ਕਰ ਰਿਹਾ ਹੈਂ।

---

੮. ਨਿਰਾਧਾਰ (ਨਿਰ+ਅਧਾਰ) ਸਤਾ। ੯. ਸਦਾ-ਥਿਰ। ੧੦. ਸਰਬ-ਸ੍ਰੇਸ਼ਟ, ਅਤਿ ਉਤਮ। ੧੧. ਕਥਨ। ੧੨. ਕਰਨ-ਜੋਗ। ੧੩. ਸਾਰੀ (ਪ੍ਰਕਿਰਤੀ) ਚਿੰਤਨ ਕਰਦੀ ਹੈ।

**ਵਾਜੇ ਤੇਰੇ ਨਾਦ[1] ਅਨੇਕ ਅਸੰਖਾ[2],**
**ਕੇਤੇ ਤੇਰੇ ਵਾਵਣਹਾਰੇ[3] ॥**

(ਅਸੰਖਾ—ਅੰਤਲੇ ਸੁਰ ਦਾ ਉਚਾਰਨ ਨਾਸਿਕਤਾ ਬਿਨਾ।)

**ਕੇਤੇ ਤੇਰੇ ਰਾਗ [4]ਪਰੀ ਸਿਉ ਕਹੀਅਹਿ[5],**
**ਕੇਤੇ ਤੇਰੇ ਗਾਵਣਹਾਰੇ ॥**

(ਪਰੀ—ਉਚਾਰਨ ਨਾਸਿਕਤਾ ਰਹਿਤ। ਸਿਉ—ਅੰਤਲੇ ਸੁਰ ਦਾ ਉਚਾਰਨ ਨਾਸਕੀ। ਕਹੀਅਹਿ—'ਹਿ' ਦਾ ਉਚਾਰਨ ਨਾਸਕੀ।)

**ਗਾਵਨਿ ਤੁਧਨੋ ਪਵਣੁ, ਪਾਣੀ, ਬੈਸੰਤਰੁ[6],**
**ਗਾਵੈ ਰਾਜਾ ਧਰਮੁ ਦੁਆਰੇ ॥**

(ਰਾਜਾ-ਧਰਮੁ—ਸਮਾਸੀ ਸ਼ਬਦ ਹੈ।)

**ਗਾਵਨਿ ਤੁਧਨੋ [7]ਚਿਤੁ ਗੁਪਤੁ, ਲਿਖਿ ਜਾਣਨਿ,**
**ਲਿਖਿ ਲਿਖਿ ਧਰਮੁ ਬੀਚਾਰੇ ॥**

**ਗਾਵਨਿ ਤੁਧਨੋ ਈਸਰੁ[8], ਬ੍ਰਹਮਾ, ਦੇਵੀ[9],**
**ਸੋਹਨਿ[10] ਤੇਰੇ ਸਦਾ ਸਵਾਰੇ ॥**

**ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ,**
**ਦੇਵਤਿਆ ਦਰਿ ਨਾਲੇ ॥** (ਦੇਵਤਿਆ—ਅੰਤਲੇ ਸੁਰ ਦਾ ਉਚਾਰਨ ਨਾਸਕੀ।)

**ਗਾਵਨਿ ਤੁਧਨੋ ਸਿਧ[11] ਸਮਾਧੀ ਅੰਦਰਿ,**
**ਗਾਵਨਿ ਤੁਧਨੋ ਸਾਧ[12] ਬੀਚਾਰੇ ॥**

**ਗਾਵਨਿ ਤੁਧਨੋ ਜਤੀ[13], ਸਤੀ[14], ਸੰਤੋਖੀ,**
**ਗਾਵਨਿ ਤੁਧਨੋ [15]ਵੀਰ ਕਰਾਰੇ ॥**

---

੧. ਸ਼ਬਦ-ਧੁਨਿ। ੨. ਸੰਖਿਆ ਤੋਂ ਪਰੇ। ੩. ਵਜਾਉਣ ਵਾਲੇ। ੪. ਰਾਗਣੀਆਂ ਸਮੇਤ। ੫. ਬੋਲੇ (ਗਾਏ) ਜਾ ਰਹੇ ਹਨ। ੬. ਅਗਨੀ। ੭. ਧਰਮ-ਰਾਜ ਦੇ ਦੋ ਮੁਨਸ਼ੀ ਚਿਤ੍ਰ ਤੇ ਗੁਪਤ।

(ਉਸ ਦਰ-ਘਰ ਵਿਖੇ) ਗਿਣਤੀ ਤੋਂ ਬਾਹਰੇ ਅਨਿਕ ਪ੍ਰਕਾਰੀ ਨਾਦ (ਧੁਨਿ) ਕਰਨ ਵਾਲੇ ਤੇਰੇ ਵਾਜੇ ਹਨ, ਕਿੰਨੇ ਹੀ ਤੇਰੇ (ਇਨ੍ਹਾਂ ਵਾਜਿਆਂ ਨੂੰ) ਵਜਾਉਣ ਵਾਲੇ ਹਨ।

ਕਿੰਨੇ ਹੀ ਤੇਰੇ ਰਾਗ ਰਾਗਣੀਆਂ ਸਹਿਤ ਗਾਏ ਜਾ ਰਹੇ ਹਨ, ਕਿੰਨੇ ਹੀ ਤੇਰੇ (ਇਨ੍ਹਾਂ ਰਾਗ ਰਾਗਣੀਆਂ ਨੂੰ) ਗਾਉਣ ਵਾਲੇ ਹਨ।

(ਹੇ ਕਰਤਾ ਪੁਰਖ!) ਤੈਨੂੰ ਹਵਾ, ਪਾਣੀ ਅਤੇ ਅਗਨੀ ਗਾ ਰਹੇ ਹਨ; (ਤੇਰੇ) ਦੁਆਰੇ ਉੱਤੇ ਬੈਠਾ ਧਰਮ-ਰਾਜਾ (ਤੈਨੂੰ) ਗਾ ਰਿਹਾ ਹੈ।

ਤੈਨੂੰ ਗਾਉਂਦੇ ਹਨ (ਧਰਮ-ਰਾਜ ਦੇ ਮੁਨਸ਼ੀ) ਚਿਤ੍ਰ ਅਤੇ ਗੁਪਤ, ਜੋ (ਜੀਵਾਂ ਦੇ ਕਰਮਾਂ ਦਾ ਲੇਖਾ) ਲਿਖਣਾ ਜਾਣਦੇ ਹਨ, (ਉਨ੍ਹਾਂ ਵਲੋਂ) ਲਿਖ ਲਿਖ ਕੇ (ਦਿੱਤੇ ਕਰਮ-ਲੇਖੇ ਉੱਤੇ) ਧਰਮ-ਰਾਜਾ ਧਰਮ-ਨਿਆਉਂ ਵੀਚਾਰਦਾ ਹੈ।

ਤੈਨੂੰ ਗਾਉਂਦੇ ਹਨ ਸ਼ਿਵ ਜੀ, ਬ੍ਰਹਮਾ ਅਤੇ ਹੋਰ ਦੇਵੀ ਦੇਵਤੇ, ਜੋ ਤੇਰੇ ਸਾਜੇ ਸਵਾਰੇ ਹੋਏ (ਤੇਰੇ ਦੁਆਰੇ ਉੱਤੇ ਸਿਫ਼ਤਿ-ਸਾਲਾਹ ਕਰਦੇ) ਸਦਾ ਸੋਭਾ ਪਾ ਰਹੇ ਹਨ।

ਇੰਦਰ-ਪਦਵੀ ਉੱਤੇ ਉਪਸਥਿੱਤ ਹੋਏ ਹੋਏ (ਅਣਗਿਣਤ) ਇੰਦਰ, ਦੇਵਤਿਆਂ ਸਮੇਤ ਤੇਰੇ ਦਰ ਉੱਤੇ ਤੈਨੂੰ ਗਾ ਰਹੇ ਹਨ।

(ਅਣਗਿਣਤ) ਸਿਧੀ ਨੂੰ ਪ੍ਰਾਪਤ ਹੋਏ ਜੋਗੀ-ਰਾਜ, ਧਿਆਨ ਵਿਚ ਨਿਮਗਨ ਹੋਏ ਹੋਏ ਤੈਨੂੰ ਗਾ ਰਹੇ ਹਨ ਅਤੇ (ਗਿਆਨ-ਵੀਚਾਰ ਵਿਚ ਲੱਗੇ ਹੋਏ) ਸਾਧਕ ਵੀ ਤੈਨੂੰ ਗਾ ਰਹੇ ਹਨ।

(ਅਣਗਿਣਤ) ਬ੍ਰਹਮਚਾਰੀ, ਸਤਵਾਦੀ ਅਤੇ ਸੰਤੋਖੀ (ਸੰਤੁਸ਼ਟਤਾ ਦੇ ਧਾਰਨੀ ਜੀਵ) ਤੈਨੂੰ ਗਾ ਰਹੇ ਹਨ, ਲੜਾਕੇ ਜੋਧੇ ਵੀ ਤੈਨੂੰ ਗਾ ਰਹੇ ਹਨ।

---

੮. ਸ਼ਿਵ ਜੀ। ੯. ਦੇਵੀ ਦੇਵਤੇ। ੧੦. ਸੋਭ ਰਹੇ ਹਨ। ੧੧. ਸਿਧੀ ਨੂੰ ਪ੍ਰਾਪਤ ਹੋਏ ਜੋਗੀ-ਰਾਜ। ੧੨. ਸਾਧਕ। ੧੩. ਬ੍ਰਹਮਚਾਰੀ। ੧੪. ਸਤਵਾਦੀ। ੧੫. ਲੜਾਕੇ ਸੂਰਮੇ।

**ਗਾਵਨਿ ਤੁਧਨੋ ਪੰਡਿਤ ਪੜਨਿ ਰਖੀਸੁਰ[੧],**
**[੨]ਜੁਗੁ ਜੁਗੁ ਵੇਦਾ ਨਾਲੇ ॥**

(ਵੇਦਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ,**
**ਸੁਰਗੁ ਮਛੁ[੩] ਪਇਆਲੇ[੪] ॥**

(ਮੋਹਣੀਆ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਗਾਵਨਿ ਤੁਧਨੋ ਰਤਨ ਉਪਾਏ ਤੇਰੇ,**
**ਅਠਸਠਿ[੫] ਤੀਰਥ ਨਾਲੇ ॥**

**ਗਾਵਨਿ ਤੁਧਨੋ ਜੋਧ ਮਹਾ ਬਲ ਸੂਰਾ[੬],**
**ਗਾਵਨਿ ਤੁਧਨੋ ਖਾਣੀ[੭] ਚਾਰੇ ॥**

**ਗਾਵਨਿ ਤੁਧਨੋ ਖੰਡ, ਮੰਡਲ, ਬ੍ਰਹਮੰਡਾ,**
**ਕਰਿ ਕਰਿ ਰਖੇ ਤੇਰੇ ਧਾਰੇ ॥**

**ਸੇਈ ਤੁਧਨੋ ਗਾਵਨਿ, ਜੋ ਤੁਧੁ ਭਾਵਨਿ,**
**ਰਤੇ[੮] ਤੇਰੇ ਭਗਤ ਰਸਾਲੇ[੯] ॥**

**ਹੋਰਿ ਕੇਤੇ ਤੁਧਨੋ ਗਾਵਨਿ, ਸੇ ਮੈ ਚਿਤਿ ਨ ਆਵਨਿ,**
**ਨਾਨਕੁ ਕਿਆ ਬੀਚਾਰੇ ॥**

**ਸੋਈ ਸੋਈ ਸਦਾ [੧੦]ਸਚੁ ਸਾਹਿਬੁ, ਸਾਚਾ, ਸਾਚੀ ਨਾਈ[੧੧] ॥**

(ਨਾਈ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।)

---

੧. ਰਿਖੀ-ਰਾਜ। ੨. ਜੁਗਾਂ-ਜੁਗਾਂਤਰਾਂ ਤੋਂ। ੩. ਮਾਤ ਲੋਕ। ੪. ਪਾਤਾਲ ਲੋਕ। ੫. ਅਠਾਹਠ। ੬. ਸੂਰਮੇ, ਯੋਧੇ। ੭. ਉਤਪਤੀ ਦੇ ਸ੍ਰੋਤ। ੮. ਪਿਆਰ-ਰੰਗ ਵਿਚ ਰੰਗੀਜੇ। ੯. ਰਸ-ਲੀਨ ਹੋਏ।

ਪੰਡਤ ਅਤੇ ਰਿਖੀ-ਰਾਜ, ਜੋ (ਵੇਦਾਂ ਨੂੰ) ਪੜ੍ਹਦੇ ਵੀਚਾਰਦੇ ਹਨ, ਵੇਦਾਂ ਸਮੇਤ ਜੁਗਾਂ-ਜੁਗਾਂਤਰਾਂ ਤੋਂ ਤੈਨੂੰ ਗਾ ਰਹੇ ਹਨ।

ਮਨ ਨੂੰ ਮੋਹ ਲੈਣ ਵਾਲੀਆਂ ਸੁੰਦਰੀਆਂ ਤੈਨੂੰ ਗਾ ਰਹੀਆਂ ਹਨ; ਸੁਰਗ-ਲੋਕ, ਮਾਤ-ਲੋਕ ਅਤੇ ਪਾਤਾਲ-ਲੋਕ ਵੀ ਤੈਨੂੰ ਗਾ ਰਹੇ ਹਨ।

ਤੇਰੇ ਪੈਦਾ ਕੀਤੇ ਹੋਏ (ਅਮੋਲਕ) ਰਤਨ (ਦੈਵੀ ਗੁਣਾਂ ਨਾਲ ਭੂਸ਼ਤ ਸਤ-ਪੁਰਸ਼) (ਤੈਨੂੰ ਹੀ) ਗਾ ਰਹੇ ਹਨ, ਅਠਾਹਠ ਤੀਰਥ ਜਿਨ੍ਹਾਂ ਦੇ (ਚਰਨਾਂ) ਨਾਲ ਰਹਿੰਦੇ ਹਨ।

ਮਹਾ-ਬਲੀ ਸੂਰਮੇ ਅਤੇ ਜੋਧੇ ਵੀ ਤੈਨੂੰ ਗਾ ਰਹੇ ਹਨ, ਚਾਰੇ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਤੈਨੂੰ ਹੀ ਗਾ ਰਹੀਆਂ ਹਨ।

ਤੇਰੇ ਰਚ ਰਚ ਕੇ ਅਤੇ ਸਹਾਰਾ ਦੇ ਦੇ ਕੇ ਰਖੇ ਹੋਏ ਅਨੇਕ ਬ੍ਰਹਮੰਡ ਅਤੇ ਉਨ੍ਹਾਂ ਦੇ ਵਖ ਵਖ ਮੰਡਲ ਅਤੇ ਖੰਡ (ਹਿੱਸੇ) ਤੈਨੂੰ ਹੀ ਗਾ ਰਹੇ ਹਨ।

ਤੇਰੇ ਪਿਆਰ-ਰੰਗ ਵਿਚ ਰੰਗੀਜੇ ਰਸ-ਲੀਨ ਅਤੇ ਰਸ-ਪੂਰਤ ਭਗਤ ਜੋ (ਸ਼ਰਧਾ ਭਾਵਨੀ ਸਦਕਾ) ਤੈਨੂੰ ਭਾ ਜਾਂਦੇ ਹਨ, ਉਹ ਹੀ (ਸਹੀ ਅਰਥਾਂ ਵਿਚ) ਤੈਨੂੰ ਗਾਉਂਦੇ ਹਨ।

ਹੋਰ ਕਿੰਨੇ ਹੀ (ਜੀਵ-ਜੰਤ) ਤੈਨੂੰ ਗਾਉਂਦੇ ਹਨ, ਉਹ (ਸਾਰੇ ਦੇ ਸਾਰੇ) ਮੇਰੀ ਸਿਮਰਤੀ (ਚੇਤੇ) ਵਿਚ ਨਹੀਂ ਆ ਸਕਦੇ; ਉਨ੍ਹਾਂ ਬਾਰੇ ਨਾਨਕ ਕੀ ਵੀਚਾਰ ਆਖੇ ?

ਉਹ (ਵਾਹਿਗੁਰੂ) ਅਤੇ ਕੇਵਲ ਉਹ ਹੀ ਸਦਾ-ਥਿਰ ਮਾਲਕ ਹੈ; ਉਹ ਆਪ ਸੱਚਾ ਹੈ, ਉਸ ਦੀ ਵਡਿਆਈ ਵੀ ਸੱਚੀ (ਸਦਾ-ਥਿਰ) ਹੈ।

---

੧੦. ਸਦਾ-ਥਿਰ ਮਾਲਕ। ੧੧. ਵਡਿਆਈ।

**ਹੈ[੧], ਭੀ[੨], ਹੋਸੀ[੩], [੪]ਜਾਇ ਨ ਜਾਸੀ[੫],**
**ਰਚਨਾ ਜਿਨਿ ਰਚਾਈ॥**

**ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ,**
**ਮਾਇਆ[੬] ਜਿਨਿ ਉਪਾਈ॥**

(ਭਾਤੀ—ਵਿਚਕਾਰਲੇ 'ਾ' ਦਾ ਉਚਾਰਣ ਨਾਸਕੀ।)

**ਕਰਿ ਕਰਿ ਦੇਖੈ[੭] [੮]ਕੀਤਾ ਆਪਣਾ,**
**ਜਿਉ ਤਿਸ ਦੀ ਵਡਿਆਈ॥** (ਜਿਉ—'ਉ' ਉਚਾਰਣ ਨਾਸਕੀ।)

**ਜੋ ਤਿਸੁ ਭਾਵੈ ਸੋਈ ਕਰਸੀ, ਫਿਰਿ ਹੁਕਮੁ ਨ ਕਰਣਾ ਜਾਈ॥**

**ਸੋ ਪਾਤਿਸਾਹੁ, [੯]ਸਾਹਾ ਪਤਿ ਸਾਹਿਬੁ,**
**ਨਾਨਕ ਰਹਣੁ ਰਜਾਈ॥੧॥**

(ਪਾਤਿਸਾਹੁ, ਸਾਹਾ—'ਸ' ਉਚਾਰਣ ਵਿਸ਼ੇਸ਼ ਧੁਨੀ; ਸਾਹਾ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਰਹਣੁ—'ਹ' ਦਾ ਉਚਾਰਣ 'ਹਿ' ਵਾਂਗ ਨਹੀਂ।)

*ਆਸਾ ਮਹਲਾ ੧॥*

**ਸੁਣਿ, ਵਡਾ ਆਖੈ ਸਭੁ ਕੋਇ॥**

**ਕੇਵਡੁ ਵਡਾ, ਡੀਠਾ ਹੋਇ॥**

**ਕੀਮਤਿ ਪਾਇ ਨ ਕਹਿਆ ਜਾਇ॥**

(ਕਹਿਆ—ਇਸ ਦਾ ਉਚਾਰਣ 'ਕਿਹਾ' ਕੀਤਾ ਜਾਣਾ ਅਸ਼ੁੱਧ ਹੈ।)

---

੧. ਹੁਣ ਹੈ। ੨. ਹੈਸੀ (ਭੂਤ ਕਾਲ ਬੋਧਕ)। ੩. ਹੋਵੇਗਾ। ੪. ਜੰਮਦਾ ਨਹੀਂ। ੫. ਮਰਦਾ (ਨਹੀਂ)। ੬. ਪ੍ਰਕਿਰਤੀ, ਦ੍ਰਿਸ਼ਟਮਾਨ ਰਚਨਾ, ਸ੍ਰਿਸ਼ਟੀ। ੭. ਨਿਗਾਹਬਾਨੀ (ਸਾਰ ਸੰਭਾਲ) ਕਰਦਾ ਹੈ।

ਜਿਸ (ਕਰਤਾ ਪੁਰਖ) ਨੇ ਇਹ ਰਚਨਾ ਰਚੀ ਹੋਈ ਹੈ, ਉਹ ਹੁਣ ਭੀ ਹੈ, (ਪਹਿਲਾਂ) ਭੀ ਹੈਸੀ ਅਤੇ ਅਗੇ ਨੂੰ ਭੀ ਹੋਵੇਗਾ; ਉਹ ਨਾ ਜੰਮਦਾ ਹੈ ਨਾ ਮਰਦਾ ਹੈ।

ਜਿਸ (ਪ੍ਰਭੂ) ਨੇ ਰੰਗ ਰੰਗ ਦੀ, ਭਾਂਤ ਭਾਂਤ ਦੀ ਜਿਨਸੀ (ਰਚਨਾ) ਰਚ ਰਚ ਕੇ ਸ੍ਰਿਸ਼ਟੀ ਪੈਦਾ ਕੀਤੀ ਹੋਈ ਹੈ, ਉਹ ਰਚ ਰਚ ਕੇ ਆਪਣਾ ਪੈਦਾ ਕੀਤਾ (ਸੰਸਾਰ) ਵੇਖ ਰਿਹਾ ਹੈ, ਭਾਵ, ਨਿਰੰਤਰ ਉਸ ਦੀ ਨਿਗਾਹਬਾਨੀ (ਸਾਰ-ਸੰਭਾਲ) ਕਰ ਰਿਹਾ ਹੈ, ਜਿਵੇਂ ਕਿ ਉਸ ਦੀ ਵਡਿਆਈ (ਪ੍ਰਸਿਧ) ਹੈ।

ਜੋ ਕੁਝ ਉਸ (ਵੇਪਰਵਾਹ ਵਾਹਿਗੁਰੂ) ਨੂੰ ਭਾਉਂਦਾ ਹੈ, ਉਹੋ ਕੁਝ ਉਹ ਕਰਦਾ ਹੈ, ਫਿਰ (ਉਸ ਦੇ ਭਾਣੇ ਮੂਹਰੇ ਕੋਈ) ਹੁਕਮ (ਹੀਲ-ਹੁੱਜਤ) ਨਹੀਂ ਕੀਤਾ ਜਾ ਸਕਦਾ।

ਨਾਨਕ (ਮੁਹਰ-ਛਾਪ)—ਉਹ ਪਾਤਸ਼ਾਹ ਹੈ, ਸ਼ਾਹਾਂ ਪਾਤਸ਼ਾਹਾਂ ਦਾ ਵੀ ਮਾਲਕ ਹੈ, ਉਸ ਦੀ ਰਜ਼ਾਅ (ਆਗਿਆ) ਵਿਚ ਹੀ ਰਹਿਣਾ ਬਣਦਾ ਹੈ॥੧॥

(ਹੇ ਵਾਹਿਗੁਰੂ ! ਦੂਜਿਆਂ ਪਾਸੋਂ) ਸੁਣ ਸੁਣ ਕੇ ਹਰ ਕੋਈ (ਤੈਨੂੰ) ਵੱਡਾ ਆਖਦਾ ਹੈ।

ਪਰ ਤੂੰ ਕਿੱਡਾ ਵੱਡਾ ਹੈਂ, (ਇਹ ਤਾਂ ਹੀ ਕੋਈ ਜਾਣੇ) ਜੇ (ਕਿਸੇ) ਤੈਨੂੰ ਵੇਖਿਆ ਹੋਵੇ।

(ਤੂੰ ਅਮੁੱਲ ਹੈਂ) ਨਾ ਤੇਰੀ ਕੀਮਤ ਕੋਈ ਪਾ ਸਕਦਾ ਹੈ ਅਤੇ ਨਾ ਹੀ (ਤੇਰੀ ਵਡਿਆਈ ਬਾਰੇ) ਪੂਰੀ ਤਰ੍ਹਾਂ ਬਿਆਨ ਕੀਤਾ ਜਾ ਸਕਦਾ ਹੈ।

---

੮. ਆਪਣਾ ਕੀਤਾ (ਰਚਿਆ ਹੋਇਆ ਸੰਸਾਰ)। ੯. ਸ਼ਾਹਾਂ ਪਾਤਸ਼ਾਹਾਂ ਦਾ ਮਾਲਕ।

ਕਹਣੈ ਵਾਲੇ ਤੇਰੇ, ਰਹੇ ਸਮਾਇ[1] ॥੧॥

ਵਡੇ ਮੇਰੇ ਸਾਹਿਬਾ, ਗਹਿਰ ਗੰਭੀਰਾ [2]ਗੁਣੀ ਗਹੀਰਾ ॥

ਕੋਇ ਨ ਜਾਣੈ, ਤੇਰਾ ਕੇਤਾ ਕੇਵਡੁ ਚੀਰਾ[3] ॥੧॥ ਰਹਾਉ ॥

ਸਭਿ ਸੁਰਤੀ[4] ਮਿਲਿ [5]ਸੁਰਤਿ ਕਮਾਈ ॥

(ਸੁਰਤੀ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।)

ਸਭ ਕੀਮਤਿ[6] ਮਿਲਿ ਕੀਮਤਿ ਪਾਈ ॥

ਗਿਆਨੀ, ਧਿਆਨੀ, [7]ਗੁਰ ਗੁਰ ਹਾਈ[8] ॥

ਕਹਣੁ[9] ਨ ਜਾਈ ਤੇਰੀ ਤਿਲੁ ਵਡਿਆਈ ॥੨॥

ਸਭਿ ਸਤ[10], ਸਭਿ ਤਪ, ਸਭਿ ਚੰਗਿਆਈਆ ॥

ਸਿਧਾ ਪੁਰਖਾ[11] ਕੀਆ ਵਡਿਆਈਆ ॥

(ਚੰਗਿਆਈਆ, ਸਿਧਾ, ਪੁਰਖਾ, ਕੀਆ, ਵਡਿਆਈਆ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ।)

ਤੁਧੁ ਵਿਣੁ ਸਿਧੀ[12] ਕਿਨੈ ਨ ਪਾਈਆ ॥

(ਪਾਈਆ—ਅੰਤਲੇ ਸ੍ਵਰ ਦਾ ਉਚਾਰਣ ਨਾਸਿਕਤਾ ਬਿਨਾ।)

ਕਰਮਿ[13] ਮਿਲੈ, [14]ਨਾਹੀ ਠਾਕਿ ਰਹਾਈਆ ॥੩॥

(ਰਹਾਈਆ—ਅੰਤਲੇ ਸ੍ਵਰ ਦਾ ਉਚਾਰਣ ਨਾਸਿਕਤਾ ਰਹਿਤ।)

ਆਖਣ ਵਾਲਾ ਕਿਆ ਵੇਚਾਰਾ ॥

ਸਿਫਤੀ[15] ਭਰੇ ਤੇਰੇ ਭੰਡਾਰਾ ॥

(ਸਿਫਤੀ—ਅੰਤਲੇ ਸ੍ਵਰ ਦਾ ਉਚਾਰਣ ਨਾਸਿਕਤਾ ਬਿਨਾ।)

---

੧. ਲੀਨ। ੨. ਗੁਣਾਂ ਦਾ ਸਾਗਰ। ੩. ਕੁਦਰਤ-ਪਸਾਰਾ। ੪. ਸੁਰਤੀਸ਼ਰ। ੫. ਸੁਰਤੀ ਜੋੜੀ। ੬. ਕੀਮਤ ਦੇ ਪਾਰਖੂ। ੭. ਵਡਿਓਂ ਵਡੇ। ੮. ਹਨ। ੯. ਕਥਨ। ੧੦. ਪੁੰਨ-ਦਾਨ।

ਤੇਰੇ ਬਾਰੇ ਗਿਆਨ-ਵਿਚਾਰ ਕਰਨ ਵਾਲੇ (ਤੇਰੀ ਸਿਫ਼ਤਿ-ਸਾਲਾਹ ਕਰਨ ਸਦਕਾ ਆਪਾ-ਭਾਵ ਮਿਟਾ ਕੇ) ਤੇਰੇ ਵਿਚ ਹੀ ਲਿਵ-ਲੀਨ ਹੋਏ ਰਹਿੰਦੇ ਹਨ ॥੧॥

ਹੇ ਵੱਡਿਓਂ ਵੱਡੇ ਮੇਰੇ ਪ੍ਰਭੂ ! ਤੂੰ ਗਹਿਰ ਗੰਭੀਰ (ਡੂੰਘਾ ਅਤੇ ਸ਼ਾਂਤ) ਗੁਣਾਂ ਦਾ ਸਾਗਰ ਹੈਂ।

ਕੋਈ ਨਹੀਂ ਜਾਣ ਸਕਦਾ ਕਿ ਤੇਰਾ ਕੁਦਰਤ-ਪਸਾਰਾ ਕਿੰਨਾ ਤੇ ਕਿੱਡਾ ਵਿਸ਼ਾਲ ਹੈ ॥੧॥ ਰਹਾਉ ॥

ਸਾਰੇ ਸੁਰਤੀਸ਼ਰਾਂ ਨੇ ਮਿਲ ਕੇ (ਤੇਰੀ ਥਾਹ ਪਾਉਣ ਲਈ) ਸੁਰਤੀ ਬਿਰਤੀ ਜੋੜਨ ਦੀ ਅਭਿਆਸ-ਕਮਾਈ ਕੀਤੀ।

ਸਾਰੇ ਕੀਮਤ ਦੇ ਪਾਰਖੂਆਂ ਨੇ ਮਿਲ ਕੇ ਤੇਰੀ ਕੀਮਤ ਪਾਉਣ ਦੀ ਕੋਸ਼ਿਸ਼ ਕੀਤੀ।

ਗਿਆਨ ਕਮਾਉਣ ਵਾਲੇ, ਧਿਆਨ ਲਾਉਣ ਵਾਲੇ ਅਤੇ ਹੋਰ ਜੋ ਵੱਡਿਆਂ ਤੋਂ ਵੱਡੇ (ਕਹੀਦੇ) ਹਨ, (ਉਨ੍ਹਾਂ ਸਾਰਿਆਂ ਪਾਸੋਂ) ਤੇਰੀ ਤਿਲ ਮਾਤ੍ਰ ਵਡਿਆਈ ਵੀ ਕਥਨ ਨਹੀਂ ਕੀਤੀ ਜਾ ਸਕਦੀ ॥੨॥

ਸਾਰੇ ਪੁੰਨ-ਦਾਨ, ਸਾਰੇ ਜਪ-ਤਪ ਅਤੇ ਸਾਰੀਆਂ ਭਲਿਆਈਆਂ (ਭਾਵ, ਸਾਰੇ ਸਦ-ਗੁਣ); ਸਿਧੀ ਨੂੰ ਪ੍ਰਾਪਤ ਹੋਏ ਹੋਏ ਵਿਅਕਤੀਆਂ ਦੀਆਂ ਵਡਿਆਈਆਂ (ਭਾਵ, ਜੀਵਨ-ਸਿਧੀ ਦਾ ਆਧਾਰ ਮੰਨੇ ਜਾਂਦੇ) ਹਨ;

ਪਰ ਸਿਧੀ (ਜੀਵਨ-ਸਫਲਤਾ) ਤੇਰੀ ਬਖ਼ਸ਼ਸ਼ ਤੋਂ ਬਗ਼ੈਰ ਕਦੀ ਕਿਸੇ ਨੇ ਪ੍ਰਾਪਤ ਨਹੀਂ ਕੀਤੀ।

(ਇਹ ਸਿਧੀ ਭਾਵ, ਜੀਵਨ-ਸਫਲਤਾ) ਤੇਰੀ ਬਖ਼ਸ਼ਸ਼ ਦੁਆਰਾ ਹੀ ਪ੍ਰਾਪਤ ਹੁੰਦੀ ਹੈ, (ਇਹ ਤੇਰੀ ਬਖ਼ਸ਼ਸ਼) ਕਿਸੇ ਮਨੁੱਖ ਦੀ ਰੋਕੀ ਹੋਈ ਰੁਕ ਨਹੀਂ ਸਕਦੀ ॥੩॥

(ਤੇਰੀ ਵਡਿਆਈ) ਆਖਣ ਵਾਲਾ ਜੀਵ ਵਿਚਾਰਾ ਕੀ ਹੈ ? (ਭਾਵ, ਕਿਸੇ ਦੀ ਕੀ ਸਮਰੱਥਾ ਹੈ ਜੁ ਤੇਰੀ ਵਡਿਆਈ ਪੂਰਨ ਤੌਰ 'ਤੇ ਬਿਆਨ ਕਰ ਸਕੇ); (ਵਾਸਤਵ ਵਿਚ) ਸਿਫ਼ਤਿ-ਸਾਲਾਹ ਦੇ ਤੇਰੇ ਭੰਡਾਰ ਭਰੇ ਪਏ ਹਨ।

---

੧੧. ਵਿਅਕਤੀਆਂ। ੧੨. ਜੀਵਨ-ਸਫਲਤਾ। ੧੩. ਬਖ਼ਸ਼ਸ਼ ਦੁਆਰਾ। ੧੪. ਰੁਕ ਨਹੀਂ ਸਕਦੀ। ੧੫. ਸਿਫ਼ਤਿ-ਸਾਲਾਹ।

**ਜਿਸੁ ਤੂ ਦੇਹਿ[1], ਤਿਸੈ ਕਿਆ ਚਾਰਾ ॥**

(ਦੇਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਨਾਨਕ, ਸਚੁ ਸਵਾਰਣਹਾਰਾ ॥੪॥੨॥**

*ਆਸਾ ਮਹਲਾ ੧ ॥*

**ਆਖਾ ਜੀਵਾ, ਵਿਸਰੈ ਮਰਿ ਜਾਉ ॥**

(ਆਖਾ, ਜੀਵਾ, ਜਾਉ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

**ਆਖਣਿ ਅਉਖਾ ਸਾਚਾ ਨਾਉ ॥**

(ਨਾਉ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਸਾਚੇ ਨਾਮ ਕੀ ਲਾਗੈ ਭੂਖ ॥**

**[2]ਉਤੁ ਭੂਖੈ, [3]ਖਾਇ ਚਲੀਅਹਿ ਦੂਖ ॥੧॥**

(ਚਲੀਅਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਸੋ ਕਿਉ ਵਿਸਰੈ ਮੇਰੀ ਮਾਇ ॥**

(ਕਿਉ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਸਾਚਾ ਸਾਹਿਬੁ, ਸਾਚੈ ਨਾਇ[4] ॥੧॥ ਰਹਾਉ ॥**

(ਨਾਇ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਸਾਚੇ ਨਾਮ ਕੀ ਤਿਲੁ ਵਡਿਆਈ ॥**

**ਆਖਿ[5] ਥਕੇ[6], ਕੀਮਤਿ ਨਹੀ ਪਾਈ ॥**

---

੧. ਦੇਂਦਾ ਹੈਂ। ੨. ਉਸ ਭੁੱਖ (ਲੱਗਣ) ਨਾਲ। ੩. ਖਾਧੇ (ਨਾਸ ਹੋ) ਜਾਂਦੇ ਹਨ। ੪. ਨਾਮ ਵਿਚ।
੫. ਕਥ ਕਥ ਕੇ। ੬. ਹਾਰ-ਹੁੱਟ ਗਏ।

ਜਿਸ ਨੂੰ ਤੂੰ (ਬਖ਼ਸ਼ਸ਼ ਵਜੋਂ ਆਪਣੀ ਸਿਫ਼ਤਿ-ਸਾਲਾਹ) ਦੇਵੇਂ, ਉਸ ਦਾ (ਇਸ ਪ੍ਰਾਪਤੀ ਵਿਚ) ਆਪਣਾ ਕੀ ਚਾਰਾ (ਜਤਨ)? (ਭਾਵ, ਸਿਫ਼ਤਿ-ਸਾਲਾਹ ਦੀ ਦਾਤਿ-ਪ੍ਰਾਪਤੀ ਦਾ ਨਿਰਭਰ ਨਿਰੋਲ ਤੇਰੀ ਬਖ਼ਸ਼ਸ਼ ਉੱਤੇ ਹੈ, ਕਿਸੇ ਦੇ ਆਪਣੇ ਜਤਨ 'ਤੇ ਨਹੀਂ)।

ਨਾਨਕ (ਮੁਹਰ-ਛਾਪ)—(ਤੇਰਾ ਬਖ਼ਸ਼ਿਆ) ਸੱਚ (ਨਾਮ ਹੀ ਸਿਰਮੌਰ ਸਿਧੀ ਹੈ ਅਤੇ ਇਹ) ਹੀ ਸਭ ਕਿਸੇ ਨੂੰ ਸਵਾਰਨ ਵਾਲਾ ਹੈ॥੪॥੨॥

ਮੈਂ (ਸੱਚਾ-ਨਾਮ) ਜਪਦਾ ਹਾਂ ਤਾਂ (ਆਤਮ ਤਲ ਤੇ) ਜੀਊਂਦਾ ਹਾਂ, ਜੇ (ਸੱਚਾ-ਨਾਮ) ਭੁੱਲ ਜਾਏ ਤਾਂ ਮਾਨੋ ਮਰ ਜਾਂਦਾ ਹਾਂ। [*ਮਰਣੰ ਬਿਸਰਣੰ ਗੋਬਿੰਦਹ, ਜੀਵਣੰ ਹਰਿਨਾਮ ਧ੍ਯਾਵਣਹ॥—ਗਾਥਾ, ਪੰਨਾ ੧੩੬੧*]

(ਪਰ) ਸੱਚਾ ਨਾਮ (ਇਕ-ਮਨ ਇਕ-ਚਿਤ ਹੋ ਕੇ) ਆਖ ਸਕਣਾ ਅਤਿ ਕਠਨ ਹੈ।

(ਜਿਉਂ ਜਿਉਂ ਕਿਸੇ ਨੂੰ) ਸੱਚੇ ਨਾਮ ਦੀ ਭੁੱਖ ਲੱਗਦੀ ਹੈ;

ਉਸ (ਸੱਚੇ ਨਾਮ ਦੀ) ਭੁੱਖ (ਲੱਗਣ) ਨਾਲ ਅਤੇ (ਨਾਮ-ਭੋਜਨ) ਖਾਣ ਨਾਲ ਸਾਰੇ ਦੁਖ ਖਾਧੇ (ਨਾਸ ਹੋ) ਜਾਂਦੇ ਹਨ॥੧॥ [*ਖਾਵੈ ਦੂਖ ਭੂਖ ਸਾਚੇ ਕੀ, ਸਾਚੇ ਹੀ ਤ੍ਰਿਪਤਾਸਿ ਰਹੈ॥—ਪੰਨਾ ੯੪੫*]

ਹੇ ਮੇਰੀ ਮਾਂ-ਜਾਈ (ਸਖੀ)! ਭਲਾ ਉਹ (ਸੱਚਾ ਨਾਮ) ਮੈਨੂੰ ਕਿਵੇਂ ਭੁੱਲ ਜਾਏ?

(ਜਦ ਕਿ) ਸਦਾ-ਥਿਰ ਸਾਹਿਬ ਸੱਚੇ ਨਾਮ ਵਿਚ ਹੀ (ਵਸਦਾ) ਹੈ (ਅਤੇ ਸੱਚੇ ਨਾਮ ਕਰਕੇ ਹੀ ਸਾਰੀ ਰਚਨਾ ਹੋਂਦ ਵਿਚ ਆਈ ਹੋਈ ਹੈ)॥੧॥ਰਹਾਉ॥

(ਕਥਨੀ ਕਰਨ ਵਾਲੇ) ਕਥਨ ਕਰ ਕਰ ਕੇ ਹਾਰ ਹੁੱਟ ਗਏ ਹਨ, ਪਰ (ਉਨ੍ਹਾਂ ਪਾਸੋਂ) ਸੱਚੇ ਨਾਮ ਦੀ ਤਿਲ ਮਾਤ੍ਰ ਵਡਿਆਈ ਦੀ ਕੀਮਤ ਨਹੀਂ ਪਾਈ ਜਾ ਸਕੀ।

**ਜੇ ਸਭਿ[੧] ਮਿਲਿ ਕੈ [੨]ਆਖਣ ਪਾਹਿ ॥**
**ਵਡਾ ਨ ਹੋਵੈ, ਘਾਟਿ ਨ ਜਾਇ ॥੨॥**

(ਪਾਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਨਾ ਓਹੁ ਮਰੈ, ਨ ਹੋਵੈ ਸੋਗੁ ॥**

**ਦੇਦਾ ਰਹੈ, [੩]ਨ ਚੂਕੈ ਭੋਗੁ[੪] ॥**

(ਦੇਦਾ—'ਦੇ' ਉਚਾਰਣ ਨਾਸਕੀ।)

**ਗੁਣੁ[੫] ਏਹੋ, ਹੋਰੁ ਨਾਹੀ ਕੋਇ ॥**
**ਨਾ ਕੋ ਹੋਆ, ਨਾ ਕੋ ਹੋਇ ॥੩॥**

**ਜੇਵਡੁ[੬] ਆਪਿ, ਤੇਵਡ[੭] ਤੇਰੀ ਦਾਤਿ ॥**

**ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥**

**ਖਸਮੁ ਵਿਸਾਰਹਿ ਤੇ ਕਮਜਾਤਿ[੮] ॥**

(ਵਿਸਾਰਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਨਾਨਕ, ਨਾਵੈ ਬਾਝੁ ਸਨਾਤਿ[੯] ॥੪॥੩॥**

(ਨਾਵੈ—ਅੰਤਲੇ 'ਵੈ' ਦਾ ਉਚਾਰਣ ਨਾਸਕੀ।)

***ਰਾਗੁ ਗੂਜਰੀ ਮਹਲਾ ੪ ॥***

**ਹਰਿ ਕੇ ਜਨ ਸਤਿਗੁਰ ਸਤਪੁਰਖਾ[੧੦],**
**ਬਿਨਉ ਕਰਉ ਗੁਰ ਪਾਸਿ ॥**

(ਕਰਉ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

---

੧. ਸਾਰੇ। ੨. ਲਗਾਤਾਰ ਆਖਣ ਲੱਗ ਪੈਣ। ੩. ਨਿਖੁਟਦਾ ਅਤੇ ਮੁੱਕਦਾ ਨਹੀਂ। ੪. ਭੰਡਾਰਾ। ੫. ਵਿਸ਼ੇਸ਼ਤਾਈ। ੬. ਜਿੱਡਾ ਵੱਡਾ। ੭. ਓਡੀ ਵੱਡੀ। ੮. ਨੀਚ ਜਾਤਿ। ੯. ਮਹਾਂ ਨੀਚ। ੧੦. ਸਤ ਸਰੂਪ ਵਾਲੇ।

ਜੇ (ਸੰਸਾਰ ਦੇ) ਸਾਰੇ ਦੇ ਸਾਰੇ ਜੀਵ ਮਿਲ ਕੇ (ਸੱਚੇ ਸਾਹਿਬ ਦੀ ਵਡਿਆਈ) ਲਗਾਤਾਰ ਆਖਣ ਲੱਗ ਪੈਣ ਤਾਂ ਇਸ ਨਾਲ (ਸੱਚਾ ਸਾਹਿਬ) ਵੱਡਾ ਨਹੀਂ ਹੋ ਜਾਂਦਾ (ਅਤੇ ਕਿਸੇ ਦੇ ਨਾ ਆਖਣ ਕਾਰਨ) ਘਟ ਨਹੀਂ ਜਾਂਦਾ ॥੨॥

ਉਹ (ਸੱਚਾ ਸਾਹਿਬ) ਨਾ ਕਦੀ ਮਰਦਾ ਹੈ, ਨਾ ਹੀ (ਉਸ ਦੇ ਪਿਆਰਿਆਂ ਨੂੰ) ਕਦੇ ਸੋਗ ਹੁੰਦਾ ਹੈ।

ਉਹ (ਹਰ ਕਿਸੇ ਨੂੰ ਸਦੀਵ-ਕਾਲ ਦਾਤਾਂ) ਦੇਂਦਾ ਰਹਿੰਦਾ ਹੈ, ਉਸ ਦਾ ਭੰਡਾਰਾ ਕਦੀ ਨਿਖੁਟਦਾ ਤੇ ਮੁੱਕਦਾ ਨਹੀਂ।

ਸੱਚੇ ਸਾਹਿਬ ਦਾ ਗੁਣ (ਵਿਸ਼ੇਸ਼ਤਾਈ) ਇਹੋ ਹੈ ਕਿ (ਉਸ ਜਿੱਡਾ ਵੱਡਾ) ਹੋਰ ਕੋਈ ਹੈ ਈ ਨਹੀਂ, ਨਾ ਕੋਈ (ਪਹਿਲਾਂ) ਹੋਇਆ ਹੈ, ਨਾ (ਅਗੇ ਨੂੰ) ਹੋਵੇਗਾ ॥੩॥

(ਸੱਚੇ ਸਾਹਿਬ!) ਜਿੱਡਾ ਵੱਡਾ ਤੂੰ ਆਪ ਹੈਂ, ਓਡੀ ਵੱਡੀ ਹੀ ਤੇਰੀ ਦਾਤਿ (ਬਖ਼ਸ਼ੀਸ਼) ਹੈ।

(ਤੂੰ ਹੀ ਹੈਂ) ਜਿਸ ਨੇ ਦਿਨ ਬਣਾ ਕੇ ਨਾਲ ਰਾਤ ਵੀ ਬਣਾਈ ਹੋਈ ਹੈ।

ਜਿਹੜੇ ਜੀਵ (ਵੱਡ-ਸਮਰੱਥ ਅਤੇ ਵੱਡ-ਦਾਤਾਰ) ਤੈਂ ਪ੍ਰਭੂ ਨੂੰ (ਮਨੋਂ) ਭੁਲਾ ਛੱਡਦੇ ਹਨ, ਉਹ ਨੀਚ-ਜਾਤਿ (ਕਮੀਨੇ) ਹਨ।

ਨਾਨਕ (ਮੁਹਰ-ਛਾਪ)—ਨਾਮ ਤੋਂ ਸੱਖਣਾ ਹਰ ਕੋਈ ਮਹਾਂ ਨੀਚ ਹੈ ॥੪॥੩॥

ਹਰੀ ਦੇ (ਪ੍ਰਵਾਣ) ਜਨ ਸਤਿਗੁਰੂ ਸਤ-ਪੁਰਖ ਜੀ! ਮੈਂ, ਆਪ ਸਤਿਗੁਰੂ ਜੀ ਪਾਸ ਜੋਦੜੀ ਕਰਦਾ ਹਾਂ।

ਹਮ [੧]ਕੀਰੇ ਕਿਰਮ, ਸਤਿਗੁਰ ਸਰਣਾਈ,
ਕਰਿ ਦਇਆ ਨਾਮੁ ਪਰਗਾਸਿ[੨] ॥੧॥

(ਦਇਆ—'ਦਿਆ' ਉਚਾਰਣ ਦਰੁਸਤ ਨਹੀਂ।)

ਮੇਰੇ ਮੀਤ ਗੁਰਦੇਵ; ਮੋ ਕਉ ਰਾਮ ਨਾਮੁ ਪਰਗਾਸਿ ॥੧॥

(ਕਉ—ਉਚਾਰਨ 'ਕੌ' ਵਾਂਗ।)

ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ,
ਹਰਿ ਕੀਰਤਿ[੩] ਹਮਰੀ ਰਹਰਾਸਿ[੪] ॥੧॥ਰਹਾਉ॥

(ਰਹਰਾਸਿ—'ਹ' ਦਾ ਉਚਾਰਣ 'ਹਿ' ਦਰੁਸਤ ਨਹੀਂ।)

ਹਰਿ ਜਨ ਕੇ ਵਡ ਭਾਗ ਵਡੇਰੇ,
ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥

ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ[੫],
ਮਿਲਿ ਸੰਗਤਿ ਗੁਣ ਪਰਗਾਸਿ ॥੨॥

(ਤ੍ਰਿਪਤਾਸਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

ਜਿਨ ਹਰਿ, ਹਰਿ; ਹਰਿ ਰਸੁ ਨਾਮੁ ਨ ਪਾਇਆ,
ਤੇ ਭਾਗਹੀਣ ਜਮ ਪਾਸਿ ॥

ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ,
[੬]ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ[੭] ॥੩॥

(ਧ੍ਰਿਗ-ਜੀਵੇ—ਸਮਾਸੀ ਸ਼ਬਦ ਹੈ, ਬਹੁ-ਬ੍ਰੀਹੀ ਸਮਾਸ।)

ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ,
ਤਿਨ ਧੁਰਿ[੮] ਮਸਤਕਿ ਲਿਖਿਆ ਲਿਖਾਸਿ[੯] ॥

---

੧. ਅਤਿ ਨਿੱਕੇ ਕੀੜੇ। ੨. ਪ੍ਰਕਾਸ਼ ਕਰੋ। ੩. ਸਿਫ਼ਤਿ-ਸਾਲਾਹ। ੪. ਜੀਵਨ-ਮਰਯਾਦਾ।

ਸਤਿਗੁਰੂ ਜੀ ! ਅਸੀਂ ਅਤਿ ਨਿੱਕੇ ਕੀੜੇ (ਮੂਲੋਂ ਹੀ ਤੁੱਛ ਜੀਵ) ਆਪ ਜੀ ਦੀ ਸ਼ਰਨੀ (ਆਏ) ਹਾਂ, ਮਿਹਰ ਕਰ ਕੇ (ਸਾਡੇ ਹਿਰਦੇ ਵਿਚ) ਨਾਮ-ਜੋਤਿ ਪ੍ਰਕਾਸ਼ ਕਰੋ ਜੀ।

ਹੇ (ਲੋਕ ਪਰਲੋਕ ਵਿਚ ਨਾਲ ਨਿਭਣ ਵਾਲੇ) ਮੇਰੇ ਮਿੱਤਰ ਗੁਰਦੇਵ ਜੀ ! ਮੈਨੂੰ (ਮੇਰੇ ਹਿਰਦੇ ਵਿਚ) ਪ੍ਰਭੂ ਦਾ ਨਾਮ ਪ੍ਰਕਾਸ਼ ਕਰੋ।

ਗੁਰਮਤੀ (ਗੁਰ-ਦੀਖਿਆ ਵਜੋਂ ਪ੍ਰਾਪਤ ਹੋਇਆ) ਨਾਮ ਮੇਰੇ ਪ੍ਰਾਣਾਂ ਦਾ ਸਹਾਰਾ ਬਣੇ। ਪ੍ਰਭੂ ਦੀ ਸਿਫ਼ਤਿ-ਸਾਲਾਹ ਮੇਰੀ ਜੀਵਨ-ਮਰਯਾਦਾ ਬਣ ਜਾਏ ॥੧॥ਰਹਾਉ॥

ਪ੍ਰਭੂ ਦੇ ਸੇਵਕਾਂ ਦੇ ਭਾਗ ਵੱਡਿਓਂ ਵੱਡੇ ਹਨ, ਜਿਨ੍ਹਾਂ ਨੂੰ ਹਰਿ-ਪ੍ਰਭੂ ਦੇ ਹਰਿ-ਨਾਮ ਪ੍ਰਤੀ ਸ਼ਰਧਾ-ਭਾਵਨਾ ਅਤੇ ਹਰਿ-ਨਾਮ ਦੀ ਹੀ ਪਿਆਸ (ਲੋਚਾ) ਹੁੰਦੀ ਹੈ।

ਹਰੀ ਦਾ ਹਰਿ-ਨਾਮ ਮਿਲ ਜਾਏ ਤਾਂ (ਪ੍ਰਭੂ ਦੇ ਸੇਵਕ) ਤ੍ਰਿਪਤ ਹੋ ਜਾਂਦੇ ਹਨ ਅਤੇ ਸਾਧ-ਸੰਗਤਿ ਵਿਚ ਮਿਲ ਕੇ (ਉਨ੍ਹਾਂ ਦੇ ਅੰਦਰ) ਰੱਬੀ ਗੁਣ ਪ੍ਰਗਟ ਹੋ ਆਉਂਦੇ ਹਨ।

ਜਿਨ੍ਹਾਂ ਜੀਵਾਂ ਨੇ ਹਰੀ-ਪ੍ਰਭੂ ਦੇ ਹਰਿ-ਨਾਮ ਦਾ ਹਰਿ-ਰਸ ਪ੍ਰਾਪਤ ਨਹੀਂ ਕੀਤਾ, ਉਹ ਬਦ-ਨਸੀਬ (ਅੰਤ ਨੂੰ) ਜਮ ਦੇ ਹਵਾਲੇ ਹੋਣਗੇ।

ਜਿਹੜੇ ਜੀਵ ਸਤਿਗੁਰੂ ਦੀ ਸ਼ਰਨ (ਪੈਣ ਲਈ) ਸਤ-ਸੰਗਤਿ ਵਿਚ ਨਹੀਂ ਆਏ, ਉਹ ਫਿਟਕਾਰ-ਜੋਗ ਜੀਵਨ ਵਾਲੇ ਹਨ, ਉਨ੍ਹਾਂ ਦੇ ਜੀਵ (ਮਨੁੱਖ) ਹੋਣ ਨੂੰ ਲਾਹਨਤ ॥੩॥

ਜਿਨ੍ਹਾਂ ਪ੍ਰਭੂ-ਸੇਵਕਾਂ ਨੇ ਸਤਿਗੁਰੂ ਦੀ ਸਤ-ਸੰਗਤਿ ਪ੍ਰਾਪਤ ਕੀਤੀ ਹੈ, ਉਨ੍ਹਾਂ ਦੇ ਮੱਥੇ 'ਤੇ ਧੁਰ ਦਰਗਾਹੋਂ ਲਿਖਿਆ ਸ਼ੁਭ ਲੇਖ ਪ੍ਰਗਟ ਹੋਇਆ ਹੈ।

---

੫. ਤ੍ਰਿਪਤ ਹੋ ਜਾਂਦੇ ਹਨ। ੬. ਫਿਟਕਾਰ-ਜੋਗ ਜੀਵਨ ਵਾਲੇ। ੭. (ਜੀਵ+ਆਸਿ) ਜੀਵ (ਮਨੁੱਖ) ਹੋਣ ਨੂੰ। ੮. ਧੁਰ ਦਰਗਾਹ 'ਚੋਂ। ੯. (ਲਿਖ+ਆਸਿ) ਸ਼ੁਭ ਲੇਖ ਹੈ।

**ਧਨੁ ਧੰਨੁ ਸਤਸੰਗਤਿ, ਜਿਤੁ ਹਰਿ ਰਸੁ ਪਾਇਆ,**

**ਮਿਲਿ ਜਨ ਨਾਨਕ ਨਾਮੁ ਪਰਗਾਸਿ ॥੪॥੪॥**

*ਰਾਗੁ ਗੂਜਰੀ ਮਹਲਾ ੫ ॥*

**ਕਾਹੇ ਰੇ ਮਨ ਚਿਤਵਹਿ[1] ਉਦਮੁ,**

**ਜਾ ਆਹਰਿ[2] ਹਰਿ ਜੀਉ ਪਰਿਆ ॥**

**[3]ਸੈਲ ਪਥਰ ਮਹਿ ਜੰਤ ਉਪਾਏ,**

**ਤਾ ਕਾ ਰਿਜਕੁ[4] ਆਗੈ ਕਰਿ ਧਰਿਆ ॥੧॥**

(ਚਿਤਵਹਿ—ਅੰਤਲੇ 'ਹਿ' ਦਾ ਉਚਾਰਨ ਨਾਸਕੀ। ਜਾ—ਕ੍ਰਿਆ ਵਿਸ਼ੇਸ਼ਣ, ਅੰਤਲੇ ਸੁਰ ਦਾ ਉਚਾਰਨ ਨਾਸਕੀ। ਤਾ—ਪੜਨਾਂਵ, ਅੰਤਲੇ ਸੁਰ ਦਾ ਉਚਾਰਨ ਨਾਸਿਕਤਾ ਬਿਨਾ।)

**ਮੇਰੇ ਮਾਧਉ ਜੀ, ਸਤਸੰਗਤਿ ਮਿਲੇ ਸੁ ਤਰਿਆ ॥**

(ਮਾਧਉ—ਉਚਾਰਨ 'ਮਾਧੌ' ਵਾਂਗ।)

**ਗੁਰ ਪਰਸਾਦਿ ਪਰਮ[5] ਪਦੁ ਪਾਇਆ,**

**ਸੂਕੇ ਕਾਸਟ[6] ਹਰਿਆ ॥੧॥ਰਹਾਉ॥**

(ਕਾਸਟ—'ਸ' ਦਾ ਉਚਾਰਨ ਕੋਮਲ ਅਤੇ 'ਟ' ਨਾਲ ਮਿਲਵਾਂ।)

**ਜਨਨਿ[7], ਪਿਤਾ, ਲੋਕ, ਸੁਤ[8], ਬਨਿਤਾ[9],**

**ਕੋਇ ਨ ਕਿਸ ਕੀ ਧਰਿਆ[10] ॥**

**[11]ਸਿਰਿ ਸਿਰਿ ਰਿਜਕੁ ਸੰਬਾਹੇ[12] ਠਾਕੁਰੁ,**

**ਕਾਹੇ ਮਨ ਭਉ[13] ਕਰਿਆ ॥੨॥**

**ਊਡੇ ਊਡਿ ਆਵੈ ਸੈ ਕੋਸਾ, ਤਿਸੁ ਪਾਛੈ ਬਚਰੇ ਛਰਿਆ[14] ॥**

(ਕੋਸਾ—ਅੰਤਲੇ ਸੁਰ ਦਾ ਉਚਾਰਨ ਨਾਸਿਕਤਾ ਬਿਨਾ।)

---

੧. ਚਿਤਵਨੀ ਕਰਦਾ ਹੈਂ। ੨. ਜਤਨ, ਉਦਮ। ੩. ਪਰਬਤਾਂ ਅਥਵਾ ਪੱਥਰਾਂ ਵਿਚ। ੪. ਰੋਜ਼ੀ। ੫. ਸਰਬੋਤਮ। ੬. ਕਾਠ (ਕਠੋਰ-ਚਿਤ ਜੀਵ)। ੭. ਜਣਨੀ, ਮਾਤਾ। ੮. ਪੁੱਤਰ। ੯. ਵਹੁਟੀ।

ਸਤ-ਸੰਗਤਿ ਧੰਨ ਹੈ ! ਧੰਨ ਹੈ !! ਜਿਸ ਸਦਕਾ ਹਰਿ-ਰਸ ਪਾਇਆ ਜਾ ਸਕਦਾ ਹੈ। ਨਾਨਕ (ਮੁਹਰ-ਛਾਪ)—ਸਤ-ਸੰਗਤਿ ਵਿਚ ਹਰਿ-ਜਨਾਂ ਨੂੰ ਮਿਲ ਕੇ (ਹਿਰਦੇ ਵਿਚ) ਨਾਮ ਪ੍ਰਗਾਸਦਾ (ਜਗਮਗਾਅ ਉਠਦਾ) ਹੈ ॥੪॥੪॥

ਹੇ ਮਨ ! ਤੂੰ (ਕੇਵਲ ਰੋਜ਼ੀ-ਰੋਟੀ ਲਈ ਹੀ) ਕਿਉਂ ਚਿਤਵਨੀ ਅਤੇ ਉਦਮ ਕਰਦਾ ਰਹਿੰਦਾ ਹੈ, ਜਦ ਕਿ ਕਰਤਾ ਪੁਰਖ ਖ਼ੁਦ (ਰਿਜ਼ਕ ਅਪੜਾਉਣ ਦੇ) ਜਤਨ ਵਿਚ ਰੁੱਝਾ ਪਿਆ ਹੈ। ਪਰਬਤਾਂ ਅਥਵਾ ਪੱਥਰਾਂ ਵਿਚ ਵੀ ਵਾਹਿਗੁਰੂ ਨੇ ਜਿਹੜੇ ਜੀਵ-ਜੰਤੂ ਪੈਦਾ ਕੀਤੇ ਹੋਏ ਹਨ, ਉਨ੍ਹਾਂ ਦਾ ਰਿਜ਼ਕ (ਰੋਜ਼ੀ) ਵੀ ਉਸ ਨੇ ਪਹਿਲਾਂ ਹੀ ਓਥੇ ਅਪੜਾ ਦਿੱਤਾ ਹੋਇਆ ਹੈ (ਇਸ ਲਈ ਤੂੰ ਇਸ ਪੱਖੋਂ ਨਿਚਿੰਦ ਹੋ ਕੇ ਸਤ-ਸੰਗਤਿ ਵਿਚ ਮਿਲ ਕੇ ਭਉਜਲ ਤਰਨ ਦਾ ਆਹਰ ਕਰ)॥੧॥

ਹੇ ਮੇਰੇ ਮਾਧੋ (ਮਾਇਆ ਦੇ ਪਤੀ-ਪਰਮੇਸ਼ਰ) ਜੀ ! ਜੋ ਜੋ ਮਨੁੱਖ (ਆਪ ਜੀ ਦੀ) ਸਤ-ਸੰਗਤਿ ਵਿਚ ਮਿਲ ਪਵੇ, ਉਹ ਭਵ-ਸਾਗਰ ਤੋਂ ਤਰ ਜਾਂਦਾ ਹੈ।

ਗੁਰੂ ਦੀ ਕਿਰਪਾ ਦੁਆਰਾ ਸਰਬੋਤਮ ਰੁਤਬਾ (ਤੁਰੀਆ ਪਦ) ਪਾਇਆ ਜਾ ਸਕਦਾ ਹੈ। (ਗੁਰੂ ਦੀ ਕਿਰਪਾ ਸਦਕਾ) ਸੁੱਕੇ ਕਾਠ (ਕਠੋਰ-ਚਿਤ ਜੀਵ) ਵੀ ਹਰੇ ਭਰੇ (ਦੈਵੀ-ਗੁਣਾਂ ਨਾਲ ਪ੍ਰਫੁਲਤ) ਹੋ ਜਾਂਦੇ ਹਨ ॥੧॥ਰਹਾਉ॥

ਜਣਨੀ (ਮਾਤਾ), ਪਿਤਾ, ਲੋਕੀ (ਸੱਜਣ, ਮਿੱਤਰ) ਪੁੱਤਰ ਅਤੇ ਵਹੁਟੀ (ਇਨ੍ਹਾਂ ਵਿਚੋਂ) ਕੋਈ ਵੀ ਕਿਸੇ ਦੀ ਧਰ (ਆਸਰਾ) ਨਹੀਂ।

ਮਾਲਕ-ਪ੍ਰਭੂ ਹਰੇਕ ਜੀਵ ਪ੍ਰਤੀ ਰਿਜ਼ਕ (ਰੋਜ਼ੀ) ਖ਼ੁਦ ਅਪੜਾਉਂਦਾ ਹੈ। (ਤਾਂ ਤੇ) ਹੇ ਮਨ! ਤੂੰ ਕਾਹਦੇ ਲਈ ਡਰ ਫ਼ਿਕਰ ਕਰਦਾ ਹੈਂ ॥੨॥

(ਦੂਰ ਦੁਰਾਡਿਓਂ, ਕੂੰਜ) ਸੈਂਕੜੇ ਕੋਹ ਉੱਡ ਉੱਡ ਕੇ (ਭਾਵ, ਸਫ਼ਰ ਕਰ ਕੇ ਆਪਣੀ ਉਪਜੀਵਕਾ ਲਈ) ਆਉਂਦੀ ਹੈ, ਉਸ ਦੇ ਬੱਚੇ ਪਿੱਛੇ ਛੱਡੇ ਹੋਏ ਹੁੰਦੇ ਹਨ।

---

੧੦. ਆਸਰਾ। ੧੧. ਹਰੇਕ ਜੀਵ ਪ੍ਰਤੀ। ੧੨. ਅਪੜਾਉਂਦਾ ਹੈ। ੧੩. ਡਰ। ੧੪. (ਛਰਿ+ਆ, ਛਰੇ+ਆ—ਬਹੁ-ਵਚਨੀ ਕ੍ਰਿਆ) ਛੱਡੇ ਹੁੰਦੇ ਹਨ।

**ਤਿਨ ਕਵਣੁ ਖਲਾਵੈ, ਕਵਣੁ ਚੁਗਾਵੈ,**
**ਮਨ ਮਹਿ ਸਿਮਰਨੁ[1] ਕਰਿਆ ॥੩॥**

**ਸਭਿ ਨਿਧਾਨ[2], [3]ਦਸ ਅਸਟ ਸਿਧਾਨ[4],**
**ਠਾਕੁਰ [5]ਕਰ ਤਲ ਧਰਿਆ ॥**

(ਕਰ ਤਲ—ਸਮਾਸੀ ਸ਼ਬਦ ਹੈ।)

**ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ,**
**ਤੇਰਾ ਅੰਤੁ ਨ ਪਾਰਾਵਰਿਆ ॥੪॥੫॥**

*ਰਾਗੁ ਆਸਾ ਮਹਲਾ ੪ ਸੋ ਪੁਰਖੁ*

*ੴ ਸਤਿਗੁਰਪ੍ਰਸਾਦਿ ॥*

**[6]ਸੋ ਪੁਰਖੁ ਨਿਰੰਜਨੁ[7], ਹਰਿ ਪੁਰਖੁ ਨਿਰੰਜਨੁ,**
**ਹਰਿ ਅਗਮਾ[8] ਅਗਮ ਅਪਾਰਾ[9] ॥**

**ਸਭਿ ਧਿਆਵਹਿ, ਸਭਿ ਧਿਆਵਹਿ ਤੁਧੁ ਜੀ,**
**ਹਰਿ ਸਚੇ ਸਿਰਜਣਹਾਰਾ[10] ॥**

(ਧਿਆਵਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਸਭਿ ਜੀਅ ਤੁਮਾਰੇ ਜੀ, ਤੂੰ ਜੀਆ ਕਾ ਦਾਤਾਰਾ ॥**

(ਜੀਅ—'ਅ' ਦਾ ਉਚਾਰਣ 'ਆ' ਨਹੀਂ। ਜੀਆ—ਅੰਤਲੇ ਸੁਰ ਦਾ ਉਚਾਰਣ ਨਾਸਕੀ। ਤੁਮਾਰੇ—'ਮ' ਭਾਰ ਸਹਿਤ।)

**ਹਰਿ ਧਿਆਵਹੁ ਸੰਤਹੁ ਜੀ, ਸਭਿ ਦੂਖ ਵਿਸਾਰਣਹਾਰਾ[11] ॥**

---

੧. ਚਿੰਤਨ। ੨. ਖ਼ਜ਼ਾਨੇ। ੩. ਦਸ ਤੇ ਅੱਠ, ਅਠਾਰ੍ਹਾਂ। ੪. ਸਿਧੀਆਂ, ਬਿਭੂਤੀਆਂ। ੫. ਹੱਥ ਦੀ ਤਲੀ 'ਤੇ। ੬. ਉਹ ਵਿਆਪਕ ਹੋਂਦ ਵਾਲਾ ਪ੍ਰਭੂ। ੭. ਮਾਇਆ ਦੇ ਪ੍ਰਭਾਵ ਤੋਂ ਨਿਰਲੇਪ।

ਉਨ੍ਹਾਂ (ਕੂੰਜ-ਬੱਚਿਆਂ) ਨੂੰ ਕੌਣ ਕੁਝ ਖੁਆਉਂਦਾ ਹੈ, ਕੌਣ (ਚੋਗਾ) ਚੁਗਾਉਂਦਾ ਹੈ ? (ਕੂੰਜ ਨੇ ਉਨ੍ਹਾਂ ਬੱਚਿਆਂ ਦਾ ਆਪਣੇ) ਮਨ ਵਿਚ ਕੇਵਲ ਚਿੰਤਨ ਹੀ ਕੀਤਾ ਹੁੰਦਾ ਹੈ। (ਭਾਵ, ਰੱਬੀ-ਪ੍ਰਬੰਧ ਅਧੀਨ ਕੂੰਜ ਦੇ ਬੱਚਿਆਂ ਦੀ ਪਾਲਣਾ ਦੀ ਬਿਧਿ ਕੇਵਲ ਉਸ ਦੇ ਚਿੰਤਨ ਦੁਆਰਾ ਹੀ ਬਣੀ ਹੋਈ ਹੈ।)॥੩॥

ਹੇ ਠਾਕੁਰ ! ਅਠਾਰ੍ਹਾਂ ਸਿਧੀਆਂ (ਸਾਰੀਆਂ ਬਿਭੂਤੀਆਂ) ਅਤੇ ਸਾਰੇ ਦੇ ਸਾਰੇ ਖ਼ਜ਼ਾਨੇ (ਤੂੰ ਆਪਣੇ ਪੈਦਾ ਕੀਤੇ ਜੀਵਾਂ ਨੂੰ ਦੇਣ ਲਈ) ਹੱਥ ਦੀ ਤਲੀ (ਹਥੇਲੀ) ਉੱਤੇ ਰਖੇ ਹੋਏ ਹਨ।

ਨਾਨਕ (ਮੁਹਰ-ਛਾਪ)—ਹੇ ਪ੍ਰਭੂ ! ਤੈਥੋਂ ਦਾਸਤ-ਭਾਇ ਹੋ ਕੇ ਵਾਰੇ ਵਾਰੇ, ਸਦ-ਬਲਿਹਾਰੇ ਜਾਈਏ ! ਤੇਰਾ ਅੰਤ ਕੋਈ ਨਹੀਂ; (ਤੇਰਾ) ਪਾਰ ਉਰਵਾਰ ਕੋਈ ਨਹੀਂ ॥੪॥੫॥

ਉਹ ਵਿਆਪਕ-ਹੋਂਦ ਵਾਲਾ ਪ੍ਰਭੂ (ਤ੍ਰਿਗੁਣੀ) ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਹੈ, ਹਰੀ-ਪੁਰਖ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਹੈ, ਉਹ ਹਰੀ (ਮਨ ਦੀ) ਪਹੁੰਚ ਤੋਂ ਪਰੇ ਹੈ, (ਇੰਦ੍ਰੀਆਂ ਦੀ) ਪਹੁੰਚ ਤੋਂ ਅਤੇ ਮਨੁੱਖੀ ਸੂਝ-ਸਮਝ ਤੋਂ ਵੀ ਪਰੇ ਹੈ।

ਹੇ ਸੱਚੇ ਸਿਰਜਨਹਾਰ ਪ੍ਰਭੂ ਜੀ ! ਸਾਰੇ ਜੀਵ ਤੈਨੂੰ ਧਿਆਉਂਦੇ ਹਨ, ਤੈਨੂੰ ਹੀ ਧਿਆਉਂਦੇ ਹਨ।

ਹੇ (ਪਰਮ-ਪੁਰਖ) ਜੀ ! ਸਾਰੇ ਜੀਅ-ਜੰਤ ਤੇਰੇ ਹੀ (ਸਾਜੇ ਹੋਏ) ਹਨ, ਤੂੰ (ਸਭਨਾਂ) ਜੀਵਾਂ ਦਾ ਸਮਰੱਥ-ਦਾਤਾਰ ਹੈਂ।

(ਤਾਂ ਤੇ) ਸਤਿਕਾਰ ਜੋਗ ਸੰਤ-ਜਨੋ ! (ਹਿਰਦੇ ਵਿਚ) ਹਰੀ ਜੀ ਦਾ ਧਿਆਨ ਧਰੋ, ਉਹ ਸਾਰੇ ਦੁਖ ਵਿਸਰਜਨ (ਦੂਰ) ਕਰਨ ਵਾਲਾ ਹੈ।

---

੮. ਪਹੁੰਚ ਤੋਂ ਪਰੇ। ੯. ਪਰੇ ਤੋਂ ਪਰੇ। ੧੦. ਰਚਣਹਾਰ। ੧੧. ਵਿਸਰਜਨ (ਦੂਰ) ਕਰਨ ਵਾਲਾ।

**ਹਰਿ ਆਪੇ ਠਾਕੁਰੁ, ਹਰਿ ਆਪੇ ਸੇਵਕੁ ਜੀ,**
**ਕਿਆ ਨਾਨਕ ਜੰਤ ਵਿਚਾਰਾ ॥੧॥**

**ਤੂੰ [1]ਘਟ ਘਟ ਅੰਤਰਿ [2]ਸਰਬ ਨਿਰੰਤਰਿ ਜੀ,**
**ਹਰਿ ਏਕੋ ਪੁਰਖੁ ਸਮਾਣਾ ॥**

**ਇਕਿ[3] ਦਾਤੇ, ਇਕਿ ਭੇਖਾਰੀ ਜੀ,**
**ਸਭਿ ਤੇਰੇ ਚੋਜ[4] ਵਿਡਾਣਾ[5] ॥**

**ਤੂੰ ਆਪੇ ਦਾਤਾ, ਆਪੇ ਭੁਗਤਾ[6] ਜੀ,**
**ਹਉ ਤੁਧੁ ਬਿਨੁ ਅਵਰੁ ਨ ਜਾਣਾ ॥**
(ਹਉ—ਅੰਤਲੇ ਸੁਰ ਦਾ ਉਚਾਰਨ ਨਾਸਕੀ।)

**ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ,**
**ਤੇਰੇ ਕਿਆ ਗੁਣ [7]ਆਖਿ ਵਖਾਣਾ ॥**

**ਜੋ ਸੇਵਹਿ[8] ਜੋ ਸੇਵਹਿ ਤੁਧੁ ਜੀ,**
**ਜਨੁ ਨਾਨਕੁ ਤਿਨ ਕੁਰਬਾਣਾ ॥੨॥**
(ਸੇਵਹਿ—ਅੰਤਲੇ 'ਹਿ' ਦਾ ਉਚਾਰਨ ਨਾਸਕੀ।)

**ਹਰਿ ਧਿਆਵਹਿ, ਹਰਿ ਧਿਆਵਹਿ ਤੁਧੁ ਜੀ,**
**ਸੇ ਜਨ ਜੁਗ ਮਹਿ ਸੁਖਵਾਸੀ ॥**
(ਧਿਆਵਹਿ—ਅੰਤਲੇ 'ਹਿ' ਦਾ ਉਚਾਰਨ ਨਾਸਕੀ।)

---

੧. ਹਰੇਕ ਜੀਵ ਵਿਚ। ੨. ਸਰਬ-ਕਾਲ ਅਤੇ ਸਭਨਾਂ ਥਾਵਾਂ ਉਤੇ, ਇਕ-ਰਸ। ੩. ਕਈ। ੪. ਕੌਤਕ। ੫. ਅਸਚਰਜ, ਅਦਭੁਤ। ੬. ਭੋਗਣ ਵਾਲਾ। ੭. ਵਰਣਨ ਕਰਾਂ। ੮. ਧਿਆਉਂਦੇ ਹਨ।

ਨਾਨਕ (ਮੁਹਰ-ਛਾਪ)—ਹਰੀ ਆਪ ਹੀ (ਆਪਣੀ ਰਚੀ ਜਗਤ-ਖੇਡ ਵਿਚ ਕਿਧਰੇ) ਸੁਆਮੀ (ਬਣਿਆ ਹੋਇਆ) ਹੈ, ਹਰੀ ਆਪ ਹੀ (ਕਿਧਰੇ) ਸੇਵਕ (ਬਣਿਆ ਪਿਆ) ਹੈ ਜੀ। ਇਹ ਜੰਤ ਵਿਚਾਰੇ ਕੀ ਹਨ ? (ਭਾਵ, ਇਹ ਜੀਵ ਤਾਂ ਉਸ ਦੀ ਰਚੀ ਸ਼ਤਰੰਜ-ਖੇਡ ਦੇ ਕੇਵਲ ਮੁਹਰੇ ਹਨ, ਜਿਵੇਂ ਉਹ ਚਲਾਏ ਤਿਵੇਂ ਚਲਦੇ ਹਨ।)॥੧॥

ਹੇ ਹਰੀ! ਇਕ ਤੂੰ ਵਿਆਪਕ-ਪੁਰਖ ਹੀ ਹਰੇਕ ਜੀਵ ਵਿਚ ਸਰਬ-ਕਾਲ ਅਤੇ ਸਰਬ-ਥਾਈਂ ਇਕ-ਰਸ ਸਮਾਇਆ ਹੋਇਆ ਹੈਂ ਜੀ।

ਹੇ (ਪਰਮ-ਪੁਰਖ) ਜੀ! (ਤੇਰੀ ਰਚੀ ਜਗਤ-ਖੇਡ ਵਿਚ) ਕਈ ਦਾਤੇ, ਕਈ ਮੰਗਤੇ ਹਨ, (ਪਰ ਸਾਰਿਆਂ ਵਿਚ ਤੂੰ ਆਪ ਵਰਤ ਰਿਹਾ ਹੈਂ) ਇਹ ਸਾਰੇ (ਵੱਖ ਵੱਖ ਰੂਪ) ਤੇਰੇ ਹੀ ਅਸਚਰਜ ਕੌਤਕ ਹਨ।

ਹੇ (ਪਰਮ ਪੁਰਖ) ਜੀ! ਤੂੰ ਆਪ ਹੀ (ਦਾਤਾਂ) ਦੇਣ ਵਾਲਾ, ਆਪ ਹੀ (ਦਾਤਾਂ) ਭੋਗਣ ਵਾਲਾ ਹੈਂ (ਇਨ੍ਹਾਂ ਵੱਖ ਵੱਖ ਰੂਪਾਂ ਵਿਚ) ਮੈਂ ਤੈਥੋਂ ਬਗ਼ੈਰ ਕਿਸੇ ਹੋਰ ਨੂੰ ਨਹੀਂ ਜਾਣਦਾ।

ਹੇ (ਪਰਮ ਪੁਰਖ) ਜੀ! ਤੂੰ ਪਾਰਬ੍ਰਹਮ (ਮਨੁੱਖੀ ਸਮਝ-ਸੂਝ ਤੋਂ ਪਰੇ, ਵਿਆਪਕ ਚੇਤਨਾ ਵਾਲਾ) ਬੇਅੰਤ ਹੈਂ, ਬੇਅੰਤ ਹੈਂ, ਮੈਂ ਤੇਰੇ ਕਿਹੜੇ ਕਿਹੜੇ ਗੁਣ ਵਰਣਨ ਕਰਾਂ।

ਹੇ (ਪਰਮ ਪੁਰਖ) ਜੀ! ਜੋ ਜੋ ਜੀਵ ਤੈਨੂੰ ਸੇਂਵਦੇ (ਸਿਮਰਦੇ) ਹਨ, ਤੈਨੂੰ ਸੇਂਵਦੇ ਹਨ, ਦਾਸ 'ਨਾਨਕ' ਉਨ੍ਹਾਂ ਤੋਂ ਸਦਕੇ ਜਾਂਦਾ ਹੈ॥੨॥

ਹੇ ਹਰੀ! ਜੋ ਜੀਵ ਤੈਨੂੰ ਧਿਆਉਂਦੇ ਹਨ, ਹੇ ਹਰੀ! ਜੋ ਤੈਨੂੰ (ਨਿਰੰਤਰ) ਧਿਆਉਂਦੇ ਹਨ, ਉਹ ਜੀਵ ਜੀਵਨ-ਕਾਲ ਵਿਚ ਸੁਖੀ ਵਸਣ ਵਾਲੇ ਹਨ ਜੀ।

**ਸੇ ਮੁਕਤੁ, ਸੇ ਮੁਕਤੁ ਭਏ, ਜਿਨ ਹਰਿ ਧਿਆਇਆ ਜੀ,**
**ਤਿਨ ਤੂਟੀ ਜਮ ਕੀ ਫਾਸੀ॥**

**ਜਿਨ ਨਿਰਭਉ[1], ਜਿਨ ਹਰਿ ਨਿਰਭਉ ਧਿਆਇਆ ਜੀ,**
**ਤਿਨ ਕਾ ਭਉ ਸਭੁ ਗਵਾਸੀ॥**

**ਜਿਨ ਸੇਵਿਆ, ਜਿਨ ਸੇਵਿਆ ਮੇਰਾ ਹਰਿ ਜੀ,**
**ਤੇ[2] ਹਰਿ ਹਰਿ ਰੂਪਿ ਸਮਾਸੀ[3]॥**

**ਸੇ ਧੰਨੁ, ਸੇ ਧੰਨੁ, ਜਿਨ ਹਰਿ ਧਿਆਇਆ ਜੀ,**
**ਜਨੁ ਨਾਨਕੁ ਤਿਨ ਬਲਿ ਜਾਸੀ॥੩॥**

**ਤੇਰੀ ਭਗਤਿ, ਤੇਰੀ ਭਗਤਿ ਭੰਡਾਰ ਜੀ,**
**ਭਰੇ ਬਿਅੰਤ ਬੇਅੰਤਾ॥**

(ਬਿਅੰਤ, ਬੇਅੰਤਾ—'ਬਿ' ਅਤੇ 'ਬੇ' ਦੀ ਧੁਨੀ ਦੇ ਫ਼ਰਕ ਦਾ ਧਿਆਨ ਰਖੋ।)

**ਤੇਰੇ ਭਗਤ, ਤੇਰੇ ਭਗਤ ਸਲਾਹਨਿ ਤੁਧੁ ਜੀ,**
**ਹਰਿ ਅਨਿਕ ਅਨੇਕ ਅਨੰਤਾ[4]॥**

**ਤੇਰੀ ਅਨਿਕ, ਤੇਰੀ ਅਨਿਕ ਕਰਹਿ ਹਰਿ ਪੂਜਾ ਜੀ,**
**ਤਪੁ ਤਾਪਹਿ[5] ਜਪਹਿ ਬੇਅੰਤਾ॥**

(ਕਰਹਿ, ਤਾਪਹਿ, ਜਪਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

---

੧. ਭੈ-ਰਹਿਤ ਹਰੀ। ੨. ਉਹ (ਬਹੁ-ਵਚਨ, ਪੜਨਾਂਵ)। ੩. ਸਮਾ (ਲੀਨ) ਹੋ ਜਾਂਦੇ ਹਨ।
੪. ਬੇਅੰਤ। ੫. ਤਾਉਂਦੇ ਹਨ।

ਹੇ ਹਰੀ ਜੀ! ਜਿਨ੍ਹਾਂ ਜੀਵਾਂ ਨੇ ਤੈਨੂੰ ਧਿਆਇਆ ਹੈ, ਉਹ (ਮਾਇਆ-ਮੋਹ ਤੋਂ) ਮੁਕਤ ਹੋ ਗਏ, (ਜਮ-ਡਰ ਤੋਂ) ਮੁਕਤ ਹੋ ਗਏ, ਉਨ੍ਹਾਂ ਦੀ ਜਮਾਂ ਦੀ ਫਾਹੀ ਕਟੀ ਗਈ।

ਜਿਨ੍ਹਾਂ ਜੀਵਾਂ ਨੇ ਭੈ-ਰਹਿਤ ਹਰੀ ਦਾ ਭਉ ਦੂਰ ਕਰਨ ਵਾਲਾ ਹਰਿ-ਨਾਮ ਧਿਆਇਆ ਹੈ, (ਹਰਿ-ਨਾਮ) ਉਨ੍ਹਾਂ ਦਾ ਸਾਰਾ ਡਰ-ਭਉ ਦੂਰ ਕਰ ਦੇਂਦਾ ਹੈ ਜੀ।

ਜਿਨ੍ਹਾਂ ਜਿਨ੍ਹਾਂ ਜੀਵਾਂ ਨੇ ਮੇਰਾ ਹਰੀ ਸੇਵਿਆ (ਸਿਮਰਿਆ) ਹੈ, ਹਰੀ ਸੇਵਿਆ (ਸਿਮਰਿਆ) ਹੈ ਜੀ, ਉਹ (ਅੰਤ ਨੂੰ) ਹਰਿ-ਨਾਮ ਦੁਆਰਾ ਕੇਵਲ ਹਰੀ ਦੇ ਸਰੂਪ ਵਿਚ ਲੀਨ ਹੋ ਜਾਂਦੇ ਹਨ।

ਉਹ ਜੀਵ ਧੰਨ ਹਨ, ਉਹ (ਨਿਸਚੇ ਹੀ) ਧੰਨ ਹਨ, ਜਿਨ੍ਹਾਂ ਨੇ ਹਰੀ ਨੂੰ ਧਿਆਇਆ ਹੈ ਜੀ, ਦਾਸ ਨਾਨਕ ਉਨ੍ਹਾਂ (ਪ੍ਰਭੂ-ਧਿਆਨੀਆਂ) ਤੋਂ ਸਦਕੇ ਜਾਂਦਾ ਹੈ ॥੩॥

ਪ੍ਰਭੂ ਜੀ! ਤੇਰੀ ਭਗਤੀ ਦੇ, (ਹਾਂ ਜੀ) ਤੇਰੀ ਭਗਤੀ ਦੇ ਬੇਅੰਤ ਬੇਅੰਤ ਭੰਡਾਰ ਹਨ, ਜੋ (ਸਦਾ) ਭਰੇ ਰਹਿੰਦੇ ਹਨ।

ਹੇ ਅਨੰਤ ਹਰੀ-ਪ੍ਰਭੂ ਜੀ! ਤੇਰੇ ਅਨੇਕ ਹੀ ਭਗਤ (ਹਾਂ ਜੀ) ਅਨੇਕ ਹੀ ਭਗਤ ਤੈਨੂੰ (ਅਨੰਤ-ਕਾਲ ਤੋਂ) ਸਲਾਹੁੰਦੇ (ਸਿਫ਼ਤਿ-ਸਾਲਾਹ ਕਰਦੇ) ਆ ਰਹੇ ਹਨ।

ਹਰੀ-ਪ੍ਰਭੂ ਜੀ! ਬੇਅੰਤ ਲੋਕੀ (ਆਪੋ ਆਪਣੀ ਭਾਵਨੀ ਅਧੀਨ) ਤੇਰੀ ਅਨਿਕ-ਪ੍ਰਕਾਰੀ, (ਹਾਂ ਜੀ) ਤੇਰੀ ਅਨਿਕ-ਪ੍ਰਕਾਰੀ ਪੂਜਾ ਕਰਦੇ ਹਨ, (ਕਰੜੇ) ਤਪ ਤਾਉਂਦੇ ਹਨ, (ਮੰਤਰਾਂ ਦੇ) ਜਾਪ ਜਪਦੇ ਹਨ।

ਤੇਰੇ ਅਨੇਕ, ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ,
ਕਰਿ ਕਿਰਿਆ [੧]ਖਟੁ ਕਰਮ ਕਰੰਤਾ॥ (ਪੜਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ। ਸਾਸਤ—ਅੰਤਲੇ 'ਸ' ਅਤੇ 'ਤ' ਦਾ ਉਚਾਰਣ ਮਿਲਵਾਂ।)

ਸੇ ਭਗਤ, ਸੇ ਭਗਤ ਭਲੇ ਜਨ ਨਾਨਕ ਜੀ,
ਜੋ ਭਾਵਹਿ ਮੇਰੇ ਹਰਿ ਭਗਵੰਤਾ॥੪॥
(ਭਾਵਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

ਤੂੰ [੨]ਆਦਿ ਪੁਰਖੁ ਅਪਰੰਪਰੁ[੩] ਕਰਤਾ ਜੀ,
ਤੁਧੁ ਜੇਵਡੁ[੪] ਅਵਰੁ ਨ ਕੋਈ॥

ਤੂੰ ਜੁਗੁ ਜੁਗੁ ਏਕੋ, ਸਦਾ ਸਦਾ ਤੂੰ ਏਕੋ ਜੀ,
ਤੂੰ ਨਿਹਚਲੁ[੫] ਕਰਤਾ ਸੋਈ[੬]॥

ਤੁਧੁ ਆਪੇ ਭਾਵੈ ਸੋਈ ਵਰਤੈ ਜੀ,
ਤੂੰ ਆਪੇ ਕਰਹਿ ਸੁ ਹੋਈ॥
(ਕਰਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

ਤੁਧੁ ਆਪੇ ਸ੍ਰਿਸਟਿ ਸਭ ਉਪਾਈ[੭] ਜੀ,
ਤੁਧੁ ਆਪੇ ਸਿਰਜਿ[੮] ਸਭ[੯] ਗੋਈ[੧੦]॥
(ਸ੍ਰਿਸਟਿ—ਵਿਚਕਾਰਲੇ 'ਸ' ਦਾ ਉਚਾਰਣ ਵਿਸ਼ੇਸ਼ ਧੁਨੀ ਨਾਲ।)

ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ,
ਜੋ ਸਭਸੈ ਕਾ ਜਾਣੋਈ[੧੧]॥੫॥੧॥

---

੧. ਛੇ ਕਰਮ (ਜਗ ਕਰਨਾ ਕਰਾਉਣਾ, ਦਾਨ ਦੇਣਾ ਲੈਣਾ, ਵਿਦਿਆ ਪੜ੍ਹਨੀ ਪੜ੍ਹਾਉਣੀ)।
੨. ਮੁਢਲੀ ਵਿਆਪਕ ਹਸਤੀ ਵਾਲਾ। ੩. ਪਰੇ ਤੋਂ ਪਰੇ (ਸਮਰੱਥਾ ਵਾਲਾ)। ੪. ਜਿੱਡਾ।

ਤੇਰੇ (ਪੈਦਾ ਕੀਤੇ) ਅਨੇਕ (ਪੰਡਤ ਲੋਕ), ਹਾਂ ਜੀ ਤੇਰੇ (ਪੈਦਾ ਕੀਤੇ) ਅਨੇਕ (ਪੰਡਤ ਲੋਕ) ਆਪਣੀ ਕਿਰਿਆ ਸਾਧ ਕੇ ਸ਼ਾਸਤ੍ਰਾਂ ਸਿੰਮ੍ਰਤੀਆਂ ਦੇ ਬਹੁਤੇ ਬਹੁਤੇ ਪਾਠ ਪੜ੍ਹਦੇ ਹਨ ਅਤੇ ਛੇ ਕਰਮ (ਵਿਦਿਆ ਪੜ੍ਹਨੀ-ਪੜ੍ਹਾਉਣੀ, ਜਗ ਕਰਨਾ ਕਰਾਉਣਾ, ਦਾਨ ਦੇਣਾ ਲੈਣਾ) ਕਰਦੇ ਹਨ।

ਦਾਸ 'ਨਾਨਕ' (ਮੁਹਰ-ਛਾਪ)—ਉਹ ਭਗਤ ਤੇ ਕੇਵਲ ਉਹ ਭਗਤ ਹੀ ਭਲੇ ਹਨ ਜੀ, ਜੋ ਹੇ ਮੇਰੇ ਹਰਿ-ਭਗਵਾਨ! ਤੈਨੂੰ ਪਿਆਰੇ ਲਗਦੇ ਹਨ ॥੪॥

ਪ੍ਰਭੂ ਜੀ! ਤੂੰ ਮੁਢਲੀ ਵਿਆਪਕ ਹਸਤੀ ਵਾਲਾ, ਪਰੇ ਤੋਂ ਪਰੇ ਸਮਰੱਥਾ ਵਾਲਾ, ਸਭ ਕਾਸੇ ਦਾ ਕਰਨਹਾਰ ਕਰਤਾਰ ਹੈਂ, ਤੇਰੇ ਜਿੱਡਾ (ਸਮਰੱਥਾਵਾਨ) ਹੋਰ ਕੋਈ ਨਹੀਂ।

ਤੂੰ ਜੁਗਾਂ-ਜੁਗਾਂਤਰਾਂ ਤੋਂ ਇਕੋ (ਚਲਿਆ ਆ ਰਿਹਾ) ਹੈਂ, ਸਦੀਵ-ਕਾਲ ਤੂੰ ਇਕੋ ਹੀ (ਵਰਤ ਰਿਹਾ) ਹੈਂ ਜੀ, ਤੂੰ ਓਹੋ ਹੀ (ਅਨਾਦੀ) ਅਚੱਲ ਕਰਤਾਰ ਹੈਂ।

ਜੋ ਕੁਝ ਤੈਨੂੰ ਆਪ ਨੂੰ ਭਾਉਂਦਾ ਹੈ ਉਹੋ ਕੁਝ ਹੀ (ਸੰਸਾਰ ਵਿਚ) ਵਾਪਰਦਾ ਹੈ ਜੀ, ਜੋ ਕੁਝ ਤੂੰ ਆਪ ਕਰਦਾ ਹੈਂ, ਉਹੋ ਕੁਝ ਹੁੰਦਾ ਹੈ।

ਤੂੰ ਆਪ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੋਈ ਹੈ ਜੀ, ਤੂੰ ਆਪ ਹੀ (ਸਾਰੀ ਸ੍ਰਿਸ਼ਟੀ) ਸਾਜ ਸਾਜ ਕੇ (ਅਨੇਕ ਵਾਰੀ) ਲੈਅ (ਨਾਸ) ਕੀਤੀ ਹੈ।

ਦਾਸ 'ਨਾਨਕ' ਤੈਂ-ਕਰਤੇ ਦੇ ਗੁਣਾਂ ਦਾ ਗਾਇਨ ਕਰਦਾ ਹੈ ਜੀ, ਜੋ ਸਭ ਕਾਸੇ ਦਾ ਜਾਣਨਹਾਰ (ਸਰਬੱਗ) ਹੈ ॥੫॥੧॥

---

੫. ਅਚੱਲ। ੬. ਓਹੋ ਹੀ। ੭. ਪੈਦਾ ਕੀਤੀ। ੮. ਸਾਜ ਕੇ। ੯. ਸਾਰੀ (ਸ੍ਰਿਸ਼ਟੀ)। ੧੦. ਲੈਅ (ਨਾਸ) ਕੀਤੀ। ੧੧. ਜਾਣਨਹਾਰ।

*ਆਸਾ ਮਹਲਾ ੪ ॥*

**ਤੂੰ ਕਰਤਾ ਸਚਿਆਰੁ ਮੈਡਾ[1] ਸਾਂਈ॥**

(ਮੈਡਾ—'ਮੈ' ਉਚਾਰਣ ਨਾਸਕੀ।)

**ਜੋ ਤਉ ਭਾਵੈ ਸੋਈ ਥੀਸੀ[2],**

**ਜੋ ਤੂੰ ਦੇਹਿ ਸੋਈ ਹਉ[3] ਪਾਈ॥੧॥ਰਹਾਉ॥**

(ਦੇਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ। ਪਾਈ—ਅੰਤਲੇ ਸੂਰ ਦਾ ਉਚਾਰਣ ਨਾਸਕੀ। ਹਉ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

**ਸਭ[4] ਤੇਰੀ ਤੂੰ ਸਭਨੀ[5] ਧਿਆਇਆ॥**

(ਸਭਨੀ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

**ਜਿਸ ਨੋ ਕ੍ਰਿਪਾ ਕਰਹਿ, ਤਿਨਿ ਨਾਮ ਰਤਨੁ ਪਾਇਆ॥**

(ਕ੍ਰਿਪਾ—ਪੈਰੀ 'ਰ' ਦਾ ਉਚਾਰਣ 'ਕ' ਨਾਲ ਮਿਲਵਾਂ। ਕਰਹਿ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

**ਗੁਰਮੁਖਿ ਲਾਧਾ, ਮਨਮੁਖਿ ਗਵਾਇਆ॥**

**ਤੁਧੁ ਆਪਿ ਵਿਛੋੜਿਆ, ਆਪਿ ਮਿਲਾਇਆ॥੧॥**

**ਤੂੰ ਦਰੀਆਉ[6], ਸਭ ਤੁਝ ਹੀ ਮਾਹਿ॥**

(ਦਰੀਆਉ—ਉਚਾਰਣ ਸਮੇਂ ਬਿਹਾਰੀ ਵੱਲ ਵਿਸ਼ੇਸ਼ ਧਿਆਨ ਦੇਣਾ ਹੈ। ਮਾਹਿ—ਅੰਤਲੇ ਸੂਰ ਦਾ ਉਚਾਰਣ ਨਾਸਕੀ।)

**ਤੁਝ ਬਿਨੁ ਦੂਜਾ ਕੋਈ ਨਾਹਿ॥**

---

੧. ਮੇਰਾ। ੨. ਹੁੰਦਾ ਹੈ ਅਤੇ ਹੋਵੇਗਾ। ੩. ਮੈਂ। ੪. ਸਾਰੀ (ਰਚਨਾ)। ੫. ਸਭਨਾਂ ਜੀਵਾਂ ਨੇ। ੬. (ਚੇਤਨਾ ਦਾ) ਵਿਸ਼ਾਲ ਪ੍ਰਵਾਹ।

ਹੇ ਪ੍ਰਭੂ ! ਤੂੰ (ਸਭ ਕਾਸੇ ਦਾ) ਕਰਨਹਾਰ ਹੈਂ, ਸੱਚ ਦਾ ਪੁੰਜ ਹੈਂ, ਮੇਰਾ ਮਾਲਕ ਹੈਂ।

ਜੋ ਕੁਝ ਤੈਨੂੰ ਭਾਉਂਦਾ ਹੈ, ਉਹ ਹੀ ਕੁਝ ਹੁੰਦਾ ਹੈ ਅਤੇ ਹੋਵੇਗਾ; ਜੋ ਕੁਝ ਤੂੰ (ਆਪਣੀ ਰਜ਼ਾਅ ਵਿਚ) ਦੇਵੇਂ, ਉਹ ਹੀ ਕੁਝ ਮੈਂ ਪ੍ਰਾਪਤ ਕਰ ਸਕਦਾ ਹਾਂ ॥੧॥ ਰਹਾਉ ॥

ਸਾਰੀ (ਰਚਨਾ) ਤੇਰੀ ਹੀ (ਰਚੀ ਹੋਈ) ਹੈ। ਸਭਨਾਂ (ਜੀਵਾਂ) ਨੇ (ਆਦਿ ਕਾਲ ਤੋਂ ਸਦਾ) ਤੈਨੂੰ ਹੀ ਧਿਆਇਆ ਹੈ।

ਜਿਸ (ਜੀਵ) ਉੱਤੇ ਤੂੰ ਕਿਰਪਾ ਕਰੇਂ, ਕੇਵਲ ਉਸ ਨੇ (ਤੇਰੀ ਕਿਰਪਾ ਸਦਕਾ ਹੀ) ਨਾਮ-ਰਤਨ ਪ੍ਰਾਪਤ ਕੀਤਾ ਹੈ।

(ਮਨੁੱਖਾ ਜਨਮ ਰਤਨ-ਸਮਾਨ ਅਮੋਲਕ ਹੈ) ਗੁਰੂ ਦੇ ਅਨੁਸਾਰੀ ਹੋਏ ਜੀਵਾਂ ਨੇ ਗੁਰੂ ਪਾਸੋਂ ਨਾਮ-ਰਤਨ ਪ੍ਰਾਪਤ ਕਰਕੇ ਮਨੁੱਖਾ ਜਨਮ ਦਾ ਲਾਭ ਲੈ ਲਿਆ, ਪਰ ਮਨ ਦੇ ਪਿੱਛੇ ਲੱਗਣ ਵਾਲੇ (ਨਾਮ-ਹੀਣ) ਜੀਵ ਨੇ (ਰਤਨ-ਜਨਮ ਹੀ) ਗਵਾ ਲਿਆ।

(ਪਰ ਕਿਸੇ ਦੇ ਕੀ ਵੱਸ, ਮਨਮੁੱਖੀ ਜੀਵਾਂ ਨੂੰ) ਤੂੰ ਆਪ ਹੀ ਆਪਣੀ ਰਜ਼ਾਅ ਵਿਚ ਆਪਣੇ ਨਾਲੋਂ) ਵਿਛੋੜਿਆ ਹੋਇਆ ਹੈ ਅਤੇ (ਗੁਰਮੁਖੀ ਜੀਵਾਂ ਨੂੰ) ਤੂੰ ਆਪ ਹੀ (ਆਪਣੇ ਨਾਲ) ਮਿਲਾਇਆ ਹੋਇਆ ਹੈ ॥੧॥

ਤੂੰ ਚੇਤਨਾ ਦਾ ਵਿਸ਼ਾਲ ਪ੍ਰਵਾਹ ਹੈਂ, ਸਾਰੀ (ਪ੍ਰਕਿਰਤੀ) ਤੇਰੇ ਵਿਚ ਹੀ (ਵਰਤ ਰਹੀ) ਹੈ।

ਤੇਰੇ ਤੋਂ ਬਗ਼ੈਰ ਦੂਜਾ ਕੋਈ ਹੈ ਈ ਨਹੀਂ।

**ਜੀਅ ਜੰਤ ਸਭਿ[1], ਤੇਰਾ ਖੇਲੁ॥**

**ਵਿਜੋਗਿ[2] ਮਿਲਿ ਵਿਛੁੜਿਆ, ਸੰਜੋਗੀ[3] ਮੇਲੁ॥੨॥**

(ਵਿਛੁੜਿਆ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ, 'ਛ' ਨੂੰ ਲਗੇ ਔਂਕੜ ਨੂੰ ਉਚਾਰਣ ਦਾ ਭਾਗ ਬਣਾਓ ਜੀ।)

**ਜਿਸ ਨੋ ਤੂ ਜਾਣਾਇਹਿ[4], ਸੋਈ ਜਨੁ ਜਾਣੈ॥**

(ਜਾਣਾਇਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ, ਉਚਾਰਣ ਸਮੇਂ 'ਇ' ਦੀ ਧੁਨੀ ਵੀ ਬੋਲਣੀ ਹੈ।)

**ਹਰਿ ਗੁਣ ਸਦ ਹੀ ਆਖਿ[5] ਵਖਾਣੈ॥**

**ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ॥**

**ਸਹਜੇ[6] ਹੀ ਹਰਿ ਨਾਮਿ ਸਮਾਇਆ॥੩॥**

(ਸਹਜੇ—'ਹ' ਦਾ ਉਚਾਰਣ 'ਹਿ' ਵਾਂਗ ਅਸ਼ੁੱਧ ਹੈ।)

**ਤੂ ਆਪੇ ਕਰਤਾ, ਤੇਰਾ ਕੀਆ ਸਭੁ ਹੋਇ॥**

**ਤੁਧੁ ਬਿਨੁ ਦੂਜਾ ਅਵਰੁ ਨ ਕੋਇ॥**

**ਤੂ ਕਰਿ ਕਰਿ ਵੇਖਹਿ, ਜਾਣਹਿ ਸੋਇ[7]॥**

(ਵੇਖਹਿ, ਜਾਣਹਿ—ਅੰਤਲੇ 'ਹਿ' ਦਾ ਉਚਾਰਣ ਨਾਸਕੀ।)

**ਜਨ ਨਾਨਕ ਗੁਰਮੁਖਿ ਪਰਗਟੁ ਹੋਇ॥੪॥੨॥**

---

੧. ਸਾਰੇ। ੨. ਵਿਜੋਗ (ਵਿਛੋੜੇ ਦੇ ਨੇਮ) ਅਧੀਨ। ੩. ਸੰਜੋਗ (ਮਿਲਾਪ ਦੇ ਨੇਮ) ਅਧੀਨ।
੪. ਜਣਾਉਂਦਾ (ਸੋਝੀ ਦੇਂਦਾ) ਹੈ। ੫. ਉਚਾਰਨ (ਗਾਇਨ) ਕਰਦਾ ਰਹਿੰਦਾ ਹੈ। ੬. ਸੁਖੈਨ ਹੀ।
੭. ਉਹ ਕੁਝ।

ਸੰਸਾਰ ਦੇ ਸਾਰੇ ਜੀਵ-ਜੰਤੂ (ਭਾਵ, ਸਮੁੱਚਾ ਸੰਸਾਰ ਹੀ) ਤੇਰਾ (ਰਚਿਆ ਹੋਇਆ) ਇਕ ਖੇਲ-ਤਮਾਸ਼ਾ ਹੈ।

ਵਿਜੋਗ (ਦੇ ਨੇਮ) ਅਧੀਨ ਜੀਵ (ਤੇਰੇ ਨਾਲ) ਮਿਲਿਆ ਹੋਇਆ (ਤੈਥੋਂ) ਵਿਛੜਿਆ ਹੈ ਅਤੇ ਸੰਜੋਗ (ਦੇ ਨੇਮ) ਅਧੀਨ (ਤੇਰੇ ਨਾਲ ਫਿਰ) ਮੇਲ ਹੋ ਜਾਂਦਾ ਹੈ ॥੨॥

(ਹੇ ਹਰੀ !) ਜਿਸ ਮਨੁੱਖ ਨੂੰ ਤੂੰ ਆਪ ਹੀ (ਕਿਰਪਾ ਕਰ ਕੇ) ਜਣਾਉਂਦਾ (ਸੋਝੀ ਦੇਂਦਾ) ਹੈਂ, ਓਹੀ ਤੈਨੂੰ ਜਾਣ ਸਕਦਾ ਹੈ।

ਉਹ ਸਦੀਵ-ਕਾਲ ਤੇਰੇ ਗੁਣਾਂ ਦਾ ਕਥਨ ਕਰਦਾ ਰਹਿੰਦਾ ਹੈ।

ਹਰੀ ! ਜਿਸ (ਮਨੁੱਖ) ਨੇ (ਜੀਵਨ ਵਿਚ) ਤੈਨੂੰ ਸੇਵਿਆ (ਸਿਮਰਿਆ), ਉਸ ਨੇ ਆਤਮ-ਸੁਖ ਪਾ ਲਿਆ।

ਉਹ (ਸੇਵਕ-ਭਗਤ) ਸੁਖੈਨ ਹੀ ਹਰਿ-ਨਾਮ ਵਿਚ ਲਿਵ-ਲੀਨ ਹੋ ਗਿਆ (ਨਾਮ ਦੁਆਰਾ ਹਰੀ ਵਿਚ ਸਮਾਅ ਗਿਆ) ॥੩॥

(ਵਾਸਤਵ ਵਿਚ) ਸਭ ਕਾਸੇ ਦਾ ਕਰਨਹਾਰ ਤੂੰ ਆਪ ਹੀ ਹੈਂ। ਸਭ ਕੁਝ ਤੇਰਾ ਕੀਤਾ ਹੀ ਵਰਤਦਾ ਹੈ।

ਤੈਥੋਂ ਬਿਨਾ ਹੋਰ ਕੋਈ ਦੂਜਾ ਹੈ ਹੀ ਨਹੀਂ।

ਤੂੰ (ਰਚਨਾ ਨੂੰ) ਰਚ ਰਚ ਕੇ (ਆਪਣਾ ਖੇਲ-ਤਮਾਸ਼ਾ) ਵੇਖ ਰਿਹਾ ਹੈਂ। ਤੂੰ ਉਹ ਸਾਰਾ ਕੁਝ ਜਾਣਦਾ ਹੈਂ (ਜੋ ਜੋ ਕੁਝ ਵਰਤ ਰਿਹਾ ਹੈ)।

'ਨਾਨਕ' (ਮੁਹਰ-ਛਾਪ)—ਗੁਰਮੁਖਿ (ਗੁਰੂ ਦੇ ਅਨੁਸਾਰੀ) ਜਨ ਨੂੰ (ਤੇਰੇ ਕਰਨਹਾਰ ਅਤੇ ਸਰਬੱਗ ਹੋਣ ਦਾ ਭੇਤ) ਪ੍ਰਗਟ ਹੋ ਆਉਂਦਾ ਹੈ ॥੪॥੨॥

*ਆਸਾ ਮਹਲਾ ੧ ॥*

**ਤਿਤੁ[1] ਸਰਵਰੜੈ[2] ਭਈਲੇ[3] ਨਿਵਾਸਾ,**
**ਪਾਣੀ ਪਾਵਕੁ[4] ਤਿਨਹਿ ਕੀਆ ॥**

(ਸਰਵਰੜੈ—ਉਚਾਰਨ ਸਰਵਰ-ੜੈ।)

**ਪੰਕਜੁ[5] ਮੋਹ ਪਗੁ[6] ਨਹੀ ਚਾਲੈ,**
**ਹਮ ਦੇਖਾ ਤਹ ਡੂਬੀਅਲੇ ॥੧॥**

(ਪੰਕਜੁ—ਉਚਾਰਨ ਇਕੱਠਾ। ਦੇਖਾ—ਅੰਤਲੇ ਸੁਰ ਦਾ ਉਚਾਰਨ ਨਾਸਿਕਤਾ ਬਿਨਾ। ਤਹ—'ਹ' ਉਚਾਰਨ ਨਾਸਕੀ, 'ਹ' ਦਾ ਉਚਾਰਨ 'ਹਿ' ਨਹੀਂ।)

**ਮਨ, ਏਕੁ ਨ ਚੇਤਸਿ ਮੂੜ ਮਨਾ ॥**

(ਮੂੜ—'ੜ' ਉਚਾਰਨ ਭਾਰਾ।)

**ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ਰਹਾਉ॥**

**ਨਾ ਹਉ ਜਤੀ[7] ਸਤੀ[8] ਨਹੀ ਪੜਿਆ,**
**ਮੂਰਖ ਮੁਗਧਾ[9] ਜਨਮੁ ਭਇਆ ॥**

(ਹਉ—ਅੰਤਲੇ ਸੁਰ ਦਾ ਉਚਾਰਨ ਨਾਸਕੀ। ਪੜਿਆ—'ੜ' ਉਚਾਰਨ ਭਾਰ ਸਹਿਤ।)

**ਪ੍ਰਣਵਤਿ[10] ਨਾਨਕ ਤਿਨ ਕੀ ਸਰਣਾ,**
**ਜਿਨ ਤੂੰ ਨਾਹੀ ਵੀਸਰਿਆ ॥੨॥੩॥**

---

੧. ਉਸ ਵਿਖੇ। ੨. (ਸੰਸਾਰ-) ਸਰੋਵਰ ਵਿਖੇ। ੩. ਹੋਇਆ ਹੈ। ੪. ਅਗਨੀ (ਤ੍ਰਿਸ਼ਨਾ)। ੫. ਚਿੱਕੜ। ੬. ਪੈਰ। ੭. ਸੁੱਚੇ ਆਚਰਣ ਵਾਲਾ, ਬ੍ਰਹਮਚਾਰੀ। ੮. ਸਤਵਾਦੀ। ੯. ਬੇ-ਸਮਝ। ੧੦. ਸਨਿਮਰ ਬੇਨਤੀ ਕਰਦਾ ਹਾਂ।

ਉਸ (ਅਜੀਬ ਕਿਸਮ ਦੇ) ਸੰਸਾਰ-ਸਰੋਵਰ ਵਿਖੇ (ਅਸਾਂ ਜੀਵਾਂ ਦਾ) ਵਾਸਾ ਹੋਇਆ ਪਿਆ ਹੈ, ਜਿਸ ਵਿਚ ਉਸ (ਪ੍ਰਭੂ) ਨੇ ਤ੍ਰਿਸ਼ਨਾ-ਅੱਗ ਰੂਪ ਪਾਣੀ (ਰਚਨ) ਕੀਤਾ ਹੋਇਆ ਹੈ।

(ਉਸ ਸਰੋਵਰ ਵਿਚ) ਮਾਇਆ-ਮੋਹ ਦਾ ਚਿੱਕੜ (ਦਲਦਲ) ਹੈ, (ਜਿਸ ਵਿਚ ਖੁਭੇ ਹੋਣ ਕਾਰਨ) ਪੈਰ ਅਗੇ ਚਲਦਾ ਹੀ ਨਹੀਂ (ਭਾਵ, ਪਰਵਾਰਕ ਅਤੇ ਪਦਾਰਥਕ ਮੋਹ ਵਿਚ ਧਸਿਆ ਹੋਣ ਕਰਕੇ ਜੀਵ ਕੋਲੋਂ ਪ੍ਰਮਾਰਥਕ ਪਾਸੇ ਇਕ ਕਦਮ ਵੀ ਚਲਿਆ ਨਹੀਂ ਜਾ ਸਕਦਾ); ਮੈਂ ਵੇਖਿਆ ਹੈ, ਉਥੇ ਕਈ ਲੋਕੀ (ਮੋਹ ਦੀ ਦਲਦਲ ਵਿਚ) ਧਸ (ਕੇ ਗ਼ਰਕ ਹੋ) ਗਏ ਹਨ ॥੧॥

ਹੇ ਮਨ! ਹੇ ਮੂਰਖ ਮਨ!! ਤੂੰ ਇਕ (ਵਾਹਿਗੁਰੂ) ਨੂੰ ਚੇਤੇ ਨਹੀਂ ਕਰਦਾ।

(ਯਾਦ ਰਖ) ਪ੍ਰਭੂ ਦੇ ਵਿਸਰਿਆਂ ਤੇਰੇ ਸਾਰੇ ਗੁਣ (ਮਨੁੱਖੀ ਖ਼ੂਬੀਆਂ) ਗਲ ਕੇ (ਅਜਾਈਂ ਨਸ਼ਟ ਹੁੰਦੇ) ਜਾ ਰਹੇ ਹਨ ॥੧॥ ਰਹਾਉ ॥

[ਅੰਤਲੇ ਪਦੇ ਵਿਚ ਪਾਵਕ-ਸਾਗਰ ਤੋਂ ਰਖਿਆ ਲਈ ਪ੍ਰਭੂ-ਪਿਆਰੇ ਅੱਗੇ ਅਰਦਾਸ ਕਰਨ ਦਾ ਵੱਲ ਸਿਖਾਇਆ ਹੈ।]

(ਹੇ ਪ੍ਰਭੂ!) ਨਾ ਮੈਂ ਜਤੀ (ਸੁੱਚੇ ਆਚਰਣ ਵਾਲਾ) ਹਾਂ, ਨਾ ਸਤ-ਵਾਦੀ ਹਾਂ ਅਤੇ ਨਾ ਹੀ ਪੜ੍ਹਿਆ ਹੋਇਆ (ਵਿਦਵਾਨ) ਹਾਂ। ਮੇਰਾ ਜਨਮ ਬੇਸਮਝੀ ਅਤੇ ਮੂਰਖਤਾ ਵਾਲਾ ਹੋਇਆ ਪਿਆ ਹੈ।

ਮੈਂ 'ਨਾਨਕ' ਸਨਿਮਰ ਬੇਨਤੀ ਕਰਦਾ ਹਾਂ, ਮੈਨੂੰ ਉਨ੍ਹਾਂ ਦੀ ਸ਼ਰਨ (ਵਿਚ ਵਾਸਾ) ਮਿਲੇ, ਜਿਨ੍ਹਾਂ ਨੂੰ ਤੂੰ (ਮਨ ਕਰਕੇ) ਵਿਸਰਿਆ ਹੋਇਆ ਨਹੀਂ ॥੨॥੩॥

*ਆਸਾ ਮਹਲਾ ੫ ॥*

**ਭਈ ਪਰਾਪਤਿ ਮਾਨੁਖ ਦੇਹੁਰੀਆ[੧] ॥**

(ਦੇਹੁਰੀਆ—ਉਚਾਰਣ ਇਕੱਠਾ।)

**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ[੨] ॥**

**ਅਵਰਿ ਕਾਜ ਤੇਰੈ ਕਿਤੈ ਨ ਕਾਮ ॥**

**ਮਿਲੁ ਸਾਧ ਸੰਗਤਿ, ਭਜੁ ਕੇਵਲ ਨਾਮ ॥੧॥**

**ਸਰੰਜਾਮਿ[੩] ਲਾਗੁ ਭਵਜਲ[੪] ਤਰਨ ਕੈ ॥**

**ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥੧॥ ਰਹਾਉ ॥**

(ਬ੍ਰਿਥਾ—ਸਿਹਾਰੀ ਦਾ ਉਚਾਰਣ ਪੈਰ-ਚਿੰਨ੍ਹ ਅੱਖਰ 'ਰ' ਨਾਲ ਕਰਨਾ ਹੈ।)

**ਜਪੁ ਤਪੁ ਸੰਜਮੁ[੫] ਧਰਮੁ [੬]ਨ ਕਮਾਇਆ ॥**
**ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥**

**ਕਹੁ ਨਾਨਕ ਹਮ ਨੀਚ ਕਰੰਮਾ ॥**

(ਨੀਚ ਕਰੰਮਾ—ਸਮਾਸੀ ਸ਼ਬਦ ਹੈ; ਕਰੰਮਾ—ਉਚਾਰਣ ਸਮੇਂ ਟਿੱਪੀ ਦਾ ਧਿਆਨ ਰਖੋ।)

**ਸਰਣਿ ਪਰੇ ਕੀ ਰਾਖਹੁ ਸਰਮਾ[੭] ॥੨॥੪॥**

---

੧. ਸ੍ਰੇਸ਼ਟ ਦੇਹੀ। ੨. ਵਾਰੀ (ਅਉਸਰ)। ੩. ਆਹਰ ਵਿਚ। ੪. ਸੰਸਾਰ-ਸਮੁੰਦਰ। ੫. ਵਿਕਾਰਾਂ ਵਲੋਂ ਮਨ ਨੂੰ ਰੋਕਣ ਦਾ ਆਹਰ। ੬. ਨਹੀਂ ਕੀਤਾ। ੭. ਲਾਜ।

(ਹੇ ਜੀਵ!) ਤੈਨੂੰ (ਪ੍ਰਭੂ ਵਲੋਂ) ਸ੍ਰੇਸ਼ਟ ਮਨੁੱਖਾ ਦੇਹੀ ਮਿਲੀ ਹੋਈ ਹੈ।

ਪ੍ਰਿਥਵੀ ਦੇ ਮਾਲਕ ਪ੍ਰਭੂ ਨੂੰ ਮਿਲਣ ਦੀ ਇਹ (ਮਨੁੱਖਾ ਜਨਮ) ਹੀ ਤੇਰੀ ਵਾਰੀ (ਮੌਕਾ) ਹੈ।

ਹੋਰ (ਦੁਨਿਆਵੀ) ਕੰਮ-ਧੰਧੇ (ਜੀਵਨ-ਮਨੋਰਥ ਦੀ ਸਿਧੀ ਲਈ) ਤੇਰੇ ਕਿਸੇ ਕੰਮ ਆਉਣ ਵਾਲੇ ਨਹੀਂ।

(ਤੁਰੰਤ) ਸਾਧ ਸੰਗਤਿ ਵਿਚ ਜਾ ਮਿਲ ਅਤੇ ਕੇਵਲ ਪ੍ਰਭੂ-ਨਾਮ ਦਾ ਭਜਨ ਕਰ ॥੧॥

(ਛੇਤੀ ਛੇਤੀ) ਸੰਸਾਰ-ਸਾਗਰ ਨੂੰ ਤਰਨ ਦੇ ਆਹਰ ਵਿਚ ਲਗ।

(ਵੇਖ) ਮਾਇਆ ਦੇ ਰੰਗ-ਤਮਾਸ਼ੇ ਵਿਚ (ਗਲਤਾਨ ਹੋ ਕੇ) ਤੇਰਾ ਜਨਮ ਵਿਅਰਥ ਬੀਤਦਾ ਜਾ ਰਿਹਾ ਹੈ ॥੧॥ ਰਹਾਉ ॥

[ਅੰਤਲੇ ਪਦੇ ਵਿਚ ਮਨੁੱਖਾ-ਜਨਮ ਸਫਲ ਕਰਨ ਲਈ ਪ੍ਰਭੂ-ਪਿਆਰੇ ਅੱਗੇ ਸਨਿਮਰ ਹੋ ਕੇ ਅਰਦਾਸ ਕਰਨ ਦਾ ਵਲ ਸਿਖਾਇਆ ਹੈ।]

ਹੇ ਹਰੀ ਰਾਜੇ! ਮੈਂ (ਜੀਵਨ ਭਰ) ਕੋਈ ਜਪ, ਤਪ, ਸੰਜਮ (ਵਿਕਾਰਾਂ ਵਲੋਂ ਮਨ ਨੂੰ ਰੋਕਣ ਦਾ ਆਹਰ) ਜਾਂ ਕੋਈ ਧਰਮ-ਕਰਮ ਨਹੀਂ ਕੀਤਾ। ਸਾਧੂ-ਸਤਿਗੁਰੂ ਦੀ (ਦੱਸੀ) ਸੇਵਾ (ਸਿਮਰਨ ਭਜਨ) ਦੁਆਰਾ ਤੈਨੂੰ ਜਾਣਿਆ ਪਛਾਣਿਆ ਨਹੀਂ।

ਨਾਨਕ ਦਾ ਕਥਨ ਹੈ, ਮੈਂ ਮੰਦ-ਕਰਮੀ ਹਾਂ।

ਸ਼ਰਨ ਪਏ ਦੀ ਮੇਰੀ ਲਾਜ ਰਖ ਲਉ ਜੀ ॥੨॥੪॥

ੴ ਵਾਹਿਗੁਰੂ ਜੀ ਕੀ ਫਤਿਹ॥

*ਪਾ: ੧੦ ਕਬਿਯੋ ਬਾਚ ਬੇਨਤੀ॥ ਚੌਪਈ॥* (ਅਰਥ ਦੇਖੋ ਪੰਨਾ ੨੧੪-੨੩੧)

**ਹਮਰੀ ਕਰੋ ਹਾਥ ਦੈ ਰੱਛਾ॥
ਪੂਰਨ ਹੋਇ ਚਿਤ ਕੀ ਇੱਛਾ॥
ਤਵ ਚਰਨਨ ਮਨ ਰਹੈ ਹਮਾਰਾ॥
ਅਪਨਾ ਜਾਨ ਕਰੋ ਪ੍ਰਤਿਪਾਰਾ॥੧॥
ਹਮਰੇ ਦੁਸਟ ਸਭੈ ਤੁਮ ਘਾਵਹੁ॥
ਆਪ ਹਾਥ ਦੈ ਮੋਹਿ ਬਚਾਵਹੁ॥
ਸੁਖੀ ਬਸੈ ਮੋਰੋ ਪਰਿਵਾਰਾ॥
ਸੇਵਕ ਸਿੱਖ ਸਭੈ ਕਰਤਾਰਾ॥੨॥
ਮੋ ਰੱਛਾ ਨਿਜ ਕਰ ਦੈ ਕਰਿਯੈ॥
ਸਭ ਬੈਰਨ ਕੋ ਆਜ ਸੰਘਰਿਯੈ॥
ਪੂਰਨ ਹੋਇ ਹਮਾਰੀ ਆਸਾ॥
ਤੋਰ ਭਜਨ ਕੀ ਰਹੈ ਪਿਆਸਾ॥੩॥
ਤੁਮਹਿ ਛਾਡਿ ਕੋਈ ਅਵਰ ਨ ਧਿਯਾਊਂ॥
ਜੋ ਬਰ ਚਹੋਂ ਸੁ ਤੁਮ ਤੇ ਪਾਊਂ॥
ਸੇਵਕ ਸਿੱਖ ਹਮਾਰੇ ਤਾਰੀਅਹਿ॥
ਚੁਨਿ ਚੁਨਿ ਸਤ੍ਰ ਹਮਾਰੇ ਮਾਰੀਅਹਿ॥੪॥
ਆਪ ਹਾਥ ਦੈ ਮੁਝੈ ਉਬਰਿਯੈ॥
ਮਰਨ ਕਾਲ ਕਾ ਤ੍ਰਾਸ ਨਿਵਰਿਯੈ॥
ਹੂਜੋ ਸਦਾ ਹਮਾਰੇ ਪੱਛਾ॥
ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ॥੫॥
ਰਾਖਿ ਲੇਹੁ ਮੁਹਿ ਰਾਖਨਹਾਰੇ॥
ਸਾਹਿਬ ਸੰਤ ਸਹਾਇ, ਪਿਯਾਰੇ॥
ਦੀਨ ਬੰਧੁ ਦੁਸਟਨ ਕੇ ਹੰਤਾ॥**

ਤੁਮ ਹੋ ਪੁਰੀ ਚਤੁਰ ਦਸ ਕੰਤਾ ॥੬॥
ਕਾਲ ਪਾਇ ਬ੍ਰਹਮਾ ਬਪੁ ਧਰਾ ॥
ਕਾਲ ਪਾਇ ਸਿਵ ਜੂ ਅਵਤਰਾ ॥
ਕਾਲ ਪਾਇ ਕਰ ਬਿਸਨੁ ਪ੍ਰਕਾਸਾ ॥
ਸਕਲ ਕਾਲ ਕਾ ਕੀਆ ਤਮਾਸਾ ॥੭॥
ਜਵਨ ਕਾਲ ਜੋਗੀ ਸਿਵ ਕੀਓ ॥
ਬੇਦ ਰਾਜ ਬ੍ਰਹਮਾ ਜੂ ਥੀਓ ॥
ਜਵਨ ਕਾਲ ਸਭ ਲੋਕ ਸਵਾਰਾ ॥
ਨਮਸਕਾਰ ਹੈ ਤਾਹਿ ਹਮਾਰਾ ॥੮॥
ਜਵਨ ਕਾਲ ਸਭ ਜਗਤ ਬਨਾਯੋ ॥
ਦੇਵ, ਦੈਤ, ਜੱਛਨ ਉਪਜਾਯੋ ॥
ਆਦਿ ਅੰਤਿ ਏਕੈ ਅਵਤਾਰਾ ॥
ਸੋਈ ਗੁਰੂ ਸਮਝਿਯਹੁ ਹਮਾਰਾ ॥੯॥
ਨਮਸਕਾਰ ਤਿਸ ਹੀ ਕੋ ਹਮਾਰੀ ॥
ਸਕਲ ਪ੍ਰਜਾ ਜਿਨ ਆਪ ਸਵਾਰੀ ॥
ਸਿਵਕਨ ਕੋ ਸਿਵ ਗੁਨ ਸੁਖ ਦੀਓ ॥
ਸੱਤ੍ਰਨ ਕੋ ਪਲ ਮੋ ਬਧ ਕੀਓ ॥੧੦॥
ਘਟ ਘਟ ਕੇ ਅੰਤਰ ਕੀ ਜਾਨਤ ॥
ਭਲੇ ਬੁਰੇ ਕੀ ਪੀਰ ਪਛਾਨਤ ॥
ਚੀਟੀ ਤੇ ਕੁੰਚਰ ਅਸਥੂਲਾ ॥
ਸਭ ਪਰ ਕ੍ਰਿਪਾ ਦ੍ਰਿਸਟਿ ਕਰ ਫੂਲਾ ॥੧੧॥
ਸੰਤਨ ਦੁਖ ਪਾਏ ਤੇ, ਦੁਖੀ ॥
ਸੁਖ ਪਾਏ ਸਾਧੁਨ ਕੇ ਸੁਖੀ ॥
ਏਕ ਏਕ ਕੀ ਪੀਰ ਪਛਾਨੈਂ ॥
ਘਟ ਘਟ ਕੇ ਪਟ ਪਟ ਕੀ ਜਾਨੈਂ ॥੧੨॥
ਜਬ ਉਦਕਰਖ ਕਰਾ ਕਰਤਾਰਾ ॥

ਪ੍ਰਜਾ ਧਰਤ ਤਬ ਦੇਹ ਅਪਾਰਾ ॥
ਜਬ ਆਕਰਖ ਕਰਤ ਹੋ ਕਬਹੂੰ ॥
ਤੁਮ ਮੈ ਮਿਲਤ ਦੇਹ ਧਰ ਸਭਹੂੰ ॥੧੩॥
ਜੇਤੇ ਬਦਨ ਸ੍ਰਿਸਟਿ ਸਭ ਧਾਰੈ ॥
ਆਪੁ ਆਪਨੀ ਬੂਝ ਉਚਾਰੈ ॥
ਤੁਮ ਸਭ ਹੀ ਤੇ ਰਹਤ ਨਿਰਾਲਮ ॥
ਜਾਨਤ ਬੇਦ ਭੇਦ ਅਰ ਆਲਮ ॥੧੪॥
ਨਿਰੰਕਾਰ, ਨ੍ਰਿਬਿਕਾਰ, ਨਿਰਲੰਭ ॥
ਆਦਿ, ਅਨੀਲ, ਅਨਾਦਿ ਅਸੰਭ ॥
ਤਾ ਕਾ ਮੂੜ੍ਹ ਉਚਾਰਤ ਭੇਦਾ ॥
ਜਾ ਕੋ ਭੇਵ ਨ ਪਾਵਤ ਬੇਦਾ ॥੧੫॥
ਤਾ ਕੌ ਕਰਿ ਪਾਹਨ ਅਨੁਮਾਨਤ ॥
ਮਹਾ ਮੂੜ੍ਹ ਕਛੁ ਭੇਦ ਨ ਜਾਨਤ ॥
ਮਹਾਦੇਵ ਕੌ ਕਹਤ ਸਦਾ ਸਿਵ ॥
ਨਿਰੰਕਾਰ ਕਾ ਚੀਨਤ ਨਹਿ ਭਿਵ ॥੧੬॥
ਆਪੁ ਆਪਨੀ ਬੁਧਿ ਹੈ ਜੇਤੀ ॥
ਬਰਨਤ ਭਿੰਨ ਭਿੰਨ ਤੁਹਿ ਤੇਤੀ ॥
ਤੁਮਰਾ ਲਖਾ ਨ ਜਾਇ ਪਸਾਰਾ ॥
ਕਿਹ ਬਿਧਿ ਸਜਾ ਪ੍ਰਥਮ ਸੰਸਾਰਾ ॥੧੭॥
ਏਕੈ ਰੂਪ ਅਨੂਪ ਸਰੂਪਾ ॥
ਰੰਕ ਭਯੋ ਰਾਵ, ਕਹੀ ਭੂਪਾ ॥
ਅੰਡਜ, ਜੇਰਜ, ਸੇਤਜ ਕੀਨੀ ॥
ਉਤਭੁਜ ਖਾਨਿ ਬਹੁਰ ਰਚਿ ਦੀਨੀ ॥੧੮॥
ਕਹੂੰ ਫੂਲ ਰਾਜਾ ਹ੍ਵੈ ਬੈਠਾ ॥
ਕਹੂੰ ਸਿਮਟਿ ਭਿਯੋ ਸੰਕਰ ਇਕੈਠਾ ॥
ਸਗਰੀ ਸ੍ਰਿਸਟਿ ਦਿਖਾਇ ਅਚੰਭਵ ॥

ਆਦਿ ਜੁਗਾਦਿ ਸਰੂਪ ਸੁਯੰਭਵ ॥੧੯॥
ਅਬ ਰੱਛਾ ਮੇਰੀ ਤੁਮ ਕਰੋ ॥
ਸਿੱਖ ਉਬਾਰਿ ਅਸਿੱਖ ਸੰਘਰੋ ॥
ਦੁਸ਼ਟ ਜਿਤੇ ਉਠਵਤ ਉਤਪਾਤਾ ॥
ਸਕਲ ਮਲੇਛ ਕਰੋ ਰਣ ਘਾਤਾ ॥੨੦॥
ਜੇ ਅਸਿਧੁਜ ! ਤਵ ਸਰਨੀ ਪਰੇ ॥
ਤਿਨ ਕੇ ਦੁਸ਼ਟ ਦੁਖਿਤ ਹ੍ਵੈ ਮਰੇ ॥
ਪੁਰਖ ਜਵਨ ਪਗ ਪਰੇ ਤਿਹਾਰੇ ॥
ਤਿਨ ਕੇ ਤੁਮ ਸੰਕਟ ਸਭ ਟਾਰੇ ॥੨੧॥
ਜੋ ਕਲਿ ਕੋ ਇਕ ਬਾਰ ਧਿਐ ਹੈ ॥
ਤਾ ਕੇ ਕਾਲ ਨਿਕਟਿ ਨਹਿ ਐ ਹੈ ॥
ਰੱਛਾ ਹੋਇ ਤਾਹਿ ਸਭ ਕਾਲਾ ॥
ਦੁਸਟ ਅਰਿਸਟ ਟਰੇਂ ਤਤਕਾਲਾ ॥੨੨॥
ਕ੍ਰਿਪਾ ਦ੍ਰਿਸਟਿ ਤਨ ਜਾਹਿ ਨਿਹਰਿਹੋ ॥
ਤਾ ਕੇ ਤਾਪ ਤਨਕ ਮੋ ਹਰਿਹੋ ॥
ਰਿੱਧਿ ਸਿੱਧਿ ਘਰ ਮੋ ਸਭ ਹੋਈ ॥
ਦੁਸਟ ਛਾਹ ਛ੍ਵੈ ਸਕੈ ਨ ਕੋਈ ॥੨੩॥
ਏਕ ਬਾਰ ਜਿਨ ਤੁਮੈ ਸੰਭਾਰਾ ॥
ਕਾਲ ਫਾਸ ਤੇ ਤਾਹਿ ਉਬਾਰਾ ॥
ਜਿਨ ਨਰ ਨਾਮ ਤਿਹਾਰੋ ਕਹਾ ॥
ਦਾਰਿਦ ਦੁਸਟ ਦੋਖ ਤੇ ਰਹਾ ॥੨੪॥
ਖੜਗ ਕੇਤ ! ਮੈ ਸਰਣਿ ਤਿਹਾਰੀ ॥
ਆਪ ਹਾਥ ਦੈ ਲੇਹੁ ਉਬਾਰੀ ॥
ਸਰਬ ਠੌਰ ਮੋ ਹੋਹੁ ਸਹਾਈ ॥
ਦੁਸਟ ਦੋਖ ਤੇ ਲੇਹੁ ਬਚਾਈ ॥੨੫॥

**ਸ੍ਵੈਯਾ ॥**

(ਸ੍ਵੈਯਾ—ਉਚਾਰਣ ਸਵੈਈਆ।)

**[੧]ਪਾਂਇ ਗਹੇ ਜਬ ਤੇ ਤੁਮਰੇ,**
**ਤਬ ਤੇ ਕੋਊ ਆਂਖ ਤਰੇ[੨] ਨਹੀ ਆਨ੍ਯੋ ॥**

(ਆਨ੍ਯੋ—ਉਚਾਰਣ ਆਨਿਓ।)

**ਰਾਮ ਰਹੀਮ ਪੁਰਾਨ ਕੁਰਾਨ,**
**ਅਨੇਕ ਕਹੈਂ ਮਤ ਏਕ ਨ ਮਾਨ੍ਯੋ ॥**

(ਮਾਨ੍ਯੋ—ਉਚਾਰਣ ਮਾਨਿਓ।)

**ਸਿੰਮ੍ਰਿਤ ਸਾਸਤ੍ਰ ਬੇਦ ਸਭੈ,**
**ਬਹੁ ਭੇਦ[੩] ਕਹੈਂ ਹਮ ਏਕ ਨ ਜਾਨ੍ਯੋ ॥**

(ਜਾਨ੍ਯੋ—ਉਚਾਰਣ ਜਾਨਿਓ।)

**ਸ੍ਰੀ ਅਸਿਪਾਨ[੪]! ਕ੍ਰਿਪਾ ਤੁਮਰੀ ਕਰਿ,**
**ਮੈ ਨ ਕਹ੍ਯੋ ਸਭ [੫]ਤੋਹਿ ਬਖਾਨ੍ਯੋ ॥**

(ਬਖਾਨ੍ਯੋ—ਉਚਾਰਣ ਬਖਾਨਿਓ।)

*ਦੋਹਰਾ ॥*

**ਸਗਲ ਦੁਆਰ ਕਉ ਛਾਡਿ ਕੈ, ਗਹਿਓ[੬] ਤੁਹਾਰੋ ਦੁਆਰ ॥**
**ਬਾਂਹਿ ਗਹੇ ਕੀ ਲਾਜ ਅਸ[੭], ਗੋਬਿੰਦ ਦਾਸ ਤੁਹਾਰ ॥**

---

੧. ਚਰਨ ਪਕੜੇ ਹਨ। ੨. ਥਲੇ। ੩. ਭਿੰਨ-ਭੇਦ। ੪. ਹੱਥ ਵਿਚ ਕ੍ਰਿਪਾਨ ਰਖਣ ਵਾਲੇ ਮਹਾ ਕਾਲ ਜੀ! ੫. ਤੇਰੇ (ਪ੍ਰਸਾਦ) ਕਰਕੇ ਹੀ ਆਖਿਆ ਹੈ। ੬. ਪਕੜਿਆ (ਮਲਿਆ) ਹੈ। ੭. ਹੈ।

ਕਾਵਿ-ਛੰਦ ਦੀ ਇਕ ਕਿਸਮ।

ਜਦੋਂ ਤੋਂ ਮੈਂ ਆਪ ਜੀ ਦੇ ਚਰਨ ਫੜੇ ਹਨ, ਤਦੋਂ ਤੋਂ ਮੈਂ ਕੋਈ ਵੀ (ਹੋਰ ਦੇਵੀ ਦੇਵਤਾ ਆਦਿ) ਅੱਖ ਥੱਲੇ ਨਹੀਂ ਲਿਆਂਦਾ (ਭਾਵ, ਮੈਂ ਕਿਸੇ ਹੋਰ ਉੱਤੇ ਸ਼ਰਧਾ-ਭਾਵਨੀ ਨਹੀਂ ਰਖਦਾ)।

ਪੁਰਾਨ ਅਤੇ ਕੁਰਾਨ, ਰਾਮ (ਵੇਦਕ ਮਤ ਦੇ ਅਵਤਾਰ) ਅਤੇ ਰਹੀਮ (ਸਾਮੀ ਮਤ ਦੇ ਪੈਗ਼ੰਬਰ) ਅਨੇਕ ਤਰ੍ਹਾਂ ਦੇ ਸਿਧਾਂਤ ਪ੍ਰਚਾਰਦੇ ਹਨ, ਪਰ ਮੈਂ ਕਿਸੇ ਨੂੰ ਨਹੀਂ ਮੰਨਿਆ।

(ਹਿੰਦੂ ਧਰਮ-ਗ੍ਰੰਥ) ਸਿੰਮ੍ਰਤੀਆਂ, ਸ਼ਾਸਤ੍ਰ ਅਤੇ ਵੇਦ ਆਦਿਕ ਸਾਰੇ ਦੇ ਸਾਰੇ (ਧਰਮ ਕਮਾਉਣ ਦੇ) ਕਈ ਪ੍ਰਕਾਰ ਦੇ ਭਿੰਨ-ਭੇਦ ਵਖਾਣਦੇ ਹਨ, ਪਰ ਮੈਂ ਕਿਸੇ (ਭਿੰਨ-ਭੇਦ) ਨੂੰ ਨਹੀਂ ਜਾਣਿਆ।

ਹੇ ਖੜਗਧਾਰੀ ਮਹਾ ਕਾਲ ਜੀ! ਇਹ ਸਭ ਕੁਝ ਤੁਹਾਡੀ ਕਿਰਪਾ ਸਦਕਾ ਹੀ ਹੈ, ਇਹ ਕਥਨ ਮੈਂ ਆਪ ਨਹੀਂ ਆਖਿਆ, ਇਹ ਸਾਰਾ ਕੁਝ ਤੇਰੀ ਕਿਰਪਾ ਦੁਆਰਾ ਹੀ ਆਖਿਆ ਹੈ।

ਕਾਵਿ-ਛੰਦ ਦੀ ਇਕ ਕਿਸਮ।

(ਹੇ ਮਹਾ ਕਾਲ ਜੀ!) ਸਾਰੇ ਦਰਾਂ ਨੂੰ ਛੱਡ ਕੇ ਮੈਂ ਤੁਹਾਡਾ ਦਰ ਮੱਲਿਆ ਹੈ।

ਬਾਂਹ ਫੜੇ ਦੀ (ਆਪ ਜੀ ਨੂੰ ਹੀ) ਲਾਜ ਹੈ, ਗੋਬਿੰਦ ਆਪ ਜੀ ਦਾ ਹੀ ਦਾਸ (ਕਹੀਦਾ) ਹੈ।

*ਰਾਮਕਲੀ ਮਹਲਾ ੩ ਅਨੰਦੁ* (ਅਰਥਾਂ ਲਈ ਵੇਖੋ ਪੰਨਾ ੨੩੨-੨੯੧)

*ੴ ਸਤਿਗੁਰਪ੍ਰਸਾਦਿ ॥*

**ਅਨੰਦੁ ਭਇਆ ਮੇਰੀ ਮਾਏ, ਸਤਿਗੁਰੂ ਮੈ ਪਾਇਆ ॥**
**ਸਤਿਗੁਰੁ ਤ ਪਾਇਆ ਸਹਜ ਸੇਤੀ, ਮਨਿ ਵਜੀਆ ਵਾਧਾਈਆ ॥**
**ਰਾਗ ਰਤਨ ਪਰਵਾਰ ਪਰੀਆ, ਸਬਦ ਗਾਵਣ ਆਈਆ ॥**
**ਸਬਦੋ ਤ ਗਾਵਹੁ ਹਰੀ ਕੇਰਾ, ਮਨਿ ਜਿਨੀ ਵਸਾਇਆ ॥**
**ਕਹੈ ਨਾਨਕੁ, ਅਨੰਦੁ ਹੋਆ, ਸਤਿਗੁਰੂ ਮੈ ਪਾਇਆ ॥੧॥**
**ਏ ਮਨ ਮੇਰਿਆ, ਤੂ ਸਦਾ ਰਹੁ ਹਰਿ ਨਾਲੇ ॥**
**ਹਰਿ ਨਾਲਿ ਰਹੁ ਤੂ ਮੰਨ ਮੇਰੇ, ਦੂਖ ਸਭਿ ਵਿਸਾਰਣਾ ॥**
**ਅੰਗੀਕਾਰੁ ਓਹੁ ਕਰੇ ਤੇਰਾ, ਕਾਰਜ ਸਭਿ ਸਵਾਰਣਾ ॥**
**ਸਭਨਾ ਗਲਾ ਸਮਰਥੁ ਸੁਆਮੀ, ਸੋ ਕਿਉ ਮਨਹੁ ਵਿਸਾਰੇ ॥**
**ਕਹੈ ਨਾਨਕੁ, ਮੰਨ ਮੇਰੇ, ਸਦਾ ਰਹੁ ਹਰਿ ਨਾਲੇ ॥੨॥**
**ਸਾਚੇ ਸਾਹਿਬਾ, ਕਿਆ ਨਾਹੀ ਘਰਿ ਤੇਰੈ ॥**
**ਘਰਿ ਤ ਤੇਰੈ ਸਭੁ ਕਿਛੁ ਹੈ, ਜਿਸੁ ਦੇਹਿ ਸੁ ਪਾਵਏ ॥**
**ਸਦਾ ਸਿਫਤਿ ਸਲਾਹ ਤੇਰੀ, ਨਾਮੁ ਮਨਿ ਵਸਾਵਏ ॥**
**ਨਾਮੁ ਜਿਨ ਕੈ ਮਨਿ ਵਸਿਆ, ਵਾਜੇ ਸਬਦ ਘਨੇਰੇ ॥**
**ਕਹੈ ਨਾਨਕੁ, ਸਚੇ ਸਾਹਿਬ, ਕਿਆ ਨਾਹੀ ਘਰਿ ਤੇਰੈ ॥੩॥**
**ਸਾਚਾ ਨਾਮੁ ਮੇਰਾ ਆਧਾਰੋ ॥**
**ਸਾਚੁ ਨਾਮੁ ਅਧਾਰੁ ਮੇਰਾ, ਜਿਨਿ ਭੁਖਾ ਸਭਿ ਗਵਾਈਆ ॥**

ਕਰਿ ਸਾਂਤਿ ਸੁਖ, ਮਨਿ ਆਇ ਵਸਿਆ,
ਜਿਨਿ ਇਛਾ ਸਭਿ ਪੁਜਾਈਆ ॥
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ,
ਜਿਸ ਦੀਆ ਏਹਿ ਵਡਿਆਈਆ ॥
ਕਹੈ ਨਾਨਕੁ, ਸੁਣਹੁ ਸੰਤਹੁ, ਸਬਦਿ ਧਰਹੁ ਪਿਆਰੋ ॥
ਸਾਚਾ ਨਾਮੁ ਮੇਰਾ ਆਧਾਰੋ ॥੪॥
ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥
ਘਰਿ ਸਭਾਗੈ ਸਬਦ ਵਾਜੇ, ਕਲਾ ਜਿਤੁ ਘਰਿ ਧਾਰੀਆ ॥
ਪੰਚ ਦੂਤ ਤੁਧੁ ਵਸਿ ਕੀਤੇ, ਕਾਲੁ ਕੰਟਕੁ ਮਾਰਿਆ ॥
ਧੁਰਿ ਕਰਮਿ ਪਾਇਆ ਤੁਧੁ ਜਿਨ ਕਉ,
ਸਿ ਨਾਮਿ ਹਰਿ ਕੈ ਲਾਗੇ ॥
ਕਹੈ ਨਾਨਕੁ ਤਹ ਸੁਖੁ ਹੋਆ,
ਤਿਤੁ ਘਰਿ ਅਨਹਦ ਵਾਜੇ ॥੫॥
ਅਨਦੁ ਸੁਣਹੁ ਵਡਭਾਗੀਹੋ, ਸਗਲ ਮਨੋਰਥ ਪੂਰੇ ॥
ਪਾਰਬ੍ਰਹਮੁ ਪ੍ਰਭੁ ਪਾਇਆ, ਉਤਰੇ ਸਗਲ ਵਿਸੂਰੇ ॥
ਦੂਖ ਰੋਗ ਸੰਤਾਪ ਉਤਰੇ, ਸੁਣੀ ਸਚੀ ਬਾਣੀ ॥
ਸੰਤ ਸਾਜਨ ਭਏ ਸਰਸੇ, ਪੂਰੇ ਗੁਰ ਤੇ ਜਾਣੀ ॥
ਸੁਣਤੇ ਪੁਨੀਤ, ਕਹਤੇ ਪਵਿਤੁ, ਸਤਿਗੁਰੁ ਰਹਿਆ ਭਰਪੂਰੇ ॥
ਬਿਨਵੰਤਿ ਨਾਨਕੁ ਗੁਰ ਚਰਣ ਲਾਗੇ, ਵਾਜੇ ਅਨਹਦ ਤੂਰੇ ॥੪੦॥੧॥

*ਮੁੰਦਾਵਣੀ[੧] ਮਹਲਾ ੫ ॥*

**ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ, ਸੰਤੋਖੁ, ਵੀਚਾਰੋ ॥**

**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ, ਜਿਸ ਕਾ ਸਭਸੁ ਅਧਾਰੋ ॥**

**ਜੇ ਕੋ ਖਾਵੈ, ਜੇ ਕੋ ਭੁੰਚੈ[੨], ਤਿਸ ਕਾ ਹੋਇ ਉਧਾਰੋ[੩] ॥**

**ਏਹ ਵਸਤੁ ਤਜੀ ਨਹ ਜਾਈ, ਨਿਤ ਨਿਤ ਰਖੁ ਉਰਿ[੪] ਧਾਰੋ ॥**

**ਤਮ[੫] ਸੰਸਾਰੁ, ਚਰਨ ਲਗਿ ਤਰੀਐ,**
**ਸਭੁ ਨਾਨਕ ਬ੍ਰਹਮ ਪਸਾਰੋ ॥੧॥**

(ਬ੍ਰਹਮ—'ਹ' ਦਾ ਉਚਾਰਨ 'ਹਿ' ਦਰੁਸਤ ਨਹੀਂ।)

*ਸਲੋਕ ਮਹਲਾ ੫ ॥*

**ਤੇਰਾ ਕੀਤਾ [੬]ਜਾਤੋ ਨਾਹੀ, ਮੈਨੋ ਜੋਗੁ[੭] ਕੀਤੋਈ ॥**

(ਕੀਤੋਈ—ਉਚਾਰਨ ਕੀਤੋ-ਈ।)

**ਮੈ ਨਿਰਗੁਣਿਆਰੇ ਕੋ ਗੁਣੁ ਨਾਹੀ, ਆਪੇ ਤਰਸੁ ਪਇਓਈ ॥**

(ਪਇਓਈ—ਉਚਾਰਨ ਪਇਓ-ਈ।)

**ਤਰਸੁ ਪਇਆ, ਮਿਹਰਾਮਤਿ[੮] ਹੋਈ, ਸਤਿਗੁਰੁ ਸਜਣੁ ਮਿਲਿਆ ॥**

**ਨਾਨਕ ਨਾਮੁ ਮਿਲੈ ਤਾਂ ਜੀਵਾਂ, ਤਨੁ ਮਨੁ ਥੀਵੈ[੯] ਹਰਿਆ ॥੧॥**

---

੧.ਮੁਦ੍ਰਣ (ਮੁਹਰ-ਛਾਪ) ੨.ਰਸਮਾਣਦਾ ਹੈ। ੩.ਪਾਰ-ਉਤਾਰਾ। ੪.ਹਿਰਦੇ ਵਿਚ। ੫. ਘੁੱਪ-ਅੰਨ੍ਹੇਰਾ।

(ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪੀ ਰੂਹਾਨੀ-) ਥਾਲ ਵਿਚ ਤ੍ਰੈ (ਅਮੋਲਕ) ਵਸਤਾਂ ਪਈਆਂ ਹੋਈਆਂ ਹਨ, (ਉਹ ਹਨ) ਸਤੁ (ਸੁੱਚਾ ਆਚਰਣ), ਸੰਤੋਖ (ਰੱਬੀ ਰਜ਼ਾਅ ਮੂਜਬ ਪ੍ਰਾਪਤ ਹੋਈ ਦਾਤਿ ਉੱਤੇ ਸੰਤੁਸ਼ਟਤਾ ਵਾਲਾ ਸੁਭਾਅ) ਅਤੇ ਵੀਚਾਰ (ਬਿਬੇਕ, ਗਿਆਨ)।

(ਇਸੇ ਰੱਬੀ-ਥਾਲ ਵਿਚ) ਠਾਕੁਰ ਦਾ (ਸਰਬ-ਸ੍ਰੇਸ਼ਟ) ਅੰਮ੍ਰਿਤ-ਨਾਮ ਪ੍ਰੋਸਿਆ ਹੋਇਆ ਹੈ, ਜਿਸ ਦਾ ਸਭ ਕਿਸੇ ਨੂੰ ਅਧਾਰ (ਆਸਰਾ) ਹੈ।

ਜਿਹੜਾ ਕੋਈ (ਇਸ ਅੰਮ੍ਰਿਤ-ਨਾਮ ਨੂੰ) ਖਾਂਦਾ (ਸਾਸ ਗ੍ਰਾਸ ਸਿਮਰਦਾ) ਹੈ, ਜਿਹੜਾ ਕੋਈ (ਇਸ ਦਾ ਨਿਰੰਤਰ) ਰਸ ਮਾਣਦਾ ਹੈ, ਉਸ ਦਾ (ਭਵ-ਸਾਗਰ ਤੋਂ) ਪਾਰ-ਉਤਾਰਾ ਹੋ ਜਾਂਦਾ ਹੈ।

ਇਹ (ਅਮੋਲਕ) ਵਸਤੂ (ਨਾਮ-ਪਦਾਰਥ) ਕਿਸੇ ਹਾਲਤ ਵਿਚ ਵੀ ਛੱਡੀ ਨਹੀਂ ਜਾਣੀ ਚਾਹੀਦੀ, ਨਿਤਾ-ਪ੍ਰਤੀ ਹਿਰਦੇ ਵਿਚ ਧਾਰਨ ਕਰ ਕੇ ਰਖਣ ਜੋਗ ਹੈ।

ਨਾਨਕ ! ਸੰਸਾਰ ਅੰਧ (ਮਹਾ-ਸਾਗਰ) ਹੈ, ਪ੍ਰਭੂ-ਚਰਨਾਂ (ਨਾਮ) ਨਾਲ ਲੱਗ ਕੇ ਇਹ ਸਹਜੇ ਹੀ ਤਰ ਜਾਈਦਾ ਹੈ, (ਪ੍ਰਭੂ-ਚਰਨਾਂ ਨਾਲ ਲੱਗਣ ਸਦਕਾ ਇਹ ਸੰਸਾਰ) ਸਾਰਾ ਬ੍ਰਹਮ ਦਾ ਪਸਾਰਾ ਹੀ ਅਨੁਭਵ ਹੋ ਆਉਂਦਾ ਹੈ॥੧॥

(ਹੇ ਕਰਤਾਰ !) ਮੈਂ ਤੇਰਾ ਕੀਤਾ (ਉਪਕਾਰ) ਨਹੀਂ ਜਾਣਿਆ, ਮੈਨੂੰ (ਆਪ ਜੀ ਨੇ ਆਪ ਹੀ ਆਪਣੀ ਸੇਵਾ ਦੇ) ਲਾਇਕ ਬਣਾਇਆ ਹੈ।

ਮੈਂ ਗੁਣ-ਹੀਣ ਵਿਚ ਕੋਈ ਗੁਣ ਨਹੀਂ, (ਮੇਰੇ ਉੱਤੇ) ਤੈਨੂੰ ਆਪ ਹੀ ਤਰਸ (ਰਹਿਮ) ਆਇਆ ਹੈ।

ਤੈਨੂੰ (ਮੇਰੇ ਉੱਤੇ) ਤਰਸ ਆਇਆ, ਤੇਰੀ ਮਿਹਰ ਹੋਈ, ਜਿਸ ਸਦਕਾ ਮੈਨੂੰ ਸਤਿਗੁਰੂ-ਮਿੱਤਰ ਮਿਲ ਪਿਆ।

ਮੈਨੂੰ ਨਾਨਕ ਨੂੰ ਤੇਰਾ ਨਾਮ ਮਿਲੇ ਤਾਂ ਮੈਂ (ਆਤਮਿਕ ਤੌਰ 'ਤੇ) ਜੀਅ ਉਠਦਾ ਹਾਂ, ਮੇਰਾ ਤਨ ਅਤੇ ਮਨ ਹਰਾ ਭਰਾ ਹੋ ਜਾਂਦਾ ਹੈ॥੧॥

---

੬. ਜਾਣਿਆ ਨਹੀਂ। ੭. ਯੋਗ, ਲਾਇਕ। ੮. ਮਿਹਰ, ਦਇਆ। ੯. ਹੋ ਜਾਂਦਾ ਹੈ।

*ਪਉੜੀ ॥*

**ਤਿਥੈ[1] ਤੂ ਸਮਰਥੁ[2], ਜਿਥੈ ਕੋਇ ਨਾਹਿ ॥**
**ਓਥੈ[1] ਤੇਰੀ ਰਖ, ਅਗਨੀ[3] ਉਦਰ[4] ਮਾਹਿ[5] ॥**

(ਨਾਹਿ, ਮਾਹਿ—ਅੰਤਲੇ ਸੁਰਾਂ ਦਾ ਉਚਾਰਨ ਨਾਸਕੀ।)

**ਸੁਣਿ ਕੈ ਜਮ ਕੇ ਦੂਤ, ਨਾਇ ਤੇਰੈ ਛਡਿ ਜਾਹਿ ॥**

(ਜਾਹਿ—ਅੰਤਲੇ ਸੁਰ ਦਾ ਉਚਾਰਨ ਨਾਸਕੀ।)

**ਭਉਜਲੁ[6] ਬਿਖਮੁ[7] ਅਸਗਾਹੁ[8], ਗੁਰ ਸਬਦੀ ਪਾਰਿ ਪਾਹਿ ॥**

(ਪਾਹਿ—ਅੰਤਲੇ ਸੁਰ ਦਾ ਉਚਾਰਨ ਨਾਸਕੀ। ਸਬਦੀ—ਅੰਤਲੇ ਸੁਰ ਦਾ ਉਚਾਰਨ ਨਾਸਿਕਤਾ ਬਿਨਾ।)

**ਜਿਨ ਕਉ ਲਗੀ ਪਿਆਸ, ਅੰਮ੍ਰਿਤੁ ਸੇਇ ਖਾਹਿ ॥**

(ਸੇਇ—'ਇ', ਪਹਿਲਾਂ ਆਏ ਸੁਰ ਦੀ ਧੁਨੀ ਵਿਚ ਲਮਕਾਅ। ਖਾਹਿ—ਅੰਤਲੇ ਸੁਰ ਦਾ ਉਚਾਰਨ ਨਾਸਕੀ।)

**ਕਲਿ ਮਹਿ ਏਹੋ ਪੁੰਨੁ, ਗੁਣ ਗੋਵਿੰਦ ਗਾਹਿ ॥**

(ਗਾਹਿ—ਅੰਤਲੇ ਸੁਰ ਦਾ ਉਚਾਰਨ ਨਾਸਕੀ।)

**ਸਭਸੈ ਨੋ ਕਿਰਪਾਲੁ ਸਮ੍ਹਾਲੇ[9] ਸਾਹਿ ਸਾਹਿ ॥**

**ਬਿਰਥਾ ਕੋਇ ਨ ਜਾਇ, ਜਿ [10]ਆਵੈ ਤੁਧੁ ਆਹਿ ॥੯॥**

*ਸਲੋਕੁ ਮ: ੫ ॥*

**ਅੰਤਰਿ[11] ਗੁਰੁ ਆਰਾਧਣਾ, ਜਿਹਵਾ ਜਪਿ ਗੁਰ ਨਾਉ ॥**

(ਨਾਉ—ਅੰਤਲੇ ਸੁਰ ਦਾ ਉਚਾਰਨ ਨਾਸਕੀ।)

---

੧. ਓਥੇ (ਮਾਂ ਦੇ ਪੇਟ ਵਿਚ)। ੨. ਸ਼ਕਤੀਵਾਨ। ੩. ਅੱਗ। ੪. ਪੇਟ, ਕੁੱਖ। ੫. ਵਿਚ। ੬. ਸੰਸਾਰ ਸਾਗਰ। ੭. ਮੁਸ਼ਕਲ (ਨਾਲ. ਤਰਿਆ ਜਾਣ ਵਾਲਾ)। ੮. ਅਥਾਹ ਸਾਗਰ।

(ਕਾਵਿ-ਛੰਦ ਦੀ ਇਕ ਕਿਸਮ, ਜਿਸ ਵਿਚ ਆਮ ਤੌਰ 'ਤੇ ਜੁਧ ਦੀਆਂ ਵਾਰਾਂ ਰਚੀਆਂ ਜਾਂਦੀਆਂ ਹਨ।)

(ਹੇ ਪ੍ਰਭੂ !) ਜਿਥੇ, ਮਾਂ ਦੇ ਪੇਟ ਦੀ ਅੱਗ ਵਿਚ (ਰਿਜ਼ਕ ਅਪੜਾਉਣ ਲਈ) ਕੋਈ (ਸਮਰੱਥ) ਨਹੀਂ ਹੁੰਦਾ, ਤੂੰ ਓਥੇ ਵੀ ਸਮਰੱਥ (ਸ਼ਕਤੀਵਾਨ) ਹੈਂ ਅਤੇ ਓਥੇ ਵੀ ਤੇਰੀ ਰਖਵਾਲੀ (ਜਠਰਾਗਨ ਤੋਂ ਜੀਵ ਦੀ ਰਖਿਆ) ਹੁੰਦੀ ਹੈ।

ਤੇਰੇ ਨਾਮ ਵਿਚ ਲੀਨ ਰਹਿਣ ਵਾਲਿਆਂ ਤੋਂ (ਸਾਸ ਗ੍ਰਾਸ ਹੁੰਦੀ ਨਾਮ ਦੀ ਧੁਨੀ) ਸੁਣ ਕੇ ਜਮ ਦੇ ਦੂਤ (ਉਹਨਾਂ ਦਾ ਖਹਿੜਾ) ਛਡ ਜਾਂਦੇ ਹਨ।

ਸੰਸਾਰ ਕਠਨਾਈਆਂ ਨਾਲ ਤਰਿਆ ਜਾਣ ਵਾਲਾ ਅਥਾਹ ਸਾਗਰ ਹੈ, (ਜੀਵ) ਗੁਰੂ ਦੇ ਸ਼ਬਦ ਦੁਆਰਾ (ਭਵ-ਸਾਗਰ ਤੋਂ) ਪਾਰ ਪੈ ਜਾਂਦੇ ਹਨ।

(ਵਾਸਤਵ ਵਿਚ) ਜਿਨ੍ਹਾਂ ਨੂੰ (ਅੰਦਰੋਂ) ਤਾਂਘ ਲਗੀ ਹੁੰਦੀ ਹੈ, ਉਹੀ (ਵਡਭਾਗੇ ਜੀਵ) ਨਾਮ-ਅੰਮ੍ਰਿਤ ਭੁੰਚ ਸਕਦੇ ਹਨ।

ਕਲਜੁਗ ਵਿਚ (ਵਡਿਓਂ ਵਡਾ) ਭਲਾ ਕਰਮ ਇਹੀ ਹੈ ਕਿ ਗੋਬਿੰਦ-ਪ੍ਰਭੂ ਦੇ ਗੁਣ (ਸਿਫਤਿ-ਸਾਲਾਹ) ਗਾਏ ਜਾਣ।

ਕਿਰਪਾਲੂ-ਪ੍ਰਭੂ ਹਰ ਕਿਸੇ ਨੂੰ ਸਵਾਸ ਸਵਾਸ ਸਮ੍ਹਾਲਦਾ (ਸਾਰ ਸੰਭਾਲ ਕਰਦਾ) ਹੈ।

ਹੇ ਪ੍ਰਭੂ ! ਜਿਹੜਾ ਕੋਈ ਜੀਵ ਚਾਹਨਾ ਕਰ ਕੇ ਤੇਰੇ ਪਾਸ ਆਉਂਦਾ ਹੈ (ਉਹ ਤ੍ਰਿਪਤ ਹੋ ਜਾਂਦਾ ਹੈ) ਕੋਈ ਵੀ (ਆਪ ਦੇ ਦਰ ਤੋਂ) ਖ਼ਾਲੀ ਨਹੀਂ ਜਾਂਦਾ ॥੯॥

ਅੰਦਰ (ਹਿਰਦੇ ਵਿਚ) ਗੁਰੂ ਆਰਾਧਣਾ ਚਾਹੀਦਾ ਹੈ ਅਤੇ ਜੀਭ ਦੁਆਰਾ ਗੁਰੂ ਦਾਂ (ਦ੍ਰਿੜ੍ਹਾਇਆ) ਨਾਮ ਜਪਣਾ ਚਾਹੀਦਾ ਹੈ।

---

੯. ਸਾਰ-ਸੰਭਾਲ ਕਰਦਾ ਹੈ। ੧੦. ਤੇਰੇ ਪਾਸ ਚਾਹਨਾ ਕਰ ਕੇ ਆਉਂਦਾ ਹੈ। ੧੧. ਅੰਦਰ, ਹਿਰਦੇ ਵਿਚ।

ਨੇਤ੍ਰੀ ਸਤਿਗੁਰੁ ਪੇਖਣਾ, ਸ੍ਰਵਣੀ[1] ਸੁਨਣਾ ਗੁਰ ਨਾਉ॥

(ਨੇਤ੍ਰੀ, ਸ੍ਰਵਣੀ, ਨਾਉ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

ਸਤਿਗੁਰ ਸੇਤੀ ਰਤਿਆ, ਦਰਗਹ ਪਾਈਐ ਠਾਉ[2]॥

(ਰਤਿਆ, ਠਾਉ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

ਕਹੁ ਨਾਨਕ, ਕਿਰਪਾ ਕਰੇ, ਜਿਸ ਨੋ ਏਹ ਵਥੁ[3] ਦੇਇ॥
ਜਗ ਮਹਿ ਉਤਮ ਕਾਢੀਅਹਿ, ਵਿਰਲੇ[4] ਕੇਈ ਕੇਇ॥੧॥

(ਕਾਢੀਅਹਿ—'ਕਾ' ਉਚਾਰਣ ਨਾਸਕੀ। ਕੇਈ ਕੇਇ—ਅੰਤਲੀ 'ਇ' ਦੀ ਧੁਨੀ ਲਾ (ੇ) ਦੀ ਧੁਨੀ ਨੂੰ ਲਮਕਾਉਂਦੀ ਹੈ।)

*ਮ: ੫ ॥*

ਰਖੇ ਰਖਣਹਾਰਿ, ਆਪਿ ਉਬਾਰਿਅਨੁ[5]॥
ਗੁਰ ਕੀ ਪੈਰੀ ਪਾਇ, ਕਾਜ ਸਵਾਰਿਅਨੁ॥

(ਪੈਰੀ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਹੋਆ ਆਪਿ ਦਇਆਲੁ, ਮਨਹੁ ਨ ਵਿਸਾਰਿਅਨੁ॥

(ਮਨਹੁ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਸਾਧ ਜਨਾ ਕੈ ਸੰਗਿ, ਭਵਜਲੁ[6] ਤਾਰਿਅਨੁ॥

(ਜਨਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਸਾਕਤ[7] ਨਿੰਦਕ ਦੁਸਟ[8], ਖਿਨ ਮਾਹਿ ਬਿਦਾਰਿਅਨੁ[9]॥

(ਮਾਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ॥
ਜਿਸੁ ਸਿਮਰਤ ਸੁਖੁ ਹੋਇ, ਸਗਲੇ ਦੂਖ ਜਾਹਿ॥੨॥

(ਮਾਹਿ, ਜਾਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

---

੧. ਕੰਨਾਂ ਦੁਆਰਾ। ੨. ਥਾਂ, ਢੋਈ। ੩. ਵਸਤੂ (ਨਾਮ)। ੪. (ਕੋਈ ਦਾ ਬਹੁ-ਵਚਨ ਰੂਪ ਕੇਈ ਹੈ) ਟਾਵੇਂ ਟਾਵੇਂ। ੫. ਬਚਾਅ ਲਏ ਹਨ ਉਸ (ਪ੍ਰਭੂ) ਨੇ। ੬. ਸੰਸਾਰ-ਸਾਗਰ।

ਅੱਖਾਂ ਦੁਆਰਾ ਸਤਿਗੁਰੂ ਨੂੰ ਵੇਖਣਾ (ਦੀਦਾਰ ਕਰਨਾ) ਚਾਹੀਦਾ ਹੈ ਅਤੇ ਕੰਨਾਂ ਦੁਆਰਾ ਗੁਰੂ ਦਾ (ਦ੍ਰਿੜ੍ਹਾਇਆ) ਨਾਮ ਸੁਣਨਾ ਚਾਹੀਦਾ ਹੈ।

ਸਤਿਗੁਰੂ ਨਾਲ (ਹਰਿ-ਨਾਮ-ਰੰਗ ਵਿਚ) ਰੰਗੀਜਣ ਨਾਲ ਪ੍ਰਭੂ ਦੀ ਦਰਗਾਹ ਵਿਚ ਢੋਈ ਪਾਈਦੀ ਹੈ।

ਨਾਨਕ ਦਾ ਕਥਨ ਹੈ ਕਿ ਵਾਹਿਗੁਰੂ ਕਿਰਪਾ ਕਰ ਕੇ ਜਿਸ ਜਿਸ ਮਨੁੱਖ ਨੂੰ ਇਹ (ਨਾਮ) ਵਸਤੂ ਦੇ ਦੇਂਦਾ ਹੈ;

ਸੰਸਾਰ ਵਿਚ ਅਜਿਹੇ ਮਨੁੱਖ ਸ੍ਰੇਸ਼ਟ ਕਹੀਦੇ ਹਨ, ਪਰ ਹੈਨ ਵਿਰਲੇ ਟਾਵੇਂ ਟਾਵੇਂ ॥੧॥

ਰਖਣ ਵਾਲੇ (ਵਾਹਿਗੁਰੂ) ਨੇ (ਆਪਣੇ ਸੇਵਕ) ਰਖ ਲਏ ਹਨ, ਉਸ ਨੇ ਆਪ (ਵਿਕਾਰਾਂ ਤੋਂ ਅਤੇ ਜਨਮ ਮਰਨ ਦੇ ਗੇੜ ਤੋਂ) ਬਚਾਅ ਲਏ ਹਨ।

ਗੁਰੂ ਦੀ ਚਰਨੀਂ ਪਾ ਕੇ (ਉਹਨਾਂ ਦੇ) ਸਾਰੇ ਕੰਮ ਉਸ ਨੇ ਸਵਾਰ ਦਿਤੇ ਹਨ।

(ਜਿਨ੍ਹਾਂ ਜੀਵਾਂ ਉਤੇ ਵਾਹਿਗੁਰੂ) ਆਪ ਦਇਆਵਾਨ ਹੋ ਗਿਆ, ਉਹ ਉਸ ਨੇ (ਕਦੀ) ਮਨ ਤੋਂ ਨਹੀਂ ਵਿਸਾਰੇ।

ਗੁਰਮੁਖਿ ਜਨਾਂ ਦੇ ਸੰਗ ਸਾਥ (ਰਖ ਕੇ) ਉਸ ਨੇ (ਉਹ ਜੀਵ) ਸੰਸਾਰ-ਸਾਗਰ ਤੋਂ ਤਾਰ ਦਿਤੇ ਹਨ।

ਉਸ ਪ੍ਰਭੂ ਨੇ ਸ਼ਕਤੀ ਦੇ ਪੁਜਾਰੀ, (ਮਾਇਆਵਾਦੀ), ਦੂਜਿਆਂ ਦੀ ਬਦਖ਼ੋਈ ਕਰਨ ਵਾਲੇ ਅਤੇ ਮੰਦ-ਕਰਮੀ ਖਿਨ-ਮਾਤ੍ਰ ਵਿਚ ਮਾਰ ਮੁਕਾਏ ਹਨ।

ਨਾਨਕ ! ਉਸ ਪ੍ਰਭੂ-ਮਾਲਕ ਦੀ ਓਟ ਮਨ ਵਿਚ ਧਾਰਨ ਕਰਨੀ ਚਾਹੀਦੀ ਹੈ, ਜਿਸ ਨੂੰ ਸਿਮਰਦਿਆਂ ਆਤਮ-ਸੁਖ (ਪ੍ਰਾਪਤ) ਹੁੰਦਾ ਹੈ ਅਤੇ (ਹਲਤ ਪਲਤ ਦੇ) ਸਾਰੇ ਦੁਖ ਦੂਰ ਹੋ ਜਾਂਦੇ ਹਨ॥੨॥

---

੭. ਸ਼ਕਤੀ (ਮਾਇਆ) ਦੇ ਪੁਜਾਰੀ। ੮. ਮੰਦੀ ਭਾਵਨਾ ਵਾਲੇ, ਮੰਦ-ਕਰਮੀ। ੯. ਨਸ਼ਟ ਕੀਤੇ ਹਨ ਉਸ (ਪ੍ਰਭੂ) ਨੇ।

# ਅਰਦਾਸਿ

*[੧]੧ੴ ਵਾਹਿਗੁਰੂ ਜੀ ਕੀ ਫ਼ਤਹਿ[੨] ॥*

**ਸ੍ਰੀ[੩] ਭਗੌਤੀ[੪] ਜੀ ਸਹਾਇ ॥**

**ਵਾਰ ਸ੍ਰੀ ਭਗੌਤੀ ਜੀ ਕੀ ॥**

**ਪਾਤਸ਼ਾਹੀ ੧੦ ॥**

**ਪ੍ਰਿਥਮ[੫] ਭਗੌਤੀ ਸਿਮਰਿ ਕੈ ਗੁਰ ਨਾਨਕ [੬]ਲਈਂ ਧਿਆਇ ॥**

**ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ [੭]ਹੋਈਂ ਸਹਾਇ ॥**

**ਅਰਜਨ ਹਰਗੋਬਿੰਦ ਨੋ ਸਿਮਰੌ[੮] ਸ੍ਰੀ ਹਰਿ ਰਾਇ ॥**

(ਸਿਮਰੌ—ਉਚਾਰਨ ਸਿਮਰੋਂ।)

**ਸ੍ਰੀ ਹਰਿ ਕਿਸ਼ਨ ਧਿਆਈਐ[੯], ਜਿਸ ਡਿਠੇ ਸਭਿ ਦੁਖਿ ਜਾਇ ॥**

**ਤੇਗ ਬਹਾਦਰ ਸਿਮਰਿਐ[੧੦] ਘਰ [੧੧]ਨਉ ਨਿਧਿ ਆਵੈ ਧਾਇ[੧੨] ॥**

(ਸਿਮਰਿਐ—'ਰ' ਦੀ ਸਿਹਾਰੀ ਦਾ ਬਿਹਾਰੀ ਉਚਾਰਣ ਕਰਨਾ ਅਸ਼ੁਧ ਹੈ।)

**ਸਭ ਥਾਈਂ ਹੋਇ ਸਹਾਇ ॥੧॥**

---

੧. ਸਿਰਜਨਾਤਮਿਕ ਤੇ ਵਿਆਪਕ-ਸਤਾ-ਸੰਪੰਨ ਅਦੁੱਤੀ (ਇਕੋ ਇਕ) ਬ੍ਰਹਮ। ੨. ਜਿਤ। ੩. ਸਰਬ ਉਪਮਾ ਜੋਗ। ੪. ਭਗਵੰਤ ਜੀ। ੫. ਸਭ ਤੋਂ ਪਹਿਲਾਂ। ੬. ਧਿਆ ਲੈਂਦਾ ਹਾਂ।

ਜੋਦੜੀ

ਸਿਰਜਨਾਤਮਿਕ ਅਤੇ ਵਿਆਪਕ-ਸਤਾ-ਸੰਪੰਨ ਅਦੁੱਤੀ (ਇਕੋ ਇਕ ਬ੍ਰਹਮ) ਵਾਹਿਗੁਰੂ ਜੀ ਦੀ ਹੀ (ਸਦੀਵਕਾਲ) ਜਿਤ ਹੁੰਦੀ ਹੈ।

ਸਰਬ ਉਪਮਾ ਜੋਗ ਭਗਵੰਤ ਜੀ ਦੀ ਅਕਲ-ਕਲਾ (ਮੈਨੂੰ) ਸਹਾਈ ਹੋਵੇ।

ਸਰਬ ਉਪਮਾ ਜੋਗ ਭਗਵੰਤ ਜੀ ਦੀ ਅਕਲ-ਕਲਾ (ਆਦਿ-ਸੱਤਾ) ਦੀ ਵਾਰ।

ਪਾਤਸ਼ਾਹੀ ਦਸਵੀਂ (ਦੀ ਰਚਨਾ)।

ਸਭ ਤੋਂ ਪਹਿਲਾਂ ਮੈਂ ਭਗਵੰਤ (ਵਾਹਿਗੁਰੂ) ਦੀ ਅਕਲ-ਕਲਾ (ਆਦਿ-ਸੱਤਾ) ਨੂੰ ਸਿਮਰ ਕੇ (ਸ੍ਰੀ) ਗੁਰੂ ਨਾਨਕ (ਦੇਵ ਜੀ) ਨੂੰ (ਸਹਾਇਤਾ ਲਈ) ਧਿਆ ਲੈਂਦਾ ਹਾਂ।

ਫਿਰ (ਸ੍ਰੀ) ਗੁਰੂ ਅੰਗਦ (ਦੇਵ ਜੀ), (ਸ੍ਰੀ) ਗੁਰੂ ਅਮਰਦਾਸ ਜੀ ਨੂੰ ਅਤੇ (ਸ੍ਰੀ) ਗੁਰੂ ਰਾਮਦਾਸ ਜੀ ਨੂੰ (ਧਿਆ ਕੇ ਅਰਦਾਸ ਕਰਦਾ ਹਾਂ ਕਿ ਮੈਨੂੰ) ਸਹਾਈ ਹੋਵੀਂ।

(ਸ੍ਰੀ ਗੁਰੂ) ਅਰਜਨ (ਦੇਵ ਜੀ), (ਸ੍ਰੀ ਗੁਰੂ) ਹਰਿਗੋਬਿੰਦ ਜੀ ਅਤੇ (ਸ੍ਰੀ ਗੁਰੂ) ਹਰਿ ਰਾਇ ਜੀ ਨੂੰ (ਸਹਾਇਤਾ ਲਈ) ਸਿਮਰਦਾ ਹਾਂ।

ਸ੍ਰੀ (ਗੁਰੂ) ਹਰਿ ਕ੍ਰਿਸ਼ਨ ਜੀ ਨੂੰ ਧਿਆਉਣਾ ਚਾਹੀਦਾ ਹੈ, ਜਿਸ ਵਲੋਂ ਮਿਹਰ ਦੀ ਨਦਰ ਵੇਖੇ ਜਾਣ ਸਦਕਾ (ਸਿੱਖਾਂ ਸੇਵਕਾਂ ਦਾ) ਹਰ ਪ੍ਰਕਾਰ ਦਾ ਦੁਖ ਨਵਿਰਤ ਹੋ ਜਾਂਦਾ ਹੈ।

(ਸ੍ਰੀ ਗੁਰੂ) ਤੇਗ ਬਹਾਦਰ ਸਾਹਿਬ ਨੂੰ (ਸਹਾਇਤਾ ਲਈ ਸਿਮਰਦਾ ਹਾਂ, ਜਿਸ ਨੂੰ) ਸਿਮਰੇ ਜਾਣ ਸਦਕਾ ਨਉ-ਨਿਧੀ (ਖ਼ਜ਼ਾਨਾ) (ਸਿੱਖਾਂ ਸੇਵਕਾਂ ਦੇ) ਘਰ ਦੌੜ ਕੇ ਚਲ ਆਉਂਦਾ ਹੈ।

(ਅਰਦਾਸ ਹੈ ਜੀ! ਮੈਨੂੰ) ਸਾਰੀਂ ਥਾਈਂ (ਆਪ ਜੀ ਦੀ ਪਰਮ-ਸੱਤਾ) ਸਹਾਈ ਹੋਵੇ।੧।

---

੭. ਸਹਾਈ ਹੋਵੀਂ। ੮. ਸਿਮਰਉਂ, ਸਿਮਰਦਾ ਹਾਂ। ੯. ਧਿਆਉਣਾ ਚਾਹੀਦਾ ਹੈ। ੧੦. ਸਿਮਰੇ ਜਾਣ ਸਦਕਾ। ੧੧. ਨਉ-ਨਿਧੀ ਖ਼ਜ਼ਾਨਾ। ੧੨. ਦੌੜ ਕੇ।

ਦਸਵਾਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ, ਸਭ ਥਾਈਂ ਹੋਇ ਸਹਾਇ। ਦਸਾਂ ਪਾਤਸ਼ਾਹੀਆਂ ਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !

ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲ੍ਹੀਆਂ ਮੁਕਤਿਆਂ, ਹਠੀਆਂ, ਜਪੀਆਂ, ਤਪੀਆਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿੱਠ ਕੀਤਾ, ਤਿਨ੍ਹਾਂ ਪਿਆਰਿਆਂ, ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ, ਖ਼ਾਲਸਾ ਜੀ ! ਬੋਲੋ ਜੀ ਵਾਹਿਗੁਰੂ !

ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ, ਖ਼ਾਲਸਾ ਜੀ ! ਬੋਲੋ ਜੀ ਵਾਹਿਗੁਰੂ !

ਪੰਜਾਂ ਤਖ਼ਤਾਂ, ਸਰਬੱਤ ਗੁਰਦੁਆਰਿਆਂ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !

ਪ੍ਰਿਥਮੇ ਸਰਬੱਤ ਖਾਲਸਾ ਜੀ ਕੀ ਅਰਦਾਸ ਹੈ ਜੀ, ਸਰਬੱਤ ਖਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿਤ ਆਵੇ, ਚਿਤ ਆਵਨ ਕਾ ਸਦਕਾ ਸਰਬ ਸੁਖ ਹੋਵੇ। ਜਹਾਂ ਜਹਾਂ ਖਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ, ਦੇਗ ਤੇਗ ਫਤਹ, ਬਿਰਦ ਕੀ ਪੈਜ, ਪੰਥ ਕੀ

ਜੀਤ, ਸ੍ਰੀ ਸਾਹਿਬ ਜੀ ਸਹਾਇ, ਖ਼ਾਲਸੇ ਜੀ ਕੇ ਬੋਲ ਬਾਲੇ, ਬੋਲੋ ਜੀ ਵਾਹਿਗੁਰੂ!

ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ ਨਾਮ ਦਾਨ, ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ, ਚੌਂਕੀਆਂ, ਝੰਡੇ, ਬੁੰਗੇ ਜੁਗੋ ਜੁਗ ਅਟੱਲ, ਧਰਮ ਕਾ ਜੈਕਾਰ, ਬੋਲੋ ਜੀ ਵਾਹਿਗੁਰੂ!!!

ਸਿੱਖਾਂ ਦਾ ਮਨ ਨੀਵਾਂ, ਮਤ ਉਚੀ, ਮਤ ਦਾ ਰਾਖਾ ਆਪਿ ਵਾਹਿਗੁਰੂ। ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ! ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ।

ਹੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਸਚੇ ਪਿਤਾ, ਵਾਹਿਗੁਰੂ! ਆਪ ਦੇ ਹਜ਼ੂਰ.......* ਦੀ ਅਰਦਾਸ ਹੈ ਜੀ।

ਅਖਰ ਵਾਧਾ ਘਾਟਾ ਭੁਲ ਚੁਕ ਮਾਫ਼ ਕਰਨੀ। ਸਰਬੱਤ ਦੇ ਕਾਰਜ ਰਾਸ ਕਰਨੇ।

ਸੇਈ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ। ਨਾਨਕ, ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।

---

*ਇਥੇ ਉਸ ਬਾਣੀ ਦਾ ਨਾਮ ਲਵੋ, ਜੋ ਪੜ੍ਹੀ ਹੈ, ਜਾਂ ਜਿਸ ਕਾਰਜ ਲਈ ਇਕੱਤ੍ਰਤਾ ਜਾਂ ਸੰਗਤ ਜੁੜੀ ਹੋਵੇ, ਉਸ ਦਾ ਜ਼ਿਕਰ ਯੋਗ ਸ਼ਬਦਾਂ ਵਿਚ ਕਰੋ।

# ਸੋਹਿਲਾ[1]

*ਰਾਗੁ ਗਉੜੀ ਦੀਪਕੀ ਮਹਲਾ ੧*

*ੴ ਸਤਿਗੁਰਪ੍ਰਸਾਦਿ ॥*

**ਜੈ[2] ਘਰਿ[3] ਕੀਰਤਿ[4] ਆਖੀਐ, ਕਰਤੇ ਕਾ ਹੋਇ ਬੀਚਾਰੋ ॥**
**ਤਿਤੁ[5] ਘਰਿ ਗਾਵਹੁ ਸੋਹਿਲਾ[1], ਸਿਵਰਿਹੁ[6] ਸਿਰਜਣਹਾਰੋ[7] ॥੧॥**

(ਸਿਵਰਿਹੁ—'ਰ' ਨੂੰ ਲੱਗੀ ਸਿਹਾਰੀ ਵੀ ਉਚਾਰਨ ਦਾ ਭਾਗ ਹੈ।)

**ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥**

**ਹਉ ਵਾਰੀ, ਜਿਤੁ ਸੋਹਿਲੈ ਸਦਾ ਸੁਖੁ ਹੋਇ ॥੧॥ਰਹਾਉ॥**

**ਨਿਤ ਨਿਤ ਜੀਅੜੇ ਸਮਾਲੀਅਨਿ[8], ਦੇਖੈਗਾ[9] ਦੇਵਣਹਾਰੁ ॥**

(ਸਮਾਲੀਅਨਿ—'ਮ' ਉਚਾਰਨ ਭਾਰਾ।)

**ਤੇਰੇ[10], ਦਾਨੈ ਕੀਮਤਿ ਨਾ ਪਵੈ,**
**ਤਿਸੁ ਦਾਤੇ ਕਵਣੁ ਸੁਮਾਰੁ[11] ॥੨॥**

(ਸੁਮਾਰੁ—'ਸ' ਉਚਾਰਨ ਵਿਸ਼ੇਸ਼ ਧੁਨੀ।)

---

੧. ਮੰਗਲ-ਮਈ ਗੀਤ। ੨. ਜਿਸ। ੩. (ਸਾਧ-ਸੰਗਤਿ-) ਘਰ ਵਿਚ। ੪. ਕੀਰਤੀ, ਸਿਫ਼ਤਿ-ਸਾਲਾਹ। ੫. ਤਿਸ ਵਿਚ। ੬. ਚੇਤੇ ਕਰੋ। ੭. ਰਚਣਹਾਰ ਨੂੰ। ੮. ਸੰਭਾਲੇ ਜਾਂਦੇ ਹਨ।

ਵਾਹਿਗੁਰੂ ਦੀ ਸਿਫ਼ਤਿ-ਸਾਲਾਹ ਦਾ ਮੰਗਲ-ਮਈ ਗੀਤ ਨਿਰੂਪਣ ਕਰਨ ਵਾਲੀ ਬਾਣੀ

ਸਿਰਲੇਖ

ਇਕ (ਅਦੁੱਤੀ) ਬ੍ਰਹਮ, ਸਿਰਜਨਾਤਮਿਕ ਅਤੇ ਵਿਆਪਕ-ਸਤਾ-ਸੰਪੰਨ ਸਰੂਪ ਵਾਲਾ ਹੈ। ਸਤਿਗੁਰੂ ਦੇ ਪ੍ਰਸਾਦ (ਮਿਹਰ) ਸਦਕਾ (ਉਸ ਦਾ ਗਿਆਨ ਅਤੇ ਮਿਲਾਪ ਸੰਭਵ ਹੈ)।

ਜਿਸ ਘਰ (ਸਾਧ ਸੰਗਤਿ) ਵਿਚ (ਕਰਤਾ-ਪੁਰਖ ਦੀ) ਸਿਫ਼ਤਿ-ਸਾਲਾਹ ਕਥਨ ਕੀਤੀ ਜਾਂਦੀ ਹੈ, ਅਤੇ ਕਰਤਾ-ਪੁਰਖ ਦਾ ਗਿਆਨ-ਵੀਚਾਰ ਹੁੰਦਾ ਹੈ; ਉਸ ਘਰ (ਸਤ-ਸੰਗਤਿ) ਵਿਚ ਮਿਲ ਕੇ (ਪ੍ਰਭੂ ਦੀ ਕੀਰਤੀ ਦਾ) ਮੰਗਲ-ਮਈ ਗੀਤ ਗਾਇਨ ਕਰਦੇ ਰਵ੍ਹੋ ਅਤੇ ਇੰਜ ਆਪਣੇ ਰਚਨਹਾਰ ਨੂੰ ਚੇਤੇ ਕਰਦੇ ਰਵ੍ਹੋ ॥੧॥

(ਹੇ ਭਾਈ !) ਤੁਸੀਂ ਮੇਰੇ ਭੈ-ਰਹਿਤ ਵਾਹਿਗੁਰੂ (ਦੀ ਸਿਫ਼ਤਿ-ਸਾਲਾਹ) ਦਾ ਸੋਹਿਲਾ (ਮੰਗਲ-ਮਈ ਗੀਤ) ਗਾਇਨ ਕਰੋ।

ਮੈਂ ਇਸ ਸੋਹਿਲੇ (ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਮੰਗਲ-ਮਈ ਗੀਤ) ਤੋਂ ਸਦਕੇ ਹਾਂ, ਜਿਸ ਸੋਹਿਲੇ ਦੀ ਬਰਕਤ ਨਾਲ ਸਦੀਵ-ਕਾਲ ਆਤਮਿਕ ਸੁਖ (ਪ੍ਰਾਪਤ) ਹੁੰਦਾ ਹੈ ॥੧॥ ਰਹਾਉ ॥

ਨਿਤਾ-ਪ੍ਰਤਿ (ਸਿਰਜਨਹਾਰ ਕਰਤਾਰ ਵਲੋਂ ਵਿਸ਼ਵ-ਜਗਤ ਦੇ ਸਾਰੇ) ਜੀਵ ਸੰਭਾਲੇ ਜਾਂਦੇ ਹਨ, (ਭਾਵ, ਉਨ੍ਹਾਂ ਦੀ ਹਰ ਤਰ੍ਹਾਂ ਨਾਲ ਸਾਰ-ਸੰਭਾਲ ਕੀਤੀ ਜਾਂਦੀ ਹੈ)। (ਤਾਂ ਤੇ ਹੇ ਜੀਵ ! ਨਿਸਚਿੰਤ ਰਹੁ) ਤੇਰੀ ਵੀ ਦੇਖ-ਭਾਲ ਅਤੇ ਰਖਿਆ ਉਹ ਦਾਤਾਰ ਪ੍ਰਭੂ ਅਵੱਸ਼ ਕਰੇਗਾ।

(ਹੇ ਜੀਵ !) ਤੇਰੇ ਪਾਸੋਂ (ਦਾਤਾਰ ਪ੍ਰਭੂ ਦੇ) ਦਾਨ ਦੀ ਕੀਮਤ ਤਾਂ ਪੈ ਨਹੀਂ ਸਕਦੀ, (ਫਿਰ ਭਲਾ) ਉਸ ਦਾਤਾਰ (ਦੀਆਂ ਵਡਿਆਈਆਂ) ਦਾ ਕੀ ਅੰਦਾਜ਼ਾ ਲੱਗ ਸਕਦਾ ਹੈ ? ॥੨॥

---

੯. ਦੇਖ-ਭਾਲ (ਸੰਭਾਲ) ਕਰੇਗਾ। ੧੦. ਤੇਰੇ ਪਾਸੋਂ (by you)। ੧੧. ਅੰਦਾਜ਼ਾ।

**ਸੰਬਤਿ[1] ਸਾਹਾ[2] ਲਿਖਿਆ, ਮਿਲਿ ਕਰਿ ਪਾਵਹੁ ਤੇਲੁ ॥**

**ਦੇਹੁ ਸਜਣ ਅਸੀਸੜੀਆ, ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥**

(ਅਸੀਸੜੀਆ, ਜਿਉ, ਸਿਉ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

**ਘਰਿ ਘਰਿ ਏਹੋ ਪਾਹੁਚਾ[3], ਸਦੜੇ ਨਿਤ ਪਵੰਨਿ[4] ॥**

**ਸਦਣਹਾਰਾ ਸਿਮਰੀਐ, ਨਾਨਕ, ਸੇ ਦਿਹ ਆਵੰਨਿ[5] ॥੪॥੧॥**

*ਰਾਗੁ ਆਸਾ ਮਹਲਾ ੧ ॥*

**[6]ਛਿਅ ਘਰ, ਛਿਅ ਗੁਰ, ਛਿਅ ਉਪਦੇਸ ॥**

(ਛਿਅ—ਉਚਾਰਣ ਛੇ।)

**[7]ਗੁਰੁ ਗੁਰੁ ਏਕੋ, ਵੇਸ[8] ਅਨੇਕ ॥੧॥**

**ਬਾਬਾ[9], ਜੈ ਘਰਿ[10] ਕਰਤੇ ਕੀਰਤਿ[11] ਹੋਇ ॥**
**ਸੋ ਘਰੁ ਰਾਖੁ, ਵਡਾਈ ਤੋਇ[12] ॥੧॥ਰਹਾਉ॥**

**ਵਿਸੁਏ[13], ਚਸਿਆ[14], ਘੜੀਆ[15], ਪਹਰਾ[16],**
**ਥਿਤੀ[17], ਵਾਰੀ[18], ਮਾਹੁ[19] ਹੋਆ ॥** (ਚਸਿਆ, ਘੜੀਆ, ਪਹਰਾ, ਥਿਤੀ, ਵਾਰੀ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ। ਪਹਰਾ—'ਹ' ਦਾ ਉਚਾਰਣ 'ਹਿ' ਵਾਂਗ ਨਹੀਂ।)

---

੧. ਸਾਲ। ੨. ਮਹੂਰਤ। ੩. ਸੱਦਾ (ਸਾਹਾ-ਪੱਤਰ)। ੪. ਪੈ ਰਹੇ ਹਨ। ੫. ਆਉਂਦੇ ਹਨ, ਨਸੀਬ ਹੁੰਦੇ ਹਨ। ੬. ਛੇ ਸ਼ਾਸਤਰ (ਸਿਧਾਂਤ)। ੭. ਸ਼੍ਰੋਮਣੀ ਗੁਰੂ (ਅਕਾਲ ਪੁਰਖ)। ੮. ਭੇਸ, ਸਰੂਪ। ੯. ਹੇ ਭਾਈ! ੧੦. ਘਰਾਣੇ ਵਿਚ, ਮਤ ਵਿਚ (ਗੁਰੂ-ਘਰ ਵਿਚ)। ੧੧. ਕੀਰਤੀ, ਸਿਫ਼ਤਿ-ਸਾਲਾਹ।

(ਹਰੇਕ ਜੀਵ ਦਾ ਸਹੁਰੇ ਜਾਣ ਦਾ) ਸਾਲ ਅਤੇ ਇਸ ਵਿਚਲਾ ਮਹੂਰਤ ਧੁਰੋਂ ਲਿਖਿਆ ਹੋਇਆ ਹੈ। (ਤਾਂ ਤੇ ਹੇ ਸਖੀ ਸਹੇਲੀਓ!) ਮਿਲ ਕੇ ਮੈਨੂੰ (ਸ਼ਗਨਾਂ ਦਾ) ਤੇਲ ਚੜ੍ਹਾਵੋ (ਭਾਵ, ਮੇਰੇ ਅੰਦਰ ਪਤੀ-ਪਰਮੇਸ਼ਰ ਪ੍ਰਤੀ ਸ਼ਰਧਾ-ਭਾਵਨਾ ਜਗਾਅ ਕੇ ਮੇਰੀ ਆਤਮਾ ਨੂੰ ਉਤਸ਼ਾਹਤ ਕਰੋ)।

ਹੇ ਸਤ-ਸੰਗੀ ਸਜਣੋ! (ਮਿਲ ਕੇ) ਮੈਨੂੰ ਸ਼ੁਭ ਅਸੀਸਾਂ ਦਿਓ, ਜਿਸ ਸਦਕਾ ਮੇਰਾ ਮਾਲਕ-ਪ੍ਰਭੂ ਨਾਲ ਮਿਲਾਪ ਹੋ ਜਾਏ॥੩॥

ਸਹੁਰੇ ਜਾਣ ਦਾ ਇਹ ਸੱਦਾ (ਸਾਹੇ-ਪੱਤਰ) ਘਰ ਘਰ ਵਿਚ ਪੁੱਜ ਰਿਹਾ ਹੈ ਅਤੇ ਜੀਵਾਂ ਨੂੰ ਨਿਤਾਪ੍ਰਤਿ ਸੱਦੇ ਪੈ ਰਹੇ ਹਨ।

ਨਾਨਕ! ਜੇ ਸੱਦਣ ਵਾਲਾ ਪ੍ਰਭੂ (ਸਦੀਵ-ਕਾਲ) ਚਿਤ ਵਿਚ ਯਾਦ ਰਖੀਏ ਤਾਂ (ਸਹੁ-ਮਿਲਾਪ ਦੇ) ਉਹ ਸੁਭਾਗੇ ਦਿਹਾੜੇ ਅਵੱਸ਼ ਨਸੀਬ ਹੁੰਦੇ ਹਨ॥੪॥੧॥

ਛੇ ਸ਼ਾਸਤਰ (ਸਾਂਖ, ਨਿਆਇ, ਵੈਸ਼ੇਸ਼ਿਕ, ਮੀਮਾਂਸਾ, ਯੋਗ ਅਤੇ ਵੇਦਾਂਤ) ਹਨ, ਛੇ (ਕਪਿਲ, ਗੌਤਮ, ਕਨਾਦ, ਜੈਮਨੀ, ਪਤੰਜਲ, ਵਿਆਸ) ਹੀ ਉਨ੍ਹਾਂ ਦੇ ਗੁਰੂ (ਰਚਨਹਾਰ) ਹਨ ਅਤੇ (ਆਪੋ ਆਪਣੇ ਮੱਤ ਅਨੁਸਾਰ ਪ੍ਰਭੂ ਸੰਬੰਧੀ) ਛੇ (ਪ੍ਰਕਾਰ ਦੇ) ਹੀ ਉਨ੍ਹਾਂ ਦੇ ਵੱਖ ਵੱਖ ਉਪਦੇਸ਼ ਹਨ।

ਸ਼੍ਰੋਮਣੀ ਗੁਰੂ ਇਕੋ ਇਕ (ਪਾਰਬ੍ਰਹਮ) ਹੈ, ਭਾਵੇਂ ਉਸ ਦੇ ਸਰਗੁਣ (ਵਿਆਪਕ)-ਸਰੂਪ ਬੇਅੰਤ ਹਨ॥੧॥

ਹੇ ਭਾਈ! ਜਿਸ ਘਰ (ਮੱਤ ਅਥਵਾ ਫ਼ਲਸਫ਼ੇ) ਵਿਚ ਕੇਵਲ ਕਰਤਾ ਪੁਰਖ ਦੀ ਸਿਫ਼ਤਿ-ਸਾਲਾਹ ਹੁੰਦੀ ਹੈ, ਉਹ ਘਰ (ਸਦਾ ਚਿਤ ਵਿਚ ਯਾਦ) ਰਖ, ਇਸ ਤਰ੍ਹਾਂ ਤੈਨੂੰ ਕਰਤੇ ਦੀ ਵਡਿਆਈ (ਸਿਫ਼ਤਿ-ਸਾਲਾਹ ਕਰਨ ਦੀ ਬਖ਼ਸ਼ਸ਼) ਮਿਲੇਗੀ॥੧॥ਰਹਾਉ॥

ਵਿਸਿਆਂ ਤੋਂ, ਚਸਿਆਂ ਤੋਂ, ਘੜੀਆਂ ਤੋਂ, ਪਹਰਾਂ ਤੋਂ, ਥਿੱਤਾਂ ਤੋਂ, ਵਾਰਾਂ ਤੋਂ ਮਹੀਨਾ ਹੁੰਦਾ (ਬਣਦਾ) ਹੈ।

---

੧੨. (ਤੋਹਿ) ਤੇਰੀ। ੧੩. ਪੰਦਰ੍ਹਾਂ ਵਾਰੀ ਅੱਖ ਝਮਕਣ ਦਾ ਸਮਾਂ। ੧੪. ਪੰਦਰ੍ਹਾਂ ਵਿਸੇ ਦਾ ਸਮਾਂ। ੧੫. ਤੀਹ ਚਸੇ ਦਾ ਇਕ ਪਲ ਅਤੇ ੬੦ ਪਲ ਦੀ ਇਕ ਘੜੀ। ੧੬. ਸਾਢੇ ਸਤ ਘੜੀਆਂ ਦਾ ਪਹਰ। ੧੭. ਚੰਦ੍ਰਮਾ ਦੀ ਕਲਾ ਦੇ ਵਧਾਅ ਘਟਾਅ ਦੇ ਆਧਾਰ 'ਤੇ ਦਿਨਾਂ ਦੀ ਗਿਣਤੀ। ੧੮. ਸਤਵਾਰੇ (ਹਫ਼ਤੇ) ਦਾ ਇਕ ਦਿਨ (ਦਿਨ-ਰਾਤ ਦਾ ਅੱਠ ਪਹਰ ਦਾ ਸਮਾਂ)। ੧੯. ਮਹੀਨਾ।

ਸੂਰਜੁ ਏਕੋ, ਰੁਤਿ[੧] ਅਨੇਕ ॥

ਨਾਨਕ, ਕਰਤੇ ਕੇ ਕੇਤੇ[੨] ਵੇਸ ॥੨॥੨॥

*ਰਾਗੁ ਧਨਾਸਰੀ ਮਹਲਾ ੧ ॥*

[੩]ਗਗਨ ਮੈ ਥਾਲੁ, ਰਵਿ[੪] ਚੰਦੁ ਦੀਪਕੁ[੫] ਬਨੇ,
[੬]ਤਾਰਿਕਾ ਮੰਡਲ ਜਨਕ[੭] ਮੋਤੀ ॥

ਧੂਪੁ ਮਲਆਨਲੋ[੮], ਪਵਣੁ ਚਵਰੋ ਕਰੇ,
ਸਗਲ ਬਨਰਾਇ[੯] ਫੂਲੰਤ ਜੋਤੀ ॥੧॥

ਕੈਸੀ ਆਰਤੀ ਹੋਇ ॥
ਭਵ ਖੰਡਨਾ[੧੦] ! ਤੇਰੀ ਆਰਤੀ ॥
[੧੧]ਅਨਹਤਾ ਸਬਦ ਵਾਜੰਤ ਭੇਰੀ[੧੨] ॥੧॥ਰਹਾਉ॥

ਸਹਸ[੧੩] ਤਵ ਨੈਨ, ਨਨ ਨੈਨ ਹਹਿ[੧੪] [੧੫]ਤੋਹਿ ਕਉ,
ਸਹਸ ਮੂਰਤਿ, ਨਨਾ ਏਕ ਤੁੋਹੀ ॥

(ਸਹਸ—'ਹ' ਦਾ ਉਚਾਰਣ 'ਹਿ' ਵਾਂਗ ਦਰੁਸਤ ਨਹੀਂ। ਹਹਿ—'ਹਿ' ਉਚਾਰਣ ਨਾਸਕੀ।)

ਸਹਸ ਪਦ[੧੬] ਬਿਮਲ[੧੭], ਨਨ ਏਕ ਪਦ,
ਗੰਧ[੧੮] ਬਿਨੁ, ਸਹਸ ਤਵ ਗੰਧ, ਇਵ ਚਲਤ[੧੯] ਮੋਹੀ ॥੨॥

---

੧. ਸਾਲ ਦੀਆਂ ਛੇ ਰੁੱਤਾਂ (ਬਸੰਤ, ਗ੍ਰੀਖਮ, ਬਰਖਾ, ਸਰਦ, ਸਿਸੀਅਰ, ਹਿਮਕਰ)। ੨. ਕਿੰਨੇ ਹੀ, ਅਣਗਿਣਤ। ੩. ਅਕਾਸ਼-ਰੂਪੀ। ੪. ਸੂਰਜ। ੫. ਦੀਵੇ। ੬. ਤਾਰਾ-ਮੰਡਲ। ੭. ਜਾਣੋ, ਮਾਨੋ। ੮. ਮਲਯ ਪਰਬਤ ਦੇ ਚੰਦਨ-ਬੂਟਿਆਂ ਦੀ ਅੱਗ (ਮਲਯਾਨਲ)। ੯. ਬਨਸਪਤੀ। ੧੦. ਹੇ ਆਵਾਗਵਨ ਨਿਵਾਰਨ ਵਾਲੇ (ਵਾਹਿਗੁਰੂ)। ੧੧. ਬਿਨ ਵਜਾਏ ਇਕ-ਰਸ ਵਜਣ ਵਾਲਾ

ਸੂਰਜ ਇਕੋ ਹੀ ਹੈ (ਪਰ ਸੂਰਜ ਦੁਆਲੇ ਧਰਤੀ ਦੇ ਚੱਕਰ ਕਟਣ ਦੇ ਫਲ-ਸਰੂਪ) ਰੁਤਾਂ ਅਨੇਕ (ਬਣਦੀਆਂ) ਹਨ।

(ਇਸੇ ਤਰ੍ਹਾਂ) ਨਾਨਕ ! (ਕਰਤਾ ਪੁਰਖ ਨਿਰਗੁਣ ਰੂਪ ਵਿਚ ਤਾਂ ਇਕ ਹੈ, ਪਰ ਸਰਗੁਣ ਭਾਵ, ਵਿਆਪਕ) ਰੂਪ ਵਿਚ ਕਰਤਾ ਪੁਰਖ ਦੇ ਕਿੰਨੇ ਹੀ (ਅਣਗਿਣਤ) ਸਰੂਪ ਹਨ॥੨॥੨॥

(ਕਾਦਰ ਦੀ ਕੁਦਰਤ ਵਿਚ) ਅਕਾਸ਼-ਮਈ ਥਾਲ ਹੈ, ਜਿਸ ਵਿਚ ਸੂਰਜ ਅਤੇ ਚੰਨ ਮਾਨੋ ਦੀਵੇ ਸੁਭਾਇਮਾਨ ਹਨ, ਤਾਰਾ-ਮੰਡਲ ਮਾਨੋ ਜਗ-ਮਗ ਕਰਦੇ ਮੋਤੀ ਹਨ।

ਮਲਯ-ਪਰਬਤ ਦੇ ਚੰਦਨ-ਬੂਟਿਆਂ ਦੀ ਧੁਖਦੀ ਸੁਗੰਧੀ ਮਾਨੋ ਧੂਪ ਹੈ, ਹਵਾ ਮਾਨੋ ਚੌਰ ਕਰ ਰਹੀ ਹੈ, ਜੋਤੀ-ਸਰੂਪ ਵਾਹਿਗੁਰੂ ਦੀ ਸਰਬ-ਵਿਆਪੀ ਜੋਤਿ ਦੇ ਤੁਫ਼ੈਲ ਪ੍ਰਫੁੱਲਤ ਹੋਈ ਸਾਰੀ ਬਨਸਪਤੀ (ਪ੍ਰਭੂ-ਆਰਤੀ ਲਈ) ਮਾਨੋ ਫੁੱਲ ਅਰਪਨ ਕਰ ਰਹੀ ਹੈ॥੧॥

ਹੇ ਜੀਵਾਂ ਦਾ ਆਵਾ-ਗਵਨ ਨਿਵਾਰਨ ਵਾਲੇ ਪ੍ਰਭੂ ! (ਕੁਦਰਤ ਦੁਆਰਾ) ਤੇਰੀ ਕੈਸੀ ਅਦਭੁਤ ਆਰਤੀ (ਸੁਤੇ ਹੀ) ਹੋ ਰਹੀ ਹੈ। ਤੇਰੀ ਕੁਦਰਤ-ਆਰਤੀ ਵਿਚ ਅਨਹਦ-ਸ਼ਬਦ (ਬਿਨ-ਵਜਾਏ ਇਕ-ਰਸ ਵਜਣ ਵਾਲੀ ਸ਼ਬਦ-ਧੁਨਿ) ਮਾਨੋ ਭੇਰੀ (ਨਫੀਰੀ) ਵਜ ਰਹੀ ਹੈ॥੧॥ ਰਹਾਉ॥

(ਸਰਗੁਣ ਸਰੂਪ ਵਿਚ) ਤੇਰੇ ਹਜ਼ਾਰਾਂ ਨੇਤਰ ਹਨ (ਭਾਵ, ਦ੍ਰਿਸ਼ਟਮਾਨ ਸਾਰੇ ਨੇਤਰ ਤੇਰੇ ਹੀ ਹਨ) ਪਰ (ਨਿਰਗੁਣ ਸਰੂਪ ਵਿਚ) ਤੈਨੂੰ ਕੋਈ ਨੇਤਰ (ਲਗੇ ਹੋਏ) ਨਹੀਂ। (ਸਰਗੁਣ-ਸਰੂਪ ਵਿਚ) ਤੇਰੀਆਂ ਹਜ਼ਾਰਾਂ ਮੂਰਤਾਂ (ਸਰੂਪ) ਹਨ, ਪਰ (ਨਿਰਗੁਣ ਸਰੂਪ ਵਿਚ) ਤੇਰੀ ਕੋਈ ਮੂਰਤਿ ਨਹੀਂ ਹੈ।

(ਸਰਗੁਣ-ਸਰੂਪ ਵਿਚ) ਤੇਰੇ ਹਜ਼ਾਰਾਂ ਚਰਨ-ਕਮਲ ਹਨ, ਪਰ (ਨਿਰਗੁਣ-ਸਰੂਪ ਵਿਚ) ਤੇਰੇ ਕੋਈ ਚਰਨ ਨਹੀਂ। ਤੂੰ (ਨਿਰਗੁਣ-ਸਰੂਪ ਵਿਚ) ਨਾਸਕਾ ਬਿਨਾ ਹੈਂ (ਜਦ ਕਿ ਸਰਗੁਣ-ਸਰੂਪ ਵਿਚ) ਤੇਰੀਆਂ ਹਜ਼ਾਰਾਂ ਨਾਸਕਾਂ ਹਨ। ਤੇਰੇ ਅਜਿਹੇ ਅਦਭੁਤ ਕੌਤਕਾਂ ਨੂੰ ਵੇਖ ਕੇ ਮੈਂ ਮੋਹੀ ਗਈ ਹਾਂ॥੨॥

---

ਅਨਹਦ-ਸ਼ਬਦ। ੧੨. ਨਫੀਰੀ, ਡਫ। ੧੩. ਹਜ਼ਾਰਾਂ। ੧੪. ਹਨ। ੧੫. ਤੇਰੇ। ੧੬. ਚਰਨ-ਕਮਲ। ੧੭. (ਕਮਲ ਫੁੱਲ ਵਾਂਗ) ਨਿਰਮਲ। ੧੮. ਸੁਗੰਧੀ ਲੈਣ ਵਾਲੀਆਂ ਨਾਸਕਾਂ। ੧੯. ਕੌਤਕ।

**[੧]ਸਭ ਮਹਿ ਜੋਤਿ, ਜੋਤਿ ਹੈ ਸੋਇ[੨] ॥**

**ਤਿਸ[੩] ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥**

**[੪]ਗੁਰ ਸਾਖੀ ਜੋਤਿ ਪਰਗਟੁ ਹੋਇ ॥**
**ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥**

**ਹਰਿ, ਚਰਣ ਕਵਲ ਮਕਰੰਦ[੫] ਲੋਭਿਤ[੬] ਮਨੋ,**
**ਅਨਦਿਨੋੁ[੭] ਮੋਹਿ ਆਹੀ[੮] ਪਿਆਸਾ ॥**

**ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ[੯] ਕਉ,**
**ਹੋਇ ਜਾ ਤੇ ਤੇਰੈ ਨਾਇ ਵਾਸਾ ॥੪॥੩॥**

(ਕ੍ਰਿਪਾ—ਪੈਰ 'ਰ' ਨੂੰ 'ਕ' ਦੀ ਧੁਨੀ ਨਾਲ ਮਿਲਵਾਂ ਬੋਲਣਾ ਹੈ, ਸਿਹਾਰੀ ਪੈਰ-ਚਿੰਨ੍ਹ 'ਰ' ਨਾਲ ਬੋਲਦੀ ਹੈ। ਜਾ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ। ਕਉ—ਉਚਾਰਣ 'ਕੌ'। ਨਾਇ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

*ਰਾਗੁ ਗਉੜੀ ਪੂਰਬੀ ਮਹਲਾ ੪ ॥*

**ਕਾਮਿ ਕਰੋਧਿ ਨਗਰੁ[੧੦] ਬਹੁ ਭਰਿਆ,**
**ਮਿਲਿ ਸਾਧੂ[੧੧] [੧੨]ਖੰਡਲ ਖੰਡਾ ਹੇ ॥**

**ਪੂਰਬਿ[੧੩] ਲਿਖਤ ਲਿਖੇ ਗੁਰੁ ਪਾਇਆ,**
**ਮਨਿ ਹਰਿ ਲਿਵ [੧੪]ਮੰਡਲ ਮੰਡਾ ਹੇ ॥੧॥**

---

੧. ਸਭਨਾਂ (ਜੀਵਾਂ-ਜੰਤੂਆਂ) ਵਿਚ। ੨. ਉਹ ਪ੍ਰਭੂ ਹੀ। ੩. ਉਸ (ਜੋਤੀ-ਸਰੂਪ ਪ੍ਰਭੂ) ਦੇ। ੪. ਗੁਰੂ ਦੀ ਸਿਖਿਆ ਦੁਆਰਾ। ੫. ਪਰਾਗ (ਸੁਗੰਧਤ-ਰਸ)। ੬. ਲੁਭਾਇਮਾਨ। ੭. ਹਰ ਰੋਜ਼, ਨਿਤਾਪ੍ਰਤਿ। ੮. ਹੈ। ੯. ਪਪੀਹਾ। ੧੦. ਸਰੀਰ-ਰੂਪੀ ਨਗਰ। ੧੧. ਸਾਧੂ-ਸਤਿਗੁਰੂ ਨੂੰ।

ਸਭਨਾਂ ਜੀਵ-ਜੰਤੂਆਂ ਵਿਚ ਜਿਸ ਦੀ ਜੋਤਿ ਵਿਆਪਕ ਹੋਈ ਪਈ ਹੈ, ਉਹ ਪ੍ਰਭੂ ਹੀ (ਮੂਲ-ਰੂਪ ਵਿਚ) ਜੋਤੀ-ਸਰੂਪ ਹੈ।

ਉਸ (ਜੋਤੀ-ਸਰੂਪ ਵਾਹਿਗੁਰੂ) ਦੇ ਚਾਨਣ ਸਦਕਾ ਹੀ ਸਭਨਾਂ ਵਿਚ ਚਾਨਣ ਹੋ ਰਿਹਾ ਹੈ।

ਗੁਰੂ ਦੀ ਸਿਖਿਆ ਦੁਆਰਾ ਅੰਦਰਲੀ ਦਿਬ-ਜੋਤਿ ਪਰਗਟ ਹੋ ਆਉਂਦੀ ਹੈ।

ਜੋ ਜੋ ਕੁਝ ਉਸ (ਕਾਦਰ) ਨੂੰ ਭਾਉਂਦਾ ਹੈ (ਉਹੀ ਕੁਝ ਉਸ ਦੀ ਕੁਦਰਤ ਵਿਚ ਵਰਤ ਰਿਹਾ ਹੈ) ਇਹ ਉਸ ਦੀ ਸੁਤੇ ਹੀ ਆਰਤੀ ਹੋ ਰਹੀ ਹੈ॥੩॥

ਹੇ ਹਰੀ! ਤੇਰੇ ਚਰਨ-ਕਮਲਾਂ ਦੇ ਪਰਾਗ (ਦੀ ਸੁਗੰਧੀ ਅਤੇ ਮਿਠਾਸ) ਉੱਤੇ ਮੇਰਾ ਮਨ ਲੁਭਾਇਮਾਨ ਹੋਇਆ ਪਿਆ ਹੈ। ਨਿਤਾ-ਪ੍ਰਤਿ ਮੈਨੂੰ ਇਸ ਦੀ ਹੀ ਤਾਂਘ (ਲੱਗੀ ਰਹਿੰਦੀ) ਹੈ।

ਕਿਰਪਾ ਕਰਕੇ (ਪਿਆਸੇ) ਨਾਨਕ-ਪਪੀਹੇ ਨੂੰ ਕਿਰਪਾ-ਜਲ ਦੇਵੋ ਜੀ, ਜਿਸ ਸਦਕਾ ਤੇਰੇ ਨਾਮ ਵਿਚ (ਸਦੀਵ-ਕਾਲ) ਵਾਸਾ ਹੋਇਆ ਰਵ੍ਹੇ॥੪॥੩॥

ਇਹ ਕਾਇਆਂ-ਨਗਰ (ਸਰੀਰ) ਕਾਮ ਕ੍ਰੋਧ ਨਾਲ ਨਕਾ-ਨੱਕ ਭਰਿਆ ਹੋਇਆ ਸੀ, ਸਾਧੂ-ਸਤਿਗੁਰੂ ਨੂੰ ਮਿਲ ਕੇ (ਕਾਮਾਦਿਕ ਵਿਕਾਰਾਂ ਨੂੰ) ਟੋਟੇ ਟੋਟੇ ਕਰ ਦਿੱਤਾ ਹੈ।

ਧੁਰ ਦਰਗਾਹੋਂ ਲਿਖੇ ਲੇਖ ਅਨੁਸਾਰ (ਜੀਵਨ ਵਿਚ) ਗੁਰੂ ਪ੍ਰਾਪਤ ਹੋਇਆ ਹੈ, (ਜਿਸ ਦੀ ਕਿਰਪਾ ਦੁਆਰਾ) ਮਨ ਵਿਚ ਪ੍ਰਭੂ ਦੀ ਲਿਵ ਦਾ ਅਡੰਬਰ ਬਣ ਗਿਆ ਹੈ॥੧॥

---

੧੨. ਟੋਟੇ ਟੋਟੇ ਕਰ ਦਿੱਤਾ ਹੈ। ੧੩. ਧੁਰ ਦਰਗਾਹ ਤੋਂ। ੧੪. ਅਡੰਬਰ ਬਣ ਗਿਆ ਹੈ।

**ਕਰਿ ਸਾਧੂ[੧] ਅੰਜੁਲੀ[੨], ਪੁਨੁ ਵਡਾ ਹੇ ॥**
**ਕਰਿ ਡੰਡਉਤ, ਪੁਨੁ ਵਡਾ ਹੇ ॥੧॥ਰਹਾਉ॥**

(ਅੰਜੁਲੀ—'ਜ' ਨੂੰ ਲੱਗਾ ਸੁਰ (ੁ) ਉਚਾਰਣ ਦਾ ਭਾਗ ਬਨਾਉਣਾ ਹੈ।)

**ਸਾਕਤ[੩] ਹਰਿ ਰਸ ਸਾਦੁ ਨ ਜਾਣਿਆ,**
**ਤਿਨ ਅੰਤਰਿ[੪] ਹਉਮੈ ਕੰਡਾ ਹੇ ॥**

***ਜਿਉ ਜਿਉ ਚਲਹਿ[੫], ਚੁਭੈ[੬], ਦੁਖੁ ਪਾਵਹਿ[੭],**
**ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥**

(ਜਿਉ, ਜਿਉ, ਚਲਹਿ, ਪਾਵਹਿ, ਸਹਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।)

**ਹਰਿ ਜਨ ਹਰਿ ਹਰਿ ਨਾਮਿ ਸਮਾਣੇ,**
**ਦੁਖੁ ਜਨਮ ਮਰਣ ਭਵ[੮] ਖੰਡਾ[੯] ਹੇ ॥**

**ਅਬਿਨਾਸੀ ਪੁਰਖੁ ਪਾਇਆ ਪਰਮੇਸਰੁ,**
**ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥**

**ਹਮ ਗਰੀਬ ਮਸਕੀਨ[੧੦] ਪ੍ਰਭ ਤੇਰੇ,**
**ਹਰਿ ਰਾਖੁ ਰਾਖੁ ਵਡ ਵਡਾ ਹੇ ॥**

**ਜਨ ਨਾਨਕ ਨਾਮੁ ਅਧਾਰੁ ਟੇਕ ਹੈ,**
**ਹਰਿ ਨਾਮੇ ਹੀ ਸੁਖੁ ਮੰਡਾ[੧੧] ਹੇ ॥੪॥੪॥**

---

੧. ਸਾਧੂ-ਸਤਿਗੁਰੂ ਨੂੰ। ੨. ਨਮਸਕਾਰ। ੩. ਸ਼ਕਤੀ (ਮਾਇਆ) ਦੇ ਪੁਜਾਰੀਆਂ ਨੇ। ੪. ਅੰਦਰ, ਮਨ ਵਿਚ। *ਨੋਟ—ਤੁਕ ਵਿਚਲੀਆਂ ਸਾਰੀਆਂ ਕ੍ਰਿਆਵਾਂ ਵਿਚੋਂ ਕੇਵਲ ਇਕ ਕ੍ਰਿਆ 'ਚੁਭੈ' ਦਾ ਉਚਾਰਣ ਨਾਸਿਕਤਾ ਬਿਨਾ ਹੈ। ਇਸ ਦੇ ਉਚਾਰਣ ਵਿਚ ਸਾਵਧਾਨੀ ਦੀ ਲੋੜ ਹੈ।

ਸਾਧੂ-ਸਤਿਗੁਰੂ ਨੂੰ (ਦੋਇ ਕਰ ਜੋੜ) ਨਮਸਕਾਰ ਕਰ, ਇਹ ਵੱਡਾ ਪੁੰਨ ਹੈ; ਡੰਡਉਤ (ਸਨਿਮ੍ਰ ਡੰਡ-ਵਤ ਹੋ ਕੇ) ਪ੍ਰਣਾਮ ਕਰ, ਇਹ ਵੱਡਾ ਪੁੰਨ ਹੈ ॥੧॥ ਰਹਾਉ ॥

ਸ਼ਕਤੀ (ਮਾਇਆ) ਦੇ ਪੁਜਾਰੀਆਂ ਨੇ (ਜੀਵਨ ਭਰ ਕਦੇ ਵੀ) ਹਰਿ-ਨਾਮ-ਰਸ ਦਾ ਸੁਆਦ ਨਹੀਂ ਮਾਣਿਆ, ਕਿਉਂਕਿ ਉਨ੍ਹਾਂ ਦੇ ਅੰਦਰ ਹਉਮੈ-ਕੰਡਾ ਹੁੰਦਾ ਹੈ।

ਜਿਵੇਂ ਜਿਵੇਂ (ਸਾਕਤ ਪੁਰਸ਼ ਜੀਵਨ ਵਿਚ) ਵਿਚਰਦੇ ਹਨ (ਹਉਮੈ-ਕੰਡਾ ਉਨ੍ਹਾਂ ਨੂੰ) ਚੁਭਦਾ ਰਹਿੰਦਾ ਹੈ, ਜਿਸ ਕਰਕੇ ਉਹ (ਜੀਵਨ ਭਰ) ਦੁਖ ਭੋਗਦੇ ਰਹਿੰਦੇ ਹਨ, ਜਮ-ਕਾਲ ਉਨ੍ਹਾਂ 'ਤੇ ਸਦਾ ਹਾਵੀ (ਭਾਰੂ) ਰਹਿੰਦਾ ਹੈ ਅਤੇ ਉਸ ਦਾ ਡੰਡਾ ਸਦਾ ਸਿਰ 'ਤੇ ਸਹਾਰਦੇ ਰਹਿੰਦੇ ਹਨ ॥੨॥

(ਦੂਜੇ ਪਾਸੇ) ਪ੍ਰਭੂ ਦੇ ਸੇਵਕ (ਨਿਰੰਤਰ) ਹਰੀ ਦੇ ਹਰਿ-ਨਾਮ ਵਿਚ ਸਮਾਏ ਰਹਿੰਦੇ ਹਨ, (ਜਿਸ ਸਦਕਾ) ਉਨ੍ਹਾਂ ਦਾ ਸੰਸਾਰ ਦਾ ਜੰਮਣ-ਮਰਨ ਦਾ ਦੁਖ ਕਟਿਆ ਜਾਂਦਾ ਹੈ।

ਉਨ੍ਹਾਂ (ਪ੍ਰਭੂ-ਸੇਵਕਾਂ) ਨੇ ਅਬਿਨਾਸ਼ੀ ਪੁਰਖ (ਨਾਸ-ਰਹਿਤ ਪ੍ਰਭੂ) ਨੂੰ ਪ੍ਰਾਪਤ ਕਰ ਲਿਆ ਹੁੰਦਾ ਹੈ, ਉਨ੍ਹਾਂ ਦੀ ਹਰੇਕ ਖੰਡ ਬ੍ਰਹਮੰਡ ਵਿਚ ਅਤੀਅੰਤ ਸੋਭਾ ਹੁੰਦੀ ਹੈ ॥੩॥

ਹੇ ਪ੍ਰਭੂ! ਅਸੀਂ ਗ਼ਰੀਬ ਤੇ ਨਿਤਾਣੇ ਤੇਰੇ (ਅਖਵਾਂਦੇ) ਹਾਂ। ਹੇ ਵੱਡਿਆਂ ਤੋਂ ਵੱਡੇ ਹਰੀ! ਸਾਨੂੰ (ਆਵਾ-ਗਵਨ ਦੇ ਗੇੜ ਤੋਂ) ਬਚਾਅ ਲੈ! ਬਚਾਅ ਲੈ!!

ਦਾਸ ਨਾਨਕ ਲਈ ਨਾਮ ਹੀ ਆਸਰਾ ਹੈ, ਨਾਮ ਹੀ ਟੇਕ ਹੈ, (ਕਿਰਪਾ ਕਰ) ਹਰਿ-ਨਾਮ ਸਦਕਾ (ਮਨ ਵਿਚ) ਸੁਖ-ਅਨੰਦ ਬਣਿਆ ਰਵ੍ਹੇ! ॥੪॥੪॥

---

੫. ਚਲਦੇ (ਵਿਚਰਦੇ) ਹਨ। ੬. (ਹਉਮੈ ਕੰਡਾ) ਚੁਭਦਾ ਹੈ। ੭. ਪਾਉਂਦੇ ਹਨ। ੮. ਭਵ-ਸਾਗਰ, ਸੰਸਾਰ ਦਾ। ੯. ਕਟਿਆ ਜਾਂਦਾ ਹੈ। ੧੦. ਨਿਮਾਣੇ। ੧੧. ਬਣਿਆ ਰਵ੍ਹੇ।

*ਰਾਗੁ ਗਉੜੀ ਪੂਰਬੀ ਮਹਲਾ ੫ ॥*

**ਕਰਉ ਬੇਨੰਤੀ, ਸੁਣਹੁ ਮੇਰੇ ਮੀਤਾ, ਸੰਤ ਟਹਲ ਕੀ ਬੇਲਾ[1] ॥**

(ਕਰਉ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਈਹਾ ਖਾਟਿ ਚਲਹੁ ਹਰਿ ਲਾਹਾ, ਆਗੈ ਬਸਨੁ[2] ਸੁਹੇਲਾ[3] ॥੧॥**

(ਈਹਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।)

**ਅਉਧ[4] ਘਟੈ ਦਿਨਸੁ ਰੈਣਾਰੇ[5] ॥**

(ਰੈਣਾਰੇ—ਇਸ ਸ਼ਬਦ ਦਾ ਉਚਾਰਣ ਪਦ-ਛੇਦ 'ਰੈਣਾ ਰੇ' ਦਰੁਸਤ ਨਹੀਂ।)

**ਮਨ, ਗੁਰ ਮਿਲਿ ਕਾਜ ਸਵਾਰੇ ॥੧॥ਰਹਾਉ॥**

**ਇਹੁ ਸੰਸਾਰੁ ਬਿਕਾਰੁ[6], ਸੰਸੇ ਮਹਿ, ਤਰਿਓ ਬ੍ਰਹਮ ਗਿਆਨੀ ॥**

**ਜਿਸਹਿ ਜਗਾਇ ਪੀਆਵੈ ਇਹੁ ਰਸੁ,**
**ਅਕਥ ਕਥਾ ਤਿਨਿ ਜਾਨੀ ॥੨॥**

**ਜਾ ਕਉ ਆਏ ਸੋਈ ਬਿਹਾਝਹੁ[7],**
**ਹਰਿ ਗੁਰ ਤੇ ਮਨਹਿ ਬਸੇਰਾ ॥**

(ਜਾ—ਪੜਨਾਂਵ, ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ। ਕਉ—ਉਚਾਰਣ 'ਕੌ'।)

**[8]ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ,**
**ਬਹੁਰਿ ਨ ਹੋਇਗੋ ਫੇਰਾ[9] ॥੩॥**

(ਮਹਲੁ, ਸਹਜੇ—'ਹ' ਦਾ ਉਚਾਰਣ 'ਹਿ' ਨਹੀਂ।)

---

੧. ਅਉਸਰ, ਸੰਮਾਂ। ੨. ਵਸੇਬਾ। ੩. ਸੁਖਦਾਈ। ੪. ਉਮਰ। ੫. ਰਾਤ। ੬. ਬਦਲਵੇਂ ਰੂਪ ਵਾਲਾ, ਭਰਮ ਜਾਲ ਵਾਲਾ। ੭. ਵਪਾਰ ਕਰੋ। ੮. ਆਪਣੇ ਹਿਰਦੇ-ਘਰ ਵਿਚ। ੯. ਜਨਮ ਮਰਨ ਦਾ ਗੇੜਾ।

ਹੇ ਮੇਰੇ ਮਿੱਤਰ (ਮਨ)! ਮੈਂ ਬੇਨਤੀ ਕਰਦਾ ਹਾਂ, ਸਾਵਧਾਨਤਾ ਨਾਲ ਸੁਣੋ! (ਇਹ ਮਨੁੱਖਾ ਜਨਮ) ਸੰਤ-ਸਤਿਗੁਰੂ ਦੀ (ਦਰਸਾਈ) ਟਹਲ-ਸੇਵਾ (ਭਗਤੀ) ਕਰਨ ਦਾ ਅਉਸਰ ਹੈ।

ਏਥੇ (ਇਸ ਲੋਕ ਵਿਚ) ਹਰਿ-ਨਾਮ ਰੂਪੀ ਲਾਭ ਖਟ ਕੇ ਲੈ ਚਲੋ, ਤਾਂ ਜੁ ਅਗੇ (ਪਰਲੋਕ ਵਿਚ) ਵਸੇਬਾ ਸੁਖਦਾਈ ਮਿਲੇ॥੧॥

ਦਿਨ ਅਤੇ ਰਾਤ ਕਰਕੇ (ਭਾਵ, ਸਮੇਂ ਦੀ ਚਾਲ ਨਾਲ) ਉਮਰ ਘਟਦੀ ਜਾ ਰਹੀ ਹੈ, ਤਾਂ ਤੇ ਹੇ ਮਨ! ਗੁਰੂ ਨੂੰ ਮਿਲ ਕੇ (ਨਾਮ ਵਿਹਾਝਣ, ਜਨਮ ਸਵਾਰਨ ਅਤੇ ਪ੍ਰਭੂ ਨੂੰ ਪ੍ਰਾਪਤ ਕਰਨ ਦੇ) ਕੰਮ ਸਿਰੇ ਚਾੜ੍ਹ ਲੈ॥੧॥ ਰਹਾਉ॥

ਇਹ ਭੌਤਕ ਸੰਸਾਰ ਸਦਾ ਬਦਲਵੇਂ ਰੂਪ ਵਾਲਾ ਹੈ। ਸਾਰਾ ਸੰਸਾਰ ਭਰਮ-ਜਾਲ ਵਿਚ ਪਾਉਣ ਵਾਲਾ ਹੈ। ਸੰਸਾਰ-ਸਾਗਰ ਨੂੰ ਕੋਈ ਬ੍ਰਹਮ-ਗਿਆਨੀ ਹੀ ਤਰ ਸਕਿਆ ਹੈ।

ਜਿਸ (ਵਡਭਾਗੇ ਜੀਵ) ਨੂੰ ਪ੍ਰਭੂ (ਮਿਹਰ ਕਰ ਕੇ ਅਗਿਆਨਤਾ ਦੀ ਨੀਂਦ ਵਿਚੋਂ) ਜਗਾਅ ਕੇ ਇਹ ਹਰਿ-ਨਾਮ-ਰਸ ਪਿਆ ਦੇਵੇ, ਉਸ ਨੇ ਹੀ ਅਕੱਥ ਪ੍ਰਭੂ ਦੀ ਕਥਾ (ਸਿਫ਼ਤਿ-ਸਾਲਾਹ) ਜਾਣੀ ਹੈ॥੨॥

(ਹੇ ਮਨ!) ਜਿਸ (ਨਾਮ-ਵਖਰ ਨੂੰ ਵਿਹਾਝਣ) ਲਈ ਸੰਸਾਰ ਵਿਚ ਆਏ ਹੋ, ਵਿਹਾਝਣਾ ਕਰੋ (ਉਸ ਦਾ ਹੀ ਵਣਜ-ਵਪਾਰ ਕਰੋ)। (ਜੀਵ ਦੇ) ਮਨ ਵਿਚ ਹਰਿ-ਨਾਮ ਦਾ ਵਾਸਾ ਗੁਰੂ ਦੁਆਰਾ ਹੀ ਸੰਭਵ ਹੈ।

(ਗੁਰੂ ਨੂੰ ਮਿਲ ਕੇ) ਆਪਣੇ ਹਿਰਦੇ-ਘਰ ਵਿਚ ਹੀ, ਸਹਜੇ ਅਤੇ ਸੁਖੈਨ ਹੀ, ਪ੍ਰਭੂ ਦਾ ਦਰ-ਘਰ ਪ੍ਰਾਪਤ ਕਰ ਲਵੋਗੇ, ਫਿਰ ਜਨਮ ਮਰਨ ਦਾ ਗੇੜਾ ਨਹੀਂ ਪਵੇਗਾ॥੩॥

**ਅੰਤਰਜਾਮੀ, ਪੁਰਖ ਬਿਧਾਤੇ[੧], ਸਰਧਾ ਮਨ ਕੀ ਪੂਰੇ॥**

**ਨਾਨਕ ਦਾਸੁ ਇਹੈ ਸੁਖੁ ਮਾਗੈ,**
**ਮੋ ਕਉ ਕਰਿ ਸੰਤਨ ਕੀ ਧੂਰੇ॥੪॥੫॥**

(ਕਉ—ਉਚਾਰਣ 'ਕੌਂ'।)

੧. ਸਿਰਜਨਹਾਰ।

ਹੇ ਅੰਦਰ ਦੀ ਜਾਣਨ ਵਾਲੇ (ਅੰਤਰਜਾਮੀ) ਸਿਰਜਨਹਾਰ ਪ੍ਰਭੂ ! ਮੇਰੇ ਮਨ ਦੀ ਭਾਵਨਾ ਪੂਰੀ ਕਰੋ।

ਦਾਸ ਨਾਨਕ ਕੇਵਲ ਇਹ ਹੀ ਆਤਮ-ਸੁਖ (ਆਪ ਜੀ ਤੋਂ) ਮੰਗਦਾ ਹੈ, ਮੈਨੂੰ ਸੰਤ-ਸਤਿਗੁਰੂ ਜੀ ਦੀ ਅਤੇ ਉਸ ਤੋਂ ਵਰੋਸਾਏ ਹੋਏ ਸਤ-ਪੁਰਸ਼ਾਂ ਦੀ ਚਰਨ-ਧੂੜ ਬਣਾ ਦਿਓ ॥੪॥੫॥

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਧਿਆਨ ਜੋਗ

ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਪ੍ਰਕਾਸ਼ਤ ਨਿਤਨੇਮ ਦੇ ਗੁਟਕੇ ਵਿਚ ਅੰਕਤ ਮੂਲ-ਬਾਣੀ ਦਾ ਵੱਖ ਵੱਖ ਸੰਸਥਾਵਾਂ ਵਲੋਂ ਪ੍ਰਕਾਸ਼ਤ ਗੁਟਕਿਆਂ ਵਿਚ ਅਤੇ ਹੱਥ-ਲਿਖਤ ਸਰੂਪਾਂ ਵਿਚ ਅੰਕਤ ਮੂਲ-ਬਾਣੀ ਨਾਲ ਪਰਸਪਰ ਮੇਲਾਨ ਕਰਨ 'ਤੇ, ਕਈ ਸ਼ਬਦਾਂ ਦੇ ਲਗ-ਮਾਤ੍ਰੀ ਸਰੂਪਾਂ ਵਿਚ ਭੇਦ ਦ੍ਰਿਸ਼ਟੀ-ਗੋਚਰ ਹੋਏ ਹਨ। ਇਹ ਨੋਟ ਕੀਤਾ ਗਿਆ ਹੈ ਕਿ ਹੋਰ ਸੰਸਥਾਵਾਂ ਵਲੋਂ ਪ੍ਰਕਾਸ਼ਤ ਗੁਟਕਿਆਂ ਵਿਚ ਅੰਕਤ ਕਈ ਸ਼ਬਦ-ਸਰੂਪ, ਸ਼੍ਰੋ: ਗੁ: ਪ੍ਰ: ਕਮੇਟੀ ਵਿਚ ਅੰਕਤ ਸ਼ਬਦ-ਸਰੂਪਾਂ ਨਾਲੋਂ ਵਧੇਰੇ ਪ੍ਰਮਾਣੀਕ ਅਤੇ ਸ਼ੁਧ ਜਾਪਦੇ ਹਨ।

ਸ਼੍ਰੋ: ਗੁ: ਪ੍ਰ: ਕਮੇਟੀ ਦੀ ਸੰਸਥਕ ਪ੍ਰਤੀਨਿਧਤਾ ਨੂੰ ਮੁਖ ਰਖਦਿਆਂ ਇਸ ਸੰਸਥਾ ਵਲੋਂ ਪ੍ਰਕਾਸ਼ਤ ਗੁਟਕੇ ਵਿਚ ਅੰਕਤ ਮੂਲ-ਬਾਣੀ ਦੇ ਸ਼ਬਦ-ਸਰੂਪ ਹੀ ਸਟੀਕ ਦਾ ਅਧਾਰ ਬਣਾਏ ਗਏ ਹਨ, ਪਰ ਗੁਰਬਾਣੀ ਦੀ ਸ਼ੁਧ ਛਪਾਈ ਦੀ ਮਹੱਤਤਾ ਨੂੰ ਮੁਖ ਰਖਦਿਆਂ ਅਜਿਹੇ ਫ਼ਰਕ ਸ਼੍ਰੋ: ਗੁ: ਪ੍ਰ: ਕਮੇਟੀ ਦੇ ਨੋਟਿਸ ਵਿਚ ਲਿਆਉਣ ਲਈ ਉਨ੍ਹਾਂ ਦੀ ਲਿਸਟ ਹੇਠ ਦਿੱਤੀ ਜਾਂਦੀ ਹੈ।

ਸ਼੍ਰੋ: ਗੁ: ਪ੍ਰ: ਕਮੇਟੀ ਦੇ ਪਾਸ ਸਨਿਮਰ ਬੇਨਤੀ ਹੈ ਕਿ ਗੁਰਮਤੀ ਵਿਦਵਾਨਾਂ ਰਾਹੀਂ ਇਹਨਾਂ ਭੇਦਾਂ ਦੀ ਪੁਰਾਤਨ ਪ੍ਰਮਾਣੀਕ ਬੀੜ (ਾਂ) ਦੀ ਰੌਸ਼ਨੀ ਵਿਚ ਘੋਖ-ਪਰਖ ਕਰਵਾ ਕੇ ਸ਼ੁਧ ਸ਼ਬਦ-ਸਰੂਪਾਂ ਨੂੰ ਅਪਨਾਉਣ ਦੀ ਕਿਰਪਾਲਤਾ ਕੀਤੀ ਜਾਵੇ।

| *ਛੰਦ ਨੰ:* | *ਤੁਕ ਨੰ:* | *ਗੁ: ਪ੍ਰ: ਕਮੇਟੀ* | *ਪ੍ਰਾਈਵੇਟ ਪ੍ਰਕਾਸ਼ਕ ਤੇ ਲਿਖਤੀ ਸਰੂਪ* |
|---|---|---|---|
| | | **ਸ੍ਰੀ ਜਪੁ ਜੀ ਸਾਹਿਬ** | |
| ੪ | ੬ | ਮੋਖੁ ਦੁਆਰੁ | ਮੋਖ ਦੁਆਰੁ |
| ੧੫ | ੧ | ਮੋਖੁ ਦੁਆਰੁ | ਮੋਖ ਦੁਆਰੁ |
| ੧੬ | ੧ | (ਪੰਚ) ਪਰਧਾਨੁ | ਪਰਧਾਨ |
| ੨੧ | ੧੦ | ਕਵਣਿ (ਸਿ) | ਕਵਣ |
| ੨੫ | ੬ | ਮੁਕਰੁ (ਪਾਹਿ) | ਮੁਕਰਿ (ਪਾਹਿ) |
| ੨੬ | ੭ | ਅਮੁਲੁ (ਬਖਸੀਸ) | ਅਮੁਲ |
| ੨੭ | ੭ | ਇਦਾਸਣਿ | ਇੰਦਾਸਣਿ |
| ੨੭ | ੧੫ | (ਸੇਈ) ਤੁਧੁ ਨੋ | (ਸੇਈ) ਤੁਧਨੋ |
| ੩੭ | ੪ | ਭਰਪੂਰ | ਭਰਪੂਰਿ |
| | | **ਸ੍ਰੀ ਜਾਪੁ ਸਾਹਿਬ** | |
| ੧ | ੪ | ਗਣਿਜੈ | ਗਣਿੱਜੈ |
| ੧ | ੫ | ਨੇਤ ਨੇਤ | ਨੇਤਿ ਨੇਤਿ |
| ੨੯ | ੩, ੪ | ਅਜੂ, ਅਭੂ | ਅਜੂਅ, ਅਭੂਅ |
| ੩੧ | ੩, ੪ | ਅਧੇ, ਅਭੇ | ਅਧੇਯ, ਅਭੇਯ |
| ੫੮ | ੧ | ਸੱਚਦਾਨੰਦ | ਸਚਿਦਾਨੰਦ |
| ੫੯ | ੧ | ਸਿਧ ਦਾ ਬੁਧ ਦਾ | ਸਿਧਿ ਦਾ ਬੁਧਿ ਦਾ |
| ੫੯ | ੧ | ਬ੍ਰਿਧ ਕਰਤਾ | ਬ੍ਰਿਧਿ ਕਰਤਾ |
| ੬੦ | ੨ | ਸਿੱਧ ਦਾਤਾ | ਸਿਧਿ ਦਾਤਾ |
| ੬੨ | ੧, ੨, ੪ | ਜਲੇ, ਥਲੇ, ਅਭੇ | ਜਲੇਯ, ਥਲੇਯ, ਅਭੇਯ |
| ੬੩ | ੧, ੨ | ਪ੍ਰਭੂ, ਅਜੂ | ਪ੍ਰਭੂਅ, ਅਜੂਅ |
| ੮੨ | ੨ | ਕਿਹੰ, ਜੇਬ | ਕਿਹ, ਜ਼ੇਬ |
| ੮੩ | ੧, ੨ | ਜਿਹੰ, ਜਿਹੰ | ਜਿਹ, ਜਿਹ |
| ੮੬ | ੨ | ਜਿਹੰ | ਜਿਹ |

| ਛੰਦ ਨੰ: | ਤੁਕ ਨੰ: | ਗੁ: ਪ੍ਰ: ਕਮੇਟੀ | ਪ੍ਰਾਈਵੇਟ ਪ੍ਰਕਾਸ਼ਕ ਤੇ ਲਿਖਤੀ ਸਰੂਪ |
|---|---|---|---|
| ੮੬ | ੩ | ਨੇਤ | ਨੇਤਿ |
| ੮੬ | ੪ | ਸਿੰਮ੍ਰਿਤ, ਚਿੱਤ | ਸਿੰਮ੍ਰਿਤਿ, ਚਿਤਿ |
| ੧੨੧ | ੧ | ਹੁਸਨਲ | ਹੁਸਨੁਲ |
| ੧੨੩ | ੩ | ਅਜੀਮੈਂ | ਅਜ਼ੀਮੈ |
| ੧੨੭ | ੨ | ਸਦੈਵਲ | ਸਦੈਵੁਲ |
| ੧੫੧ | ੨ | ਹੁਸਨਲ | ਹੁਸਨੁਲ |
| ੧੫੩ | ੪ | ਫਿਕੰਨ | ਫ਼ਿਕੰਨ |
| ੧੫੪ | ੩ | ਰਜਾਇਕ | ਰਜ਼ਾਇਕ |
| ੧੫੫ | ੧ | ਜੁਬਾਂ | ਜ਼ੁਬਾਂ |
| ੧੫੫ | ੪ | ਬਹਿਸਤੁਲ | ਬਹਿਸ਼ਤੁਲ |
| ੧੫੬ | ੩, ੪ | ਤਮੀਜ, ਅਜੀਜ | ਤਮੀਜ਼, ਅਜ਼ੀਜ਼ |
| ੧੬੮ | ੪ | ਆਜਿਜ | ਆਜਿਜ਼ |
| ੧੭੭ | ੪ | ਅੰਮ੍ਰਿਤਾਮ੍ਰਿਤ | ਅਮ੍ਰਿਤਾਮ੍ਰਿਤ |
| ੧੭੯ | ੧ | ਅਮ੍ਰਿਤੇਸੁਰ | ਅਮਿਤੇਸੁਰ |
| ੧੮੬ | ੧ | ਸਾਂਤ | ਸਾਤ |
| ੧੮੭ | ੩ | ਸਾਂਤ | ਸਾਂਤਿ |
| ੧੯੮ | ੩ | ਗਜਾਇਬ | ਗ਼ਜ਼ਾਇਬ |
| | | **ਤ੍ਵ ਪ੍ਰਸਾਦਿ ਸਵੱਯੇ** | |
| ੨ | ੧ | ਸੰਗ | ਸੰਗਿ |
| ੩ | ੩ | ਭੂਪਤ | ਭੂਪਤਿ |
| ੩ | ੪ | ਅੰਤ ਕੇ | ਅੰਤਕੇ (ਜੁੜਤ) |
| ੪ | ੨ | ਜਮੀਨ ਜਮਾਨ | ਜ਼ਮੀਨ ਜ਼ਮਾਨ |
| ੯ | ੨ | ਸਮੁਦ੍ਰਨਿ | ਸਮੁੰਦ੍ਰਨ |
| | | **ਬੇਨਤੀ ਚੌਪਈ** | |
| ੪ | ੧ | ਧਿਯਾਊਂ | ਧਯਾਊਂ |
| ੧੯ | ੨ | ਭਿਯੋ | ਭਯੋ |
| | | **ਸੋ ਦਰੁ ਰਹਰਾਸਿ** | |
| ੨ (੪॥੨॥) | ੮ | ਸਭ (ਕੀਮਤਿ) | ਸਭਿ |
| ਸ੍ਵੈਯਾ | ੨ | ਸਿੰਮ੍ਰਿਤ | ਸਿੰਮ੍ਰਿਤਿ |
| | | **ਅਰਦਾਸਿ** | |
| | ਸਿਰਲੇਖ | ਅਰਦਾਸ | ਅਰਦਾਸਿ |
| | ਮੰਗਲ | ਫਤਹਿ | ਫਤਹ |
| | ਮੂਲ ਪਾਠ | ਫਿਰ (ਅੰਗਦ) | ਫਿਰਿ |
| | | ਹਰਗੋਬਿੰਦ | ਹਰਿਗੋਬਿੰਦ |
| | | (ਹਰਿ) ਕਿਸ਼ਨ | (ਹਰਿ) ਕ੍ਰਿਸ਼ਨ |
| | | ਜਿਸ | ਜਿਸੁ |
| | | ਸਭ | ਸਭੁ |
| | | ਦੁਖਿ | ਦੁਖੁ |
| | | ਘਰ | ਘਰਿ |